# ਮੈਂ ਹਿੰਦੂ ਕਿਉਂ ਨਹੀਂ?

ਲੇਖਕ:- ਚਾਨਣ ਚਾਹਲ



# ਮੈਂ ਹਿੰਦੂ ਕਿਉਂ ਨਹੀਂ ?




ਲੇਖਕ

ਚਾਨਣ ਚਾਹਲ




''ਮੰਗੋ ਕੁਝ ਨਾ !
ਹਨੇਰਾ ਲਿਸ਼ਕ ਨਹੀਂ ਸਕਦਾ ।
ਖਾਮੋਸ਼ੀ ਅੱਗੇ ਬੇਨਤੀ ਨਾ ਕਰੋ,
ਕਿਉਂਕਿ ਉਹ ਬੋਲ ਨਹੀਂ ਸਕਦੀ ।
ਆਪਣੇ ਸੋਗੀ ਮਨਾਂ ਨੂੰ ਧਾਰਮਿਕ ਕਸ਼ਟਾਂ ਨਾਲ ਦੁੱਖੀ ਨਾ ਕਰੋ ।
ਸਹਾਇਤਾ-ਹੀਣ ਦੇਵਤਿਆਂ ਕੋਲੋਂ ਭਜਨਾਂ ਅਤੇ ਭੇਟਾਂ ਨਾਲ ਮੰਗੋ ਕੁੱਝ ਨਾ ।
ਨਾ ਲਹੂ ਨਾਲ ਰਿਸ਼ਵਤ ਦਿਉ ।
ਨਾ ਫਲਾਂ ਪ੍ਰਸ਼ਾਦਾਂ ਨਾਲ ਰਿਝਾਓ,
ਆਪਣੇ ਅੰਦਰੋਂ ਮੁੱਕਤੀ ਲੱਭਣੀ ਹੋਵੇਗੀ,
ਹਰ ਕੋਈ ਆਪਣੇ ਬਣਾਏ ਬੰਦੀਖਾਨੇ ਵਿਚ ਵੱਸਦਾ ਹੈ ।''

—ਬੁੱਧ

ਯੂ. ਕੇ. 'ਚ ਮਿਲਣ ਦਾ ਪਤਾ

Office : Dr. Ambedkar
Mission Society.
45-Bunyans Mead.
Elstow, Bedford
England.

8-Coniston Close
Kempston. Bedford
England.
Post Code : Mk 42-8 JT

ਭਾਰਤ ਵਾਸਤੇ ਕੀਮਤ : 12 ਰੁਪਏ

ਭਾਰਤ ਵਿਚ ਮਿਲਣ ਦਾ ਪਤਾ

ਦਫ਼ਤਰ ਕਿਰਤੀ ਪੰਜਾਬੀ ਵੀਕਲੀ

ਅੰਬੇਡਕਰ ਭਵਨ, ਜਲੰਧਰ—144003 (ਪੰਜਾਬ)

ਪ੍ਰਕਾਸ਼ਕ :
ਕਿਰਤੀ ਪਬਲੀਕੇਸ਼ਨ ਟਰੱਸਟ
ਅੰਬੇਡਕਰ ਭਵਨ ਜਲੰਧਰ-144003

ਛਾਪਕ :
ਅਮਰ ਜੋਤੀ ਪ੍ਰਿੰਟਿੰਗ ਪ੍ਰੈਸ
ਫਗਵਾੜਾ ਗੇਟ, ਜਲੰਧਰ. (ਪੰਜਾਬ(

# ਭੇਂਟ

ਮੈਂ, ਇਹ ਆਪਣੀ ਤੁੱਛ ਭੇਂਟ ਆਪਣੇ ਮਾਤਾ-ਪਿਤਾ
ਸ੍ਰੀਮਤੀ ਬਿਸੋ ਚਾਹਲ ਤੇ ਸ੍ਰੀ ਧੰਨਾ ਰਾਮ ਚਾਹਲ
ਦੇ ਚਰਨਾਂ 'ਚ ਅਰਪਣ ਕਰਦਾ ਹਾਂ,
ਜਿਹਨਾਂ ਦੇ ਪਿਆਰ ਅਤੇ ਆਰਥਿਕ ਖੁੱਲਦਿਲੀ ਦੇ ਕਾਰਨ,
ਮੈਂ ਡਾ: ਬਾਬਾ ਸਾਹਿਬ ਅੰਬੇਡਕਰ ਜੀ ਦੇ ਮਿਸ਼ਨ 'ਚ
ਆਪਣਾ ਹਿੱਸਾ ਪਾ ਸਕਿਆ ਹਾਂ।

–ਚਾਨਣ ਚਾਹਲ

# ਕਿੱਥੇ ਕੀ ਹੈ ?

# ਦੋ ਸ਼ਬਦ

ਅੰਧ-ਵਿਸ਼ਵਾਸ਼ ਦੇ ਘੇਰੇ ਵਿਚ ਬਾਕੀ ਮਜ਼ਹਬੀ ਦੇਸ਼ ਵਾਸੀਆਂ ਦੀ ਤਰ੍ਹਾਂ ਮੇਰੇ ਮਨ ਵਿਚ ਵੀ ਹਿੰਦੂ ਦੇਵੀ ਦੇਵਤਿਆਂ ਲਈ ਸ਼ਰਧਾ ਸੀ। ਮੈਨੂੰ ਵੀ ਅਨੇਕ ਅਵਤਾਰਾਂ ਦੀਆਂ ਮੂਰਤੀਆਂ ਅਤੇ ਤਸਵੀਰਾਂ ਆਪਣੀ ਚਾਰ ਦਿਵਾਰੀ ਉਪਰ ਲਟਕਾਉਣ ਦਾ ਬੜਾ ਸ਼ੌਂਕ ਸੀ ਅਤੇ ਹਰ ਐਤਵਾਰ ਨੂੰ ਉੱਠ ਕੇ ਉਨ੍ਹਾਂ ਅੱਗੇ ਧੂਫ, ਅਗਰਬਤੀ ਆਦਿ ਲਾਉਣਾ ਵੀ ਮੇਰਾ ਹੀ ਕੰਮ ਸੀ। ਇਹ ਖਿਆਲ ਮਨ ਵਿਚ ਕਦੇ ਨਹੀਂ ਸੀ ਉਠਿਆ ਕਿ ਇਨ੍ਹਾਂ ਸ਼ਖਸ਼ੀਅਤਾਂ ਦੀ ਕੀ ਸਿੱਖਿਆ ਹੈ? ਇਨ੍ਹਾਂ ਨੇ ਸਾਡੇ ਲਈ ਕੀ ਕੀਤਾ ਹੈ? ਇਨ੍ਹਾਂ ਦੀਆਂ ਸਿੱਖਿਆਵਾਂ ਤੋਂ ਸਾਨੂੰ ਕੀ ਲਾਭ ਹੋਇਆ ਹੈ? ਬਜ਼ੁਰਗਾਂ ਤੋਂ ਇਹ ਹੀ ਸੁਣੀਦਾ ਸੀ ਕਿ ਗ਼ਰੀਬੀ, ਅਛੂਤਪਨ ਅਤੇ ਊਚਨੀਚਤਾ ਸਭ ਪਿਛਲੇ ਜਨਮ ਵਿਚ ਕੀਤੇ ਕਰਮਾਂ ਦਾ ਹੀ ਫਲ ਹਨ। ਇਸ ਦੇ ਉਲਟ ਕਦੀ ਸੋਚਣ ਦੀ ਕੋਸ਼ਿਸ਼ ਹੀ ਨਹੀਂ ਸੀ ਕੀਤੀ ਅਤੇ ਨਾ ਕੋਈ ਅਜਿਹਾ ਕਰਨ ਦੀ ਲੋੜ ਹੀ ਸਮਝੀ ਸੀ।

1970 ਵਿਚ ਮੈਂ ਸ੍ਰੀ ਗੁਰੂ ਰਵੀਦਾਸ ਸਭਾ ਬੇਡਫੋਰਡ (ਇੰਗਲੈਂਡ) ਦਾ ਜਨਰਲ ਸਕੱਤਰ ਚੁਣਿਆ ਗਿਆ ਅਤੇ 1972 ਵਿਚ ਸ੍ਰੀ ਗੁਰੂ ਰਵੀਦਾਸ ਸਭਾ, ਯੂ. ਕੇ. (ਕੇਂਦਰੀ ਸਭਾ) ਦਾ ਜਨਰਲ ਸਕੱਤਰ ਚੁਣਿਆ ਗਿਆ। ਇਸੇ ਦੌਰਾਨ ਮੈਂ ਜਾਤੀਵਾਦ ਅਤੇ ਛੂਤ-ਛਾਤ ਦੇ ਕਾਰਨ ਦਾ ਡੂੰਘਾ ਅਧਿਐਨ ਕੀਤਾ ਅਤੇ ਇਸ ਨਤੀਜੇ ਤੇ ਪਹੁੰਚਾ ਕਿ ਗ਼ਰੀਬੀ, ਛੂਤ-ਛਾਤ ਪਿਛਲੇ ਜਨਮ ਵਿਚ ਕੀਤੇ ਕਰਮਾਂ ਦਾ ਫਲ ਨਹੀਂ ਹੈ। ਸਗੋਂ ਇਹ ਦੇਵੀ ਦੇਵਤਿਆਂ ਦੀਆਂ ਸਿੱਖਿਆਵਾਂ ਦਾ ਕਾਰਨ ਹੈ। ਇਸ ਸਿਧਾਂਤ ਦੇ ਸ਼ਿਕਾਰ ਅਛੂਤ ਜਾਤੀ ਦੇ ਲੋਕ ਆਪਣੇ ਕਾਤਲ ਅਵਤਾਰਾਂ ਨੂੰ ਹੀ ਅਗਿਆਨਤਾ ਦੇ ਕਾਰਨ ਆਪਣੇ ਮੁਕਤੀਦਾਤੇ ਸਮਝ ਬੈਠੇ ਹਨ। ਅਜਿਹੀ ਹਾਲਾਤ ਵਿਚ ਪਰਿਵਰਤਨ ਲਿਆਉਣ ਲਈ ਇਹ ਜ਼ਰੂਰੀ ਹੈ ਕਿ ਇਨ੍ਹਾਂ ਦੇਵੀ, ਦੇਵਤਿਆਂ ਅਤੇ ਅਵਤਾਰਾਂ ਦਾ ਅਸਲੀ ਰੂਪ ਸਾਹਮਣੇ ਰੱਖਿਆ ਜਾਵੇ ਕਿ ਇਨ੍ਹਾਂ ਰੰਗਦਾਰ

ਮਨਭਾਉਂਦੀਆਂ ਖ਼ੂਬਸੂਰਤ ਤਸਵੀਰਾਂ, ਮੂਰਤੀਆਂ ਪਿਛੇ ਇਕ ਗੈਰ-ਮਨੁੱਖੀ ਸਿਧਾਂਤ ਛੁਪਿਆ ਪਿਆ ਹੈ ਜਿਸ ਕਾਰਨ ਭਾਰਤ ਦੀ ਕੁੱਲ ਜਨ-ਸੰਖਿਆ ਦਾ ਪੰਜਵਾਂ ਹਿੱਸਾ ਅਛੂਤ ਕਹੇ ਜਾਣ ਵਾਲੇ ਲੋਕ ਹਨ। ਇਸ ਸਿਧਾਂਤ ਦਾ ਇਸ ਪੁਸਤਕ "ਮੈਂ ਹਿੰਦੂ ਕਿਉਂ ਨਹੀਂ ?" ਵਿਚ ਵਰਨਣ ਹਿੰਦੂ ਗਰੰਥਾਂ ਦੇ ਹਵਾਲੇ ਦੇ ਕੇ ਕੀਤਾ ਗਿਆ ਹੈ, ਜਿਸ ਦਾ ਮਕਸਦ ਕਿਸੇ ਨੂੰ ਚਿੜਾਉਣਾਂ ਜਾਂ ਕਿਸੇ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਨਹੀਂ ਸਗੋਂ ਲੋਕਾਂ ਦੇ ਵਿਸ਼ਵਾਸ਼ਾਂ ਪ੍ਰਤੀ ਜਾਣਕਾਰੀ ਅਤੇ ਉਹਨਾਂ ਦਾ ਸਪਸ਼ਟੀਕਰਣ ਕਰਨਾ ਹੈ।

ਮੇਰੇ ਜੀਵਨ ਉਪਰ ਡਾ: ਅੰਬੇਡਕਰ ਜੀ ਦੇ ਮਿਸ਼ਨ, ਉਨ੍ਹਾਂ ਦੀਆਂ ਰਚਨਾਵਾਂ ਅਤੇ ਉਨ੍ਹਾਂ ਦੇ ਜੀਵਨ ਭਰ ਦੇ ਸੰਘਰਸ਼ ਦਾ ਬੜਾ ਪ੍ਰਭਾਵ ਪਿਆ ਹੈ। ਅੰਬੇਡਕਰ-ਵਾਦੀ ਸਾਹਿਤ ਪੜ੍ਹਨ ਨਾਲ ਮੇਰੇ ਖਿਆਲ ਉੱਕੇ ਹੀ ਬਦਲ ਗਏ ਹਨ। ਮੈਂ ਨਾ ਕੇਵਲ ਮਜ਼ਹਬ ਦੀ ਗੁਲਾਮੀ ਤੋਂ ਹੀ ਅਜ਼ਾਦੀ ਪ੍ਰਾਪਤ ਕੀਤੀ ਹੈ ਸਗੋਂ ਇਕ ਸੱਚੇ ਮਾਰਗ ਬੁੱਧ ਧੱਮ ਦੀ ਵੀ ਪਹਿਚਾਨ ਕਰ ਲਈ ਹੈ। ਮੇਰੇ ਖਿਆਲ ਅਨੁਸਾਰ ਭਾਰਤ ਦੀਆਂ ਸਮਾਜਿਕ ਸਮੱਸਿਆਵਾਂ ਦਾ ਹੱਲ ਭਾਰਤੀਆਂ ਦੀ ਧਾਰਮਿਕ ਨੀਤੀ ਵਿਚ ਪਰਿਵਰਤਨ ਲਿਆਉਣ ਨਾਲ ਹੀ ਹੋ ਸਕਦਾ ਹੈ, ਅਤੇ ਬੁੱਧ ਧੱਮ ਵਿਚ ਇਹਨਾਂ ਦੇ ਹੱਲ ਕਰਨ ਦੀ ਸ਼ਕਤੀ ਹੈ। ਮੈਂ ਕਈ ਵਰ੍ਹੇ ਬੁੱਧ ਧੱਮ ਬਾਰੇ ਡੂੰਘਾ ਅਧਿਐਨ ਕੀਤਾ ਹੈ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਣ ਦਾ ਯਤਨ ਕਰ ਰਿਹਾ ਹਾਂ ਅਤੇ ਇਸ ਪੁਸਤਕ ਦੇ ਪ੍ਰਕਾਸ਼ਨ ਨਾਲ ਹੀ ਮੈਂ ਬੁੱਧ ਧੱਮ ਵਿਚ ਦੀਕਸ਼ਤ ਹੋ ਰਿਹਾ ਹਾਂ ਅਤੇ ਅੱਗੇ ਤੋਂ ਆਪਣਾ ਜੀਵਨ ਬੁੱਧ ਧੱਮ ਦੀ ਸਿੱਖਿਆ ਅਨੁਸਾਰ ਬਿਤਾਵਾਂਗਾ।

ਧੰਨਵਾਦ : ਮੈਨੂੰ ਸਟੇਜ ਉਪਰ ਬੋਲ ਕੇ ਆਪਣੇ ਵਿਚਾਰ ਦੂਸਰੇ ਲੋਕਾਂ ਨਾਲ ਸਾਂਝੇ ਕਰਨ ਦਾ ਸ਼ੌਕ ਹੈ। ਸ੍ਰੀ ਸੋਹਣ ਲਾਲ ਸਾਂਪਲਾ ਮੈਨੂੰ ਇਹ ਖਿਆਲ ਲਿਪੀਬੰਦ ਕਰਕੇ ਇਕ ਪੁਸਤਕ ਦੀ ਸ਼ਕਲ ਵਿਚ ਪ੍ਰਕਾਸ਼ਤ ਕਰਨ ਲਈ ਹਮੇਸ਼ਾਂ ਪ੍ਰੇਰਿਆ ਕਰਦੇ ਸਨ ਪਰ ਮੈਂ ਕਈ ਚਿਰ ਤਾਂ ਇਹ ਸੁਣੀ ਅਣ-ਸੁਣੀ ਹੀ ਕਰਦਾ ਰਿਹਾ ਪਰ ਸ੍ਰੀ ਸਾਂਪਲਾ ਜੀ ਦੀ ਇਹ ਕੋਸ਼ਿਸ਼ ਜਾਰੀ ਰਹੀ। ਇਸ ਕਰਕੇ ਇਹ ਕਿਤਾਬ ਮੇਰੇ ਵਲੋਂ ਲਿਖੇ ਜਾਣ ਦਾ ਜੇਕਰ ਕੋਈ ਸਹੀ ਅਰਥਾਂ ਵਿਚ ਧੰਨਵਾਦ ਦਾ ਹੱਕਦਾਰ ਹੈ ਤਾਂ ਉਹ ਸ੍ਰੀ ਸੋਹਣ ਲਾਲ ਸਾਂਪਲਾ ਜੀ ਹੀ ਹਨ ਜਿਹਨਾਂ ਦੀ ਪ੍ਰੇਰਨਾ ਕਾਰਨ ਹੀ ਮੈਂ ਇਹ ਕਿਤਾਬ ਮੁਕੰਮਲ ਕਰ ਸਕਿਆ ਹਾਂ।

ਸ੍ਰੀ ਰਾਮ ਪਾਲ 'ਰਾਹੀ' ਜੀ ਇਕ ਬੜੇ ਸੁਲਝੇ ਹੋਏ ਅੰਬੇਡਕਰਵਾਦੀ ਬੁੱਧੀਜੀਵੀ ਹਨ, ਜਿਹਨਾਂ ਨੇ ਇਸ ਪੁਸਤਕ ਦੇ ਲਿਖਣ ਸਮੇਂ ਬਹੁਤ ਹੀ ਮਹੱਤਵਪੂਰਨ ਸੁਝਾਉ ਦੇਣ ਦੇ ਨਾਲ ਨਾਲ ਇਸ ਦੀ ਪੂਰਤੀ ਸਮੇਂ ਇਸ ਵਿਚ ਲੋੜੀਂਦੀ ਲਿੱਪੀ ਸੋਧ ਕੀਤੀ ਹੈ। ਸ੍ਰੀ ਰਾਹੀ ਸਾਹਿਬ ਦੇ ਇਸ ਸਹਿਯੋਗ ਤੋਂ ਬਿਨਾਂ ਸ਼ਾਇਦ ਇਹ ਪੁਸਤਕ ਪਾਠਕਾਂ ਕੋਲ ਇਸ ਰੂਪ ਵਿਚ ਨਾ ਪਹੁੰਚ ਸਕਦੀ। ਮੈਂ ਸ੍ਰੀ ਰਾਮ ਪਾਲ 'ਰਾਹੀ' ਜੀ ਦਾ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਆਪਣਾ ਕੀਮਤੀ ਸਮਾਂ ਕੱਢ ਕੇ ਇਸ ਕੰਮ ਨੂੰ ਸਿਰੇ ਚਾੜ੍ਹਿਆ।

ਮੈਂ, ਸ੍ਰੀ ਭਗਵਾਨ ਦਾਸ ਚੇਅਰਮੈਨ ਆਲ ਇੰਡੀਆ ਸਮਤਾ ਸੈਨਿਕ ਦਲ ਜਿਹੜੇ ਕਿ ਸੁਪਰੀਮ ਕੋਰਟ ਦੇ ਨਾਮੀ ਵਕੀਲ ਹੋਣ ਤੋਂ ਇਲਾਵਾ ਮਹਾਨ ਬੁੱਧੀਜੀਵੀ, ਵਿਚਾਰਕ, ਲੇਖਕ ਅਤੇ ਭਾਰਤੀ ਸਮੱਸਿਆਵਾਂ ਨੂੰ ਅੰਤਰਰਾਸ਼ਟਰੀ ਪੱਧਰ ਉਪਰ ਪ੍ਰਚਾਰਨ ਵਾਲੇ ਪ੍ਰਮੁੱਖ ਅੰਬੇਡਕਰੀ ਹਨ, ਦਾ ਅਤਿ ਧੰਨਵਾਦੀ ਹਾਂ ਜਿਹਨਾਂ ਨੇ ਆਪਣੀ ਇੰਗਲੈਂਡ ਯਾਤਰਾ ਦੌਰਾਨ ਇਸ ਕਿਤਾਬ ਨੂੰ ਵੱਧ ਤੋਂ ਵੱਧ ਉਪਯੋਗੀ ਬਨਾਉਣ ਲਈ ਕਈ ਕੀਮਤੀ ਸੁਝਾ ਦਿੱਤੇ, ਅਤੇ ਇਸ ਪੁਸਤਕ ਦੀ ਭੂਮਿਕਾ ਲਿਖ ਕੇ ਪੁਸਤਕ ਵਿਚ ਕਾਫੀ ਵਿਚਾਰਕ ਵਾਧਾ ਕੀਤਾ।

ਸ੍ਰੀ ਲਹੌਰੀ ਰਾਮ ਬਾਲੀ ਐਡੀਟਰ ਭੀਮ ਪੱਤ੍ਰਿਕਾ (ਹਿੰਦੀ), ਸ੍ਰੀ ਹਰਮੇਸ਼ ਲਾਲ ਐਡੀਟਰ ਕਿਰਤੀ ਹਫ਼ਤਾਵਾਰ (ਪੰਜਾਬੀ), ਡਾ: ਸੁਰਿੰਦਰ ਅਜਨਾਤ ਪੀ. ਐਚ. ਡੀ. ਅਤੇ ਸ੍ਰੀ ਸੋਹਣ ਲਾਲ ਸ਼ਾਸ਼ਤਰੀ ਜੀ ਵੀ ਧੰਨਵਾਦ ਦੇ ਹੱਕਦਾਰ ਹਨ, ਜਿਹਨਾਂ ਦੀਆਂ ਰਚਨਾਵਾਂ ਦੀ ਸੇਧ ਅਤੇ ਵੱਡਮੁਲੇ ਸੁਝਾਵਾਂ ਦੇ ਕਾਰਨ ਮੈਂ ਆਪਣੇ ਮੁਕਤੀ ਮਾਰਗ ਦੇ ਸਹੀ ਰਸਤੇ ਤੇ ਆ ਸਕਿਆ ਹਾਂ।

ਮੈਂ, ਭੰਤੇ ਨਾਗਸੇਨ, ਭੰਤੇ ਚੰਦਰਾ ਬੋਧੀ ਜੀ ਦਾ ਅਤਿ ਧੰਨਵਾਦੀ ਹਾਂ ਜਿਹਨਾਂ ਤੋਂ ਮੈਨੂੰ ਸਹੀ ਧਾਰਮਿਕ ਸਿਖਿਆ ਮਿਲੀ ਹੈ। ਸ੍ਰੀ ਧੰਨਪਤ ਰਾਮ ਰੱਤੂ, ਸ੍ਰੀ ਰਤਨ ਲਾਲ ਸਾਂਪਲਾ, ਸ੍ਰੀ ਹਰਬੰਸ ਲਾਲ ਹੀਰਾ, ਸ੍ਰੀ ਮੇਹਰ ਸਿੰਘ ਧਾਰੀਵਾਲ, ਸ੍ਰੀ ਚਮਨ ਲਾਲ ਚਾਹਲ, ਸ੍ਰੀ ਹਰਬੰਸ ਲਾਲ ਵਿਰਦੀ, ਸ੍ਰੀ ਸੋਹਨ ਲਾਲ ਗਿੰਡਾ, ਸ੍ਰੀ ਸੁੱਚਾ ਰਾਮ ਬਾਘਾ, ਸ੍ਰੀ ਅਜੀਤ ਕੁਮਾਰ ਭੱਟੀ, ਸ੍ਰੀ ਰਾਮ ਮੂਰਤੀ ਸੁੰਮਨ,ਸ਼੍ਰੀ ਸਰਵਣ ਦਾਸ,ਸ੍ਰੀ ਬਲਦੇਵ ਰਾਜ, ਸ੍ਰੀ ਸੇਵਾ ਰਾਮ, ਸ੍ਰੀ ਸਵਰਨਜੀਤ ਕੋਲਧਰ, ਸ੍ਰੀ ਅਰੁਣ ਕੁਮਾਰ, ਸ੍ਰੀ ਹਰਭਜਨ ਸਿੰਘ,

ਸ੍ਰੀ ਪਿਰਥੀ ਰਾਮ ਕੈਲੇ, ਸ੍ਰੀ ਰਾਮ ਰਾਜ, ਸ੍ਰੀ ਮੇਹਰ ਚੰਦ ਜੱਸਲ, ਸ੍ਰੀ ਹਰੀ ਪਾਲ ਭਾਟੀਆ, ਸ੍ਰੀ ਬਿਹਾਰੀ ਲਾਲ ਖਾਰ ਅਤੇ ਸ੍ਰੀ ਹਜ਼ਾਰਾ ਰਾਮ ਬੋਧੀ ਜੀ ਦਾ ਵੀ ਮੈਂ ਅਤਿ ਧੰਨਵਾਦੀ ਹਾਂ ਜਿਹਨਾਂ ਨੇ ਮੇਰਾ ਅਨੇਕ ਢੰਗਾਂ ਨਾਲ ਸਹਿਯੋਗ ਦਿੱਤਾ ਅਤੇ ਹੌਸਲਾ ਵਧਾਇਆ ਹੈ।

ਮੈਂ, ਡਾ: ਅੰਬੇਡਕਰ ਮਿਸ਼ਨ ਸੁਸਾਇਟੀ ਬੈਡਫੋਰਡ (ਇੰਗਲੈਂਡ) ਅਤੇ ਕਿਰਤੀ ਪਬਲੀਕੇਸ਼ਨ ਟਰੱਸਟ ਦੇ ਸਾਰੇ ਮੈਂਬਰਾਂ ਦਾ ਅਤਿ ਧੰਨਵਾਦੀ ਹਾਂ ਜੋ ਮੈਨੂੰ ਹਮੇਸ਼ਾਂ ਸਹਿਯੋਗ ਦਿੰਦੇ ਹਨ। ਉਹਨਾਂ ਦਾ ਇਹ ਸਨੇਹ ਮੇਰੇ ਲਈ ਇਕ ਪ੍ਰੇਰਣਾ ਅਤੇ ਸ਼ਕਤੀ ਦਾ ਸੋਮਾ ਬਣ ਜਾਂਦਾ ਹੈ। ਮੈਂ ਇਹ ਪੁਸਤਕ ਮਹਾਂਮਾਨਵ ਬੁੱਧ ਜੀ ਦੇ ਜਨਮ ਦਿਵਸ ਉਪਰ ਪ੍ਰਕਾਸ਼ਤ ਕਰਕੇ ਮਾਣ ਪ੍ਰਾਪਤ ਕਰ ਰਿਹਾ ਹਾਂ।

**2548ਵੀਂ ਬੁੱਧ ਜਿਅੰਤੀ**
**23 ਮਈ 1986**

—ਚਾਨਣ ਚਾਹਲ

# ਭੂਮਿਕਾ

"ਮੈਂ ਹਿੰਦੂ ਕਿਉਂ ਨਹੀਂ ?" ਸਿਰਲੇਖ ਦੇਖਕੇ ਹੀ ਫ਼ਿਲਾਸਫੀ ਅਤੇ ਧਰਮ ਉਪਰ ਅੰਗਰੇਜ਼ੀ ਵਿਚ ਲਿਖੀ ਪੁਸਤਕ ਪੜ੍ਹਨ ਵਾਲੇ ਕਿਸੇ ਵੀ ਵਿਅਕਤੀ ਦਾ ਧਿਆਨ ਤੁਰੰਤ ਬਰਟਰੈਂਡ ਰੱਸਲ ਦੀ ਪ੍ਰਸਿੱਧ ਪੁਸਤਕ Why I am not christian ਵੱਲ ਜਾਣਾ ਜ਼ਰੂਰੀ ਹੈ।

ਬਰਟਰੈਂਡ ਰੱਸਲ ਇਕ ਫਿਲਾਸਫਰ ਅਤੇ ਯੁੱਗ ਦੇ ਮਹਾਨ ਵਿਚਾਰਕ ਸਨ। ਇਸਾਈ ਧਰਮ ਅਤੇ ਅੰਗਰੇਜ਼ ਸਮਾਜ ਦੇ ਉਚ ਵਰਗ ਅਤੇ ਇਕ ਅਮੀਰ ਖਾਨਦਾਨ ਵਿਚ ਉਨ੍ਹਾਂ ਦਾ ਜਨਮ ਹੋਇਆ। ਫਿਲਾਸਫੀ ਅਤੇ ਗਣਿਤ ਵਿਚ ਉਨ੍ਹਾਂ ਦਾ ਵਿਸ਼ੇਸ਼ ਸਥਾਨ ਹੈ ਅਤੇ ਇਨ੍ਹਾਂ ਵਿਚ ਮੌਲਿਕ ਯੋਗਦਾਨ ਪਾਉਣ ਕਾਰਨ ਉਨ੍ਹਾਂ ਨੂੰ ਨੋਬਲ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਉਹ ਬਹੁਤ ਸਵਤੰਤਰ ਖਿਆਲਾਂ ਦੇ ਦੇ ਫਿਲਾਸਫਰ ਸਨ। ਇਸ ਲਈ ਉਨ੍ਹਾਂ ਨੇ ਅੰਧਵਿਸ਼ਵਾਸ ਦੀ ਥਾਂ ਤਰਕ ਗਿਆਨ ਅਤੇ ਕਰੁਣਾਂ ਦੇ ਮਾਂਰਗ ਨੂੰ ਅਪਣਾਇਆ, ਜੋ ਉਨ੍ਹਾਂ ਨੂੰ ਤਥਾਗਤ ਬੁੱਧ ਦੇ ਮਾਰਗ ਦੇ ਬਹੁਤ ਨੇੜੇ ਲੈ ਆਉਂਦਾ ਹੈ।

ਇਹ ਸਵਤੰਤਰਤਾ ਕੇਵਲ ਦਰਸ਼ਨ ਅਤੇ ਧਰਮ ਉੱਤੇ ਉਨ੍ਹਾਂ ਦੇ ਵਿਚਾਰਾਂ ਤੱਕ ਹੀ ਸੀਮਤ ਨਹੀਂ ਰਹੀ ਬਲਕਿ ਸਿਖਿਆ ਅਤੇ ਵਿਵਾਹ ਸੰਸਥਾ ਆਦਿ ਉਪਰ ਵੀ ਉਸਦਾ ਅਸਰ ਪਿਆ। ਉਨ੍ਹਾਂ ਦੇ ਨਿੱਜੀ ਜੀਵਨ ਅਤੇ ਉਨ੍ਹਾਂ ਦੀਆਂ ਪੁਸਤਕਾਂ ਵਿਚ ਵੀ ਉਨ੍ਹਾਂ ਦੀ ਫਿਲਾਸਫੀ ਦੀ ਝਲਕ ਸਾਫ ਦਿਖਾਈ ਦਿੰਦੀ ਹੈ। ਉਨ੍ਹਾਂ ਦੇ ਅਜਾਦ ਅਤੇ ਕ੍ਰਾਂਤੀਕਾਰੀ ਵਿਚਾਰਾਂ ਦੇ ਕਾਰਨ ਹੀ ਅਮਰੀਕਾ ਵਰਗੇ ਅਜਾਦ ਦੇਸ਼ ਵਿਚ ਉਨ੍ਹਾਂ ਦੇ ਵਿਰੋਧੀ ਪੈਦਾ ਹੋ ਗਏ। ਉਨ੍ਹਾਂ ਨੇ ਆਪਣੇ ਬੱਚਿਆਂ ਨੂੰ ਉਨ੍ਹਾਂ ਕਾਲਜਾਂ ਵਿਚੋਂ ਪੜ੍ਹਨੋ ਹਟਾ ਲਿਆ, ਜਿਥੇ ਰੱਸਲ ਪੜ੍ਹਾਉਂਦੇ ਸਨ। ਅੰਧਵਿਸ਼ਵਾਸ ਅਤੇ ਸੌੜ-ਖਿਆਲੀ ਵਿਚ ਅੰਨ੍ਹੇ ਅਲੋਚਕਾਂ ਨੇ ਤਾਂ ਇੱਥੋਂ ਤੱਕ ਕਹਿ ਦਿੱਤਾ ਕਿ ਬਰਟਰੈਂਡ ਰੱਸਲ ਫਿਲਾਸਫੀ ਜਾਣਦੇ ਹੀ ਨਹੀਂ। ਬਹੁਤ ਕੌੜੀਆਂ-ਕੁਸੈਲੀਆਂ

ਗੱਲਾਂ ਉਨ੍ਹਾਂ ਬਾਰੇ ਕਹੀਆਂ ਅਤੇ ਲਿਖੀਆਂ ਗਈਆਂ। ਪ੍ਰੰਤੂ ਉਨ੍ਹਾਂ ਦੀਆਂ ਪੁਸਤਕਾਂ ਨੇ ਅਣਗਿਣਤ ਲੋਕਾਂ ਨੂੰ ਸਵਤੰਤਰ ਢੰਗ ਨਾਲ ਸੋਚਣ ਉਪਰ ਮਜ਼ਬੂਰ ਕਰ ਦਿੱਤਾ।

ਕਾਰਲ ਮਾਰਕਸ ਨੇ ਇਤਿਹਾਸਕਾਰਾਂ, ਸਮਾਜਕ ਵਿਗਿਆਨਕਾਂ ਅਤੇ ਫਿਲਾਸਫਰਾਂ ਨੂੰ ਇਤਿਹਾਸ ਨੂੰ ਜਾਂਚਣ ਅਤੇ ਸਮਝਣ ਲਈ ਇਕ ਨਵੇਂ ਦ੍ਰਿਸ਼ਟੀਕੋਣ ਤੋਂ ਸੋਚਣ ਦੇ ਨਵੇਂ ਢੰਗ ਤੋਂ ਜਾਣੂ ਕਰਵਾਇਆ। ਕਾਰਲ ਮਾਰਕਸ ਤੋਂ ਪਹਿਲਾਂ ਇਤਿਹਾਸ ਕੇਵਲ ਬਾਦਸ਼ਾਹ-ਮਹਾਂਰਾਜਿਆਂ ਦੀਆਂ ਗੱਦੀਆਂ ਅਤੇ ਧਰਮ ਦੇ ਨਾਂ ਉਪਰ ਲੜੀਆਂ ਜਾਣ ਵਾਲੀਆਂ ਲੜਾਈਆਂ ਦੀ ਕਹਾਣੀ ਹੀ ਸਮਝਿਆ ਜਾਂਦਾ ਸੀ। ਇਸੇ ਤਰ੍ਹਾਂ ਬਾਬਾ ਸਾਹਿਬ ਡਾ: ਅੰਬੇਡਕਰ ਨੇ ਵੀ ਇਤਿਹਾਸ ਨੂੰ ਇਕ ਨਵੇਂ ਦ੍ਰਿਸ਼ਟੀਕੋਣ ਤੋਂ ਘੋਖਿਆ।

ਬਾਬਾ ਸਾਹਿਬ ਡਾ: ਅੰਬੇਡਕਰ ਦੁਆਰਾ ਲਿਖੀਆਂ ਗਈਆਂ ਪੁਸਤਕਾਂ ਵਿਚੋਂ ਦੋ ਮਹਾਨ ਪੁਸਤਕਾਂ ਹਨ: "ਸ਼ੂਦਰਾਂ ਦੀ ਖੋਜ" ਅਤੇ "ਅਛੂਤ ਕੌਣ ਤੇ ਕਿਵੇਂ ?" ਭਾਰਤ ਵਿਚ ਅਛੂਤ ਜਾਤੀ ਵਿਚ ਜਨਮੇ ਵਿਦਵਾਨ ਦਾ ਇਤਿਹਾਸ ਅਤੇ ਸਮਾਜ ਵਿਗਿਆਨ ਉਪਰ ਲਿਖਣ ਦਾ ਇਹ ਪਹਿਲਾ ਯਤਨ ਸੀ। ਜੇਕਰ ਉਨ੍ਹਾਂ ਦੀਆਂ ਲਿਖੀਆਂ ਦੋ ਹੋਰ ਪੁਸਤਕਾਂ "Riddles of Hinduism" "Revolution & Counter Revolution" ਵੀ ਛਪ ਕੇ ਲੋਕਾਂ ਤੱਕ ਪਹੁੰਚ ਜਾਂਦੀਆਂ ਤਾਂ ਭਾਰਤ ਦੇ ਇਤਿਹਾਸਕਾਰਾਂ ਨੂੰ ਆਪਣੀਆਂ ਕਈ ਥਿਊਰੀਆਂ ਬਾਰੇ ਦੁਬਾਰਾ ਸੋਚਣਾ ਪੈਂਦਾ ਅਤੇ ਕਈ ਨਵੀਆਂ ਕਿਤਾਬਾਂ ਲਿਖਣੀਆਂ ਪੈਂਦੀਆਂ। ਕਿਉਂਕਿ ਭਾਰਤ ਦੇ ਇਤਿਹਾਸਕਾਰ ਆਮਤੌਰ ਉਪਰ ਤਿੰਨ ਛਾਲਾਂ ਵਿਚ ਹੀ ਅਧੁਨਿਕ ਯੁੱਗ ਵਿਚ ਪਹੁੰਚ ਜਾਂਦੇ ਹਨ। ਪਹਿਲੀ ਛਾਲ ਵਿਚ ਮੋਹੰਜੋਦਾਰੋ ਤੇ ਹੜੱਪਾ ਦੇ ਕਲਚਰ ਦਾ ਇਤਿਹਾਸ, ਦੂਸਰੀ ਛਾਲ ਵਿਚ ਵੇਦਾਂ ਦਾ ਸਮਾਂ ਅਤੇ ਤੀਜੀ ਛਾਲ ਵਿਚ ਗੁਪਤ ਕਾਲ, ਹਿੰਦੂ ਸਾਮਰਾਜ ਕਥਿਤ "ਸਵਰਨ ਯੁੱਗ"। ਵਰਗ ਸੰਘਰਸ਼ ਅਤੇ ਬੁੱਧ ਧਰਮ ਦੁਆਰਾ ਲਿਆਂਦੀ ਗਈ ਸਮਾਜਿਕ ਅਤੇ ਦਾਰਸ਼ਨਿਕ ਕ੍ਰਾਂਤੀ ਨੂੰ ਭਿਆਨਕ ਸੁਪਨਾ ਸਮਝ ਕੇ ਨਜ਼ਰ-ਅੰਦਾਜ਼ ਕੀਤਾ ਜਾਂਦਾ ਰਿਹਾ। ਪਰ ਬਾਬਾ ਸਾਹਿਬ ਡਾ: ਅੰਬੇਡਕਰ ਦੀਆਂ ਪੁਸਤਕਾਂ ਨੇ ਛਾਲਾਂ ਮਾਰਨ ਵਾਲਿਆਂ ਨੂੰ ਰੁਕ-ਰੁਕ ਕੇ ਇਤਿਹਾਸ ਨੂੰ ਸਮਝਣ ਅਤੇ ਵਿਸ਼ਲੇਸ਼ਣ ਕਰਨ ਲਈ ਮਜਬੂਰ ਕੀਤਾ।

Archaeology, Anthropology, Sociology, ਅਤੇ ਇਤਿਹਾਸ

ਉਪਰ ਲਿਖੀਆਂ ਪੁਸਤਕਾਂ ਵਿਚ ਇਕ ਖਾਸ ਗੱਲ ਇਹ ਦੇਖਣ ਵਿਚ ਆਈ ਹੈ ਕਿ ਉਨ੍ਹਾਂ ਵਿਚ ਲਿਖੇ ਤੱਥ ਅਤੇ ਥਿਊਰੀਆਂ ਉਪਰ ਵਿਗਿਆਨਕ ਖੋਜਾਂ ਅਤੇ ਸੋਧਾਂ ਹੋਣ ਦੇ ਬਾਵਜੂਦ ਕੁੱਝ ਧਾਰਨਾਂਵਾਂ ਅਤੇ ਸਿੱਟੇ ਅਰਥਹੀਣ ਹੋ ਜਾਂਦੇ ਹਨ। ਪ੍ਰੰਤੂ ਬਾਬਾ ਸਾਹਿਬ ਅੰਬੇਡਕਰ ਦੁਆਰਾ ਲਿਖੀਆਂ ਜਾਤੀਵਾਦ ਅਤੇ ਧਰਮ ਆਦਿ ਉਪਰ ਪੁਸਤਕਾਂ ਵਿਚ ਜਿਨ੍ਹਾਂ ਵਿਸ਼ਿਆਂ ਉਪਰ ਲਿਖਿਆ ਗਿਆ ਹੈ, ਉਹ ਅਜੇ ਅਣਛੋਹੇ ਹਨ। ਬ੍ਰਾਹਮਣ ਲੇਖਕਾਂ ਨੇ ਅਜੇ ਤੱਕ ਉਨ੍ਹਾਂ ਨੂੰ ਨਜਰ-ਅੰਦਾਜ ਕੀਤਾ ਹੋਇਆ ਹੈ। ਆਪਣੇ ਵਿਰੋਧੀਆਂ ਨੂੰ ਮਾਰਨ ਦਾ ਇਹ ਪੁਰਾਣਾ ਹਿੰਦੂ ਤਰੀਕਾ ਹੈ ਜਿਸਦਾ ਇਤਿਹਾਸ ਵਿਚ ਸਦੀਆਂ ਤੋਂ ਪ੍ਰਯੋਗ ਹੁੰਦਾ ਆਇਆ ਹੈ। ਪ੍ਰੰਤੂ ਜਿਉਂ-ਜਿਉਂ ਅਛੂਤ ਅਤੇ ਸੂਦਰ ਜਾਤੀਆਂ ਵਿਚ ਪੈਦਾ ਹੋਣ ਵਾਲੇ ਨੌਜੁਆਨ ਮੈਦਾਨ ਵਿਚ ਆ ਰਹੇ ਹਨ, ਉਹ ਆਪਣੀ ਹੋਂਦ ਨੂੰ ਪਹਿਚਾਨਣ ਲਈ ਬਾਬਾ ਸਾਹਿਬ ਅਬੇਡਕਰ ਦਆਰਾ ਲਿਖੀਆਂ ਪੁਸਤਕਾਂ ਨੂੰ ਭਰੋਸੇਯੋਗ ਸਮਝਦੇ ਹਨ। ਬਾਬਾ ਸਾਹਿਬ ਦੁਆਰਾ ਲਿਖੀਆਂ ਇਨ੍ਹਾਂ ਪੁਤਸਕਾਂ ਦੀ ਆਪਣੇ ਸਮੇਂ ਵਿਚ ਅਲੋਚਨਾ ਵੀ ਹੋਈ ਅਤੇ ਪ੍ਰਸੰਸਾ ਵੀ। ਪ੍ਰੰਤੂ ਉਨ੍ਹਾਂ ਨੂੰ ਹੁਣ ਤੱਕ ਰੱਦ ਨਹੀਂ ਕੀਤਾ ਜਾ ਸਕਿਆ। ਮਹੱਤਵਪੂਰਨ ਘਟਨਾਂ ਇਹ ਹੋਈ ਕਿ ਇਨ੍ਹਾਂ ਪੁਸਤਕਾਂ ਤੋਂ ਪ੍ਰਭਾਵਿਤ ਹੋ ਕੇ ਅਛੂਤ ਅਤੇ ਸ਼ੂਦਰ ਜਾਤੀਆਂ ਵਿਚ ਜਨਮੇ ਕਈ ਲੇਖਕਾਂ ਨੇ ਇਤਿਹਾਸ ਅਤੇ ਸਮਾਜ ਵਿਗਿਆਨ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਦੇਖਣਾ ਸ਼ੁਰੂ ਕੀਤਾ ਅਤੇ ਕੁਝ ਲੋਕਾਂ ਨੇ ਇਨ੍ਹਾਂ ਪੁਸਤਕਾਂ ਵਿਚ ਭਰੇ ਗਿਆਨ ਨੂੰ ਮਿਸ਼ਾਲ ਸਮਝ ਕੇ ਇਤਿਹਾਸ ਦੇ ਹਨੇਰੇ ਕੋਨਿਆਂ ਵਿਚ ਨਵੇਂ ਤੱਥ, ਨਵੀਆਂ ਖੋਜਾਂ, ਨਵੇਂ ਸਿਧਾਂਤ ਲੱਭਣ ਦਾ ਯਤਨ ਕੀਤਾ ਹੈ।

ਭਾਰਤ ਵਿਚ ਕਈ ਧਰਮ ਅਤੇ ਉਨ੍ਹਾਂ ਦੇ ਅਨੁਯਾਈ ਮੌਜੂਦ ਹਨ। ਭਾਰਤ ਵਿਚ ਜਿਆਦਾਤਰ ਰਾਜਨੀਤਿਕ, ਸਮਾਜਿਕ ਅਤੇ ਆਰਥਿਕ ਸਮੱਸਿਆਵਾਂ ਧਰਮ ਦੀਆਂ ਹੀ ਪੈਦਾ ਕੀਤੀਆਂ ਹੋਈਆਂ ਹਨ ਅਤੇ ਇਹ ਸਥਿਤੀ ਪੈਦਾ ਕਰਨ ਦਾ ਅਗਰ ਕੋਈ ਜਿੰਮੇਵਾਰ ਹੈ ਤਾਂ ਉਹ ਸਿਰਫ ਇਕੋ ਇਕ ਧਰਮ, ਹਿੰਦੂ ਧਰਮ ਹੀ ਹੈ ; ਜਿਸ ਨੂੰ ਬਹੁ-ਗਿਣਤੀ ਦਾ ਧਰਮ ਮੰਨਿਆ ਜਾਂਦਾ ਹੈ।

ਹਿੰਦੂ ਧਰਮ ਨਾ ਕੇਵਲ ਬਹੁ-ਗਿਣਤੀ ਲੋਕਾਂ ਦਾ ਧਰਮ ਹੈ ਬਲਕਿ ਦੂਸਰੇ ਧਰਮਾਂ ਨੂੰ ਭ੍ਰਿਸ਼ਟ ਕਰਨ ਅਤੇ ਗੰਧਲਾ ਕਰਨ ਦਾ ਜਿੰਮੇਵਾਰ ਵੀ ਇਹੀ ਧਰਮ ਹੈ ਕਿਉਂਕਿ ਇਸਾਈ ਅਤੇ ਇਸਲਾਮ ਧਰਮ ਜੋ ਸਮਾਨਤਾ, ਮਾਨਵਤਾ, ਇਨਸਾਨੀ ਹਮਦਰਦੀ ਵਿਚ ਵਿਸਵਾਸ਼ ਰੱਖਣ ਵਾਲੇ ਧਰਮ ਸਨ, ਭਾਰਤ ਵਿਚ ਰਹਿਣ ਵਾਲੇ

ਉਨ੍ਹਾਂ ਦੇ ਅਨੁਯਾਈ ਵੀ ਹਿੰਦੂ ਧਰਮ ਦੇ ਸੰਪਰਕ ਵਿਚ ਆ ਕੇ ਜਾਤਪਾਤ, ਛੂਤ-ਛਾਤ ਅਤੇ ਅਸਮਾਨਤਾ ਦੇ ਸ਼ਿਕਾਰ ਹੋ ਗਏ ਜੋ ਇਨ੍ਹਾਂ ਧਰਮਾਂ ਦੇ ਮੂਲ ਨਿਯਮਾਂ ਅਤੇ ਵਿਸ਼ਵਾਸਾਂ ਦੇ ਵਿਰੁੱਧ ਹਨ।

ਜੇਕਰ ਭਾਰਤ ਦੇ ਇਤਿਹਾਸ ਦਾ ਇਮਾਨਦਾਰੀ ਨਾਲ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਭਾਰਤ ਦੇ ਮਾਨਸਿਕ, ਆਰਥਿਕ, ਸਮਾਜਿਕ ਪਛੜੇਪਨ ਅਤੇ ਗਰੀਬੀ ਦੀ ਜੇਕਰ ਕੋਈ ਇਕ ਸੰਸਥਾ ਜ਼ਿੰਮੇਵਾਰ ਹੈ ਤਾਂ ਉਹ ਹਿੰਦੂ ਧਰਮ ਹੈ ਜਿਸ ਨੇ ਸਿੱਖਿਆ ਦੇ ਦਰਵਾਜੇ ਜਨ-ਸਾਧਾਰਨ ਵਾਸਤੇ ਬੰਦ ਕਰਕੇ ਲੋਕਾਂ ਦੀ ਬਹੁ-ਸੰਖਿਆ ਨੂੰ ਦਿਮਾਗੀ ਤੌਰ ਤੇ ਅੰਨ੍ਹਾ ਬਣਾ ਦਿੱਤਾ। ਅਰਥ ਵਿਵਸਥਾ ਦਾ ਅਜਿਹਾ ਸੰਚਾਲਨ ਕੀਤਾ ਕਿ ਦੇਸ਼ ਦੀ ਸਾਰੀ ਦੌਲਤ ਥੋੜੇ ਜਿਹੇ ਲੋਕਾਂ ਦੇ ਹੱਥਾਂ ਵਿਚ ਜਮਾਂ ਰਹੇ ਅਤੇ ਜਿਆਦਾਤਰ ਲੋਕ ਅਨਪੜ੍ਹ, ਅਗਿਆਨੀ ਅਤੇ ਗਰੀਬ ਅਤੇ ਕੰਗਾਲ ਰਹਿਣ।

ਵਰਣ ਵਿਵਸਥਾ ਅਤੇ ਜ਼ਾਤੀ ਵਿਵਸਥਾ ਨੂੰ ਜਨਮ ਦੇ ਕੇ ਲੋਕਾਂ ਨੂੰ ਇਕ ਦੂਸਰੇ ਨਾਲ ਘ੍ਰਿਣਾ ਕਰਨ ਵਾਲੀਆਂ ਉਚੀਆਂ ਨੀਵੀਆਂ ਜਾਤੀਆਂ ਨੂੰ ਛੋਟਿਆਂ-ਛੋਟਿਆਂ ਟੁਕੜਿਆਂ ਵਿਚ ਵੰਡ ਦਿੱਤਾ ਤਾਂ ਕਿ ਉਹ ਨਾ ਤਾਂ ਖੁਦ ਸੰਗਠਿਤ ਹੋ ਸਕਣ ਅਤੇ ਨਾ ਇਸ ਸਥਿਤੀ ਨੂੰ ਬਦਲਣ ਲਈ ਬਗਾਵਤ ਕਰ ਸਕਣ। ਇਸ ਵਿਭਾਜਨ ਦੇ ਕਾਰਨ ਦੇਸ਼ ਵਾਸੀ ਕਦੀ ਵੀ ਹਮਲਾਵਰਾਂ ਦਾ ਡੱਟ ਕੇ ਮੁਕਾਬਲਾ ਨਾ ਕਰ ਸਕੇ। ਇਸ ਵਿਵਸਥਾ ਦੇ ਕਾਰਨ ਸਭ ਤੋਂ ਵੱਡਾ ਨੁਕਸਾਨ ਇਹ ਹੋਇਆ ਕਿ ਹਰ ਵਿਅਕਤੀ ਸਵਾਰਥੀ ਅਤੇ ਕਾਇਰ ਬਣ ਗਿਆ। ਦੇਸ਼ ਅਤੇ ਸਮਾਜ ਦੇ ਮੁਕਾਬਲੇ ਵਿਚ ਵਿਅਕਤੀ ਆਪਣੇ ਹਿੱਤ ਅਤੇ ਆਪਣੀ ਜਾਤੀ ਨੂੰ ਅਧਿਕ ਮਹੱਤਵ ਦਿੰਦਾ ਹੈ।

ਬਾਬਾ ਸਾਹਿਬ ਅੰਬੇਡਕਰ ਧਰਮ ਅਤੇ ਇਤਿਹਾਸ ਦਾ ਗਹਿਰਾ ਅਧਿਐਨ ਕਰਨ ਤੋਂ ਬਾਦ ਇਸ ਨਤੀਜੇ ਉਪਰ ਪੁੱਜੇ ਕਿ ਹਿੰਦੂ ਧਰਮ, ਧਰਮ ਨਹੀਂ ਕਲੰਕ ਹੈ।

ਭਾਰਤ ਵਿਚ ਅਜਿਹੇ ਲੋਕਾਂ ਦੀ ਘਾਟ ਨਹੀਂ, ਜੋ ਈਸ਼ਵਰ ਵਿਚ ਵਿਸ਼ਵਾਸ ਨਹੀਂ ਰੱਖਦੇ, ਧਰਮਾਂ ਨੂੰ ਮਾਨਵਤਾ ਦਾ ਦੁਸ਼ਮਣ ਸਮਝਦੇ ਹਨ, ਹਿੰਦੂ ਧਰਮ ਨੂੰ ਇਕ ਲਾਹਣਤ ਸਮਝਦੇ ਹਨ ਅਤੇ ਇਸ ਦੇ ਵਧਦੇ ਹੋਏ ਅਸਰ ਨੂੰ ਮਾਨਵਤਾ ਅਤੇ ਵਿਸ਼ਵ ਸ਼ਾਂਤੀ ਲਈ ਵੱਡਾ ਖਤਰਾ ਸਮਝਦੇ ਸਨ।

ਜਿਉਂ-ਜਿਉਂ ਇਕ ਸਿਖਿਅਕ ਅਤੇ ਸਾਹਸੀ ਅਛੂਤ, ਜਿਸ ਵਿਚ ਆਤਮ ਸਵੈਮਾਨ ਦੀ ਭਾਵਨਾ ਵੀ ਹੋਵੇ, ਆਪਣੀ ਖੋਜ ਕਰਦਾ ਹੈ, ਆਪਣਾ ਇਤਿਹਾਸ

ਜਾਨਣ ਦਾ ਯਤਨ ਕਰਦਾ ਹੈ ਤਾਂ ਉਸ ਦੇ ਦਿਲ ਵਿਚ ਇਹ ਅਹਿਸਾਸ ਜ਼ੋਰ ਫੜਦਾ ਜਾਂਦਾ ਹੈ ਕਿ ਉਸ ਦੇ ਪਛੜੇਪਨ, ਉਸਦੇ ਪ੍ਰਤੀ ਘਿ੍ਣਾ, ਉਸਦੇ ਆਪਣੇ ਵਰਣ ਅਤੇ ਆਪਣੀ ਜਾਤ ਦੇ ਲੋਕਾਂ ਉਪਰ ਜੋ ਅਤਿਅਚਾਰ ਹੁੰਦੇ ਹਨ ਅਤੇ ਜੋ ਹੋ ਰਹੇ ਹਨ, ਉਹ ਇਸ ਧਰਮ ਦੇ ਅਧਿਆਤਮਕ ਵਿਚਾਰਾਂ, ਜਾਤੀ ਵਿਵਸਥਾ, ਵਰਣ ਆਸ਼ਰਮ, ਕਰਮ ਕਾਂਡ ਅਤੇ ਧਾਰਮਿਕ ਅੰਧ-ਵਿਸ਼ਵਾਸ ਦੀਆਂ ਸਿਖਿਆਵਾਂ ਦੇ ਕਾਰਨ ਹਨ ਜੋ ਹਿੰਦੂ ਧਰਮ ਗਰੰਥਾਂ-ਵੇਦਾਂ, ਉਪਨਿਸ਼ਦਾ, ਪੁਰਾਣਾ, ਰਮਾਇਣ, ਮਹਾਂਭਾਰਤ, ਗੀਤਾ, ਧਰਮ ਸ਼ਾਸ਼ਤਰਾਂ ਆਦਿ ਵਿਚ ਸੁਰੱਖਿਅਤ ਹਨ ਅਤੇ ਰੱਬੀ ਮੰਨੀਆਂ ਜਾਂਦੀਆਂ ਹਨ । ਉਸ ਨੂੰ ਜਦ ਇਹ ਵੀ ਪਤਾ ਲਗਦਾ ਹੈ ਕਿ ਸਿਰਫ ਰਾਜਨੀਤਿਕ ਸਵਾਰਥਾਂ ਦੇ ਕਾਰਨ ਉਸ ਨੂੰ ਹਿੰਦੂ ਮੰਨਿਆ ਜਾਣ ਲੱਗਾ ਹੈ ਵਰਨਾ ਉਸਨੂੰ ਹਰ ਲਿਹਾਜ ਨਾਲ ਅਲੱਗ ਅਤੇ ਘਟੀਆ ਦਰਜੇ ਦਾ ਇਨਸਾਨ ਮੰਨਿਆ ਜਾਂਦਾ ਹੈ ; ਜਿਸਦਾ ਕਾਰਨ ਪਿਛਲੇ ਜਨਮਾਂ ਦੇ ਪਾਪ ਕਰਮਾਂ ਦੇ ਸਿੱਟੇ ਵਜੋਂ ਅਛੂਤ ਅਤੇ ਨੀਵੀਆਂ ਜਾਤਾਂ ਵਿਚ ਪੈਦਾ ਹੋਇਆ ਦੱਸਿਆ ਜਾਂਦਾ ਹੈ । ਇਸ ਲਈ ਹੀ ਉਸ ਨਾਲ ਕੋਈ ਹਮਦਰਦੀ ਨਹੀਂ ਕਰਦਾ ਬਲਕਿ ਘਿ੍ਣਾ ਕੀਤੀ ਜਾਂਦੀ ਹੈ ।

ਜਦ ਉਸਨੂੰ ਇਸ ਗੱਲ ਦਾ ਅਹਿਸਾਸ ਹੁੰਦਾ ਹੈ ਤਾਂ ਉਸਦਾ ਮਨ ਕਰਦਾ ਹੈ ਕਿ ਉਹ ਚੀਕ-ਚੀਕ ਕੇ ਕਹੇ "ਮੈਂ ਹਿੰਦੂ ਨਹੀਂ, ਮੈਂ ਹਿੰਦੂ ਨਹੀਂ" । ਜਿਸ ਧਰਮ ਨੇ ਮੈਨੂੰ ਅਛੂਤ ਬਣਾਇਆ ਹੈ, ਜੋ ਧਰਮ ਮੈਨੂੰ ਨੀਚ ਕਹਿੰਦਾ ਹੈ, ਜਿਸ ਧਰਮ ਦੇ ਕਾਰਨ ਮੇਰਾ ਸ਼ੋਸ਼ਣ ਹੁੰਦਾ ਹੈ, ਜਿਸ ਧਰਮ ਦੁਆਰਾ ਲਾਏ ਗਏ ਛੂਤ-ਛਾਤ ਦੇ ਕਲੰਕ ਦੇ ਕਾਰਨ ਮੈਨੂੰ ਇਨਸਾਨ ਵੀ ਨਹੀ ਸਮਝਿਆ ਜਾਂਦਾ, ਜਿਸ ਧਰਮ ਦੇ ਕਾਰਨ ਹੋਰਨਾਂ ਧਰਮਾਂ ਦੇ ਅਨੁਯਾਈ ਅਤੇ ਹੋਰਨਾਂ ਦੇਸ਼ਾਂ ਦੇ ਵਸਨੀਕ ਵੀ ਮੇਰੇ ਨਾਲ ਨਫਰਤ ਕਰਦੇ ਹਨ, ਜਿਸ ਧਰਮ ਦੇ ਕਾਰਨ ਦੁਨੀਆਂ ਵਿਚ ਮੇਰਾ ਕੋਈ ਮਿੱਤਰ ਨਹੀਂ, ਮੇਰਾ ਕੋਈ ਹਮਦਰਦ ਨਹੀਂ, ਉਹ ਮੇਰਾ ਧਰਮ ਕਿਵੇਂ ਹੋ ਸਕਦਾ ਹੈ ?" ਜਦ ਚਾਨਣ ਚਾਹਲ ਵਰਗੇ ਕਿਸੇ ਅਛੂਤ ਨੌਜੁਆਨ ਦੇ ਦਿਲ ਵਿਚ ਇਹੋ ਜਿਹੇ ਵਿਚਾਰ ਪੈਦਾ ਹੁੰਦੇ ਹਨ ਤਾਂ "ਮੈਂ ਹਿੰਦੂ ਕਿਉਂ ਨਹੀਂ ?" ਵਰਗੀ ਕਿਤਾਬ ਦਾ ਜਨਮ ਹੁੰਦਾ ਹੈ ।

ਸ੍ਰੀ ਚਾਨਣ ਚਾਹਲ ਦਾ ਜਨਮ ਪੰਜਾਬ ਦੇ ਜਿਲਾ ਜਲੰਧਰ ਦੇ ਪਿੰਡ ਬਦਵਾਲੀ ਪੁਰ ਦੇ ਇਕ ਅਛੂਤ ਕਹੇ ਜਾਣ ਵਾਲੇ ਪਰਿਵਾਰ ਵਿਚ ਹੋਇਆ । ਮੁੱਢਲੀ ਸਿਖਿਆ ਪ੍ਰਾਪਤ ਕਰਨ ਦੇ ਬਾਅਦ ਉਹ ਇੰਗਲੈਂਡ ਚਲੇ ਗਏ । ਇੰਗਲੈਂਡ ਪਹੁੰਚ

ਕੇ ਹਰ ਭਾਵੁਕ ਭਾਰਤੀ ਵਾਂਗੂੰ, ਉਸ ਦੇ ਦਿਲ ਵਿਚ ਆਪਣੇ ਆਪ ਨੂੰ ਪਹਿਚਾਨਣ ਦੀ ਖਾਹਿਸ਼ "ਮੈਂ ਕੌਣ ਹਾਂ" ਉਭਰਨ ਲੱਗੀ। ਉਨ੍ਹਾਂ ਨੇ ਇਸ ਸਵਾਲ ਦਾ ਜਵਾਬ ਪਾਉਣ ਲਈ ਪੜ੍ਹਨਾ ਸ਼ੁਰੂ ਕੀਤਾ ਅਤੇ ਅੰਗਰੇਜ਼ੀ ਵਿਚ ਲਿਖੀਆਂ ਜੋ ਵੀ ਪੁਸਤਕਾਂ ਮਿਲ ਸਕਦੀਆਂ ਸਨ, ਪੜ੍ਹ ਸੁੱਟੀਆਂ। ਉਹ ਬਿਨਾਂ ਕਿਸੇ ਵਿਸ਼ੇਸ਼ ਗਾਈਡ ਲਾਈਨ ਦੇ ਆਪਣਾ ਰਾਹ ਖੁਦ ਲੱਭਦੇ ਰਹੇ ਅਤੇ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਉਨ੍ਹਾਂ ਲੋਕਾਂ ਨਾਲ ਵਿਚਾਰ ਵਟਾਂਦਰਾ ਕਰਦੇ ਰਹੇ, ਜਿਨਾਂ ਨੂੰ ਆਪਣੇ ਖੇਤਰ ਵਿਚ ਮਾਹਿਰ ਮੰਨਿਆਂ ਜਾਂਦਾ ਸੀ। ਉਹ ਸਾਲਾਂ ਬੱਧੀ ਇਸ ਕੰਮ ਵਿਚ ਲੱਗੇ ਰਹੇ, ਕਠਿਨਾਈਆਂ, ਉਲਝਣਾਂ ਅਤੇ ਪ੍ਰੇਸ਼ਾਨੀਆਂ ਦੇ ਬਾਵਜੂਦ ਇਹ ਇਰਾਦਾ ਲੈ ਕੇ ਅੱਗੇ ਵਧਦੇ ਗਏ ਕਿ ਮੈਂ ਆਪਣੇ ਲੋਕਾਂ ਨੂੰ ਹਨੇਰੇ ਵਿਚੋਂ ਕੱਢ ਕੇ ਸਾਫ਼ ਅਤੇ ਸਿੱਧੇ ਰਾਹ ਪਾਉਣਾ ਹੈ।

ਸ੍ਰੀ ਚਾਨਣ ਚਾਹਲ ਪ੍ਰਸਿੱਧ ਅੰਗਰੇਜ਼ ਮਿਸ਼ਨਰੀ ਵਿਲੀਅਮ ਕੇਰੀ ਦੀ ਤਰ੍ਹਾਂ ਧੁੰਨ ਦੇ ਪੱਕੇ ਨੌਜੁਆਨ ਹਨ। ਵਿਲੀਅਮ ਕੇਰੀ ਆਪਣਾ ਮੋਚੀ ਦੇ ਧੰਦੇ ਦਾ ਸਾਰਾ ਸਮਾਨ ਵੇਚ ਕੇ ਭਾਰਤ ਵਿਚ ਇਸਾਈ ਧਰਮ ਦਾ ਪ੍ਰਚਾਰ ਕਰਨ ਆਏ ਸਨ। ਉਹ ਮਾਮੂਲੀ ਪੜ੍ਹੇ-ਲਿਖੇ ਸਨ ਪ੍ਰੰਤੂ ਭਾਰਤ ਵਿਚ ਆ ਕੇ ਉਨ੍ਹਾਂ ਨੇ ਕਈ ਭਾਸ਼ਾਵਾਂ ਸਿਖੀਆਂ ਅਤੇ 24 ਭਾਸ਼ਾਵਾਂ ਵਿਚ ਬਾਈਬਲ ਦਾ ਅਨੁਵਾਦ ਕੀਤਾ। ਅੱਜ ਦੀਆਂ ਰਾਸ਼ਟਰੀ ਅਖਬਾਰਾਂ ਵਿਚੋਂ ਸਭ ਤੋਂ ਵੱਧ ਪ੍ਰਸਿੱਧ ਰੋਜ਼ਾਨਾ ਸਟੇਟਸਮੈਨ ਹੈ, ਜਿਸ ਦਾ ਪਹਿਲਾ ਨਾਂ FRIEND OF INDIA ਸੀ। ਵਿਲੀਅਮ ਕੇਰੀ ਨੇ ਹੀ ਇਸ ਨੂੰ ਸਥਾਪਿਤ ਕੀਤਾ ਸੀ। ਇਸ ਤੋਂ ਇਲਾਵਾ ਹੋਰ ਵੀ ਕਈ ਖੇਤਰਾਂ ਵਿਚ ਉਹ ਆਪਣੀ ਅਮਿਟ ਛਾਪ ਛੱਡ ਗਏ ਹਨ, ਵਿਸ਼ੇਸ਼ ਕਰਕੇ ਛਪਾਈ ਪੱਤ੍ਰਕਾਰਤਾ ਸਾਹਿਤ, ਜੜੀ-ਬੂਟੀਆਂ ਅਤੇ ਬਾਗਬਾਨੀ ਆਦਿ ਉਪਰ।

ਰਾਹੁਲ ਸ਼ੰਕਰਤਾਇਣ ਨੇ ਬੁੱਧ ਗਰੰਥਾਂ ਦਾ ਹਿੰਦੀ ਅਨੁਵਾਦ ਕੀਤਾ। ਵਿਲੀਅਮ ਕੇਰੀ ਨੇ ਬਾਈਬਲ ਦਾ ਕਈ ਭਾਸ਼ਾਵਾਂ ਵਿਚ ਅਨੁਵਾਦ ਕੀਤਾ। ਭਾਸ਼ਾ ਉਪਰ ਅਧਿਕਾਰ ਰੱਖਣ ਵਾਲੇ ਅਤੇ ਮਾਹਿਰ, ਇਨ੍ਹਾਂ ਦੋਹਾਂ ਦੀਆਂ ਭਾਸ਼ਾਵਾਂ ਵਿਚ ਕਈ ਪ੍ਰਕਾਰ ਦੀਆਂ ਘਾਟਾਂ ਲੱਭਦੇ ਹਨ। ਵੈਸੇ ਇਹ ਕੋਈ ਹੈਰਾਨ ਕਰਨ ਵਾਲੀ ਗੱਲ ਨਹੀਂ। ਇਕ ਜੀਵਨ ਕਾਲ ਵਿਚ ਕਈ ਜਨਮਾਂ ਦਾ ਕੰਮ ਕਰਨ ਵਿਚ ਘਾਟਾਂ ਤਾਂ ਰਹਿ ਹੀ ਜਾਣਗੀਆਂ। ਭਾਸ਼ਾ ਤਾਂ ਬਾਹਰੀ ਕਪੜਿਆਂ ਦੀ ਤਰ੍ਹਾਂ ਹੁੰਦੀ ਹੈ। ਭਾਸ਼ਾ ਇਕ ਸਾਧਨ ਹੈ। ਉਹ ਸਧਾਰਨ ਵੀ ਹੋ ਸਕਦੀ ਹੈ ਅਤੇ ਖੂਬਸੂਰਤ ਤੇ ਦਿਲ ਮੋਹਨ

ਵਾਲੀ ਵੀ। ਪ੍ਰੰਤੂ ਭਾਸ਼ਾ ਨਾਲੋਂ ਵੱਧ ਮਹੱਤਵਪੂਰਨ ਵਿਸ਼ਾ ਅਤੇ ਠੋਸ ਤੱਥ ਹੁੰਦੇ ਹਨ। ਦੁਨੀਆਂ ਭਰ ਦੇ ਦਲਿਤ ਲੇਖਕ ਅੱਜ ਇਕ ਨਵੀਂ ਸ਼ੈਲੀ ਨੂੰ ਜਨਮ ਦੇ ਰਹੇ ਹਨ ਅਤੇ ਦੂਸਰਿਆਂ ਵਰਗਾ ਬਣਨ ਦੀ ਕੋਸ਼ਿਸ਼ ਨਹੀਂ ਕਰ ਰਹੇ ਬਲਕਿ ਜਿਸ ਤਰ੍ਹਾਂ ਦੇ ਉਹ ਹਨ, ਉਸੇ ਤਰ੍ਹਾਂ ਦੇ ਪੇਸ਼ ਕਰ ਰਹੇ ਹਨ, ਇਹੀ ਗੱਲ ਇਸ ਪੁਸਤਕ ਵਿਚ ਹੈ।

ਬਾਬਾ ਸਾਹਿਬ ਦੇ ਵਿਚਾਰਾਂ ਦੀ ਮਿਸ਼ਾਲ ਹੱਥ ਵਿਚ ਲੈ ਕੇ ਉਹ ਆਪਣੀ ਖੋਜ ਵਿਚ ਨਿਕਲੇ। ਇਤਿਹਾਸ, ਸਮਾਜ ਵਿਗਿਆਨ, ਰਾਜਨੀਤੀ, ਧਰਮ-ਸ਼ਾਸ਼ਤਰ, ਹਿੰਦੂ ਧਰਮ, ਬੁੱਧ ਧਰਮ ਅਤੇ ਹੋਰਨਾਂ ਵਿਸ਼ਿਆਂ ਉਪਰ ਜੋ ਕਿਤਾਬਾਂ ਉਨ੍ਹਾਂ ਨੂੰ ਮਿਲ ਸਕੀਆਂ ਉਹ ਖਰੀਦਦੇ ਗਏ ਅਤੇ ਪੜ੍ਹਦੇ ਗਏ। ਅੱਜ ਉਨ੍ਹਾਂ ਦੇ ਕੋਲ ਕਿਤਾਬਾਂ ਦਾ ਏਨਾ ਵੱਡਾ ਭੰਡਾਰ ਹੈ ਕਿ ਯੂਨੀਵਰਸਿਟੀ ਵਿਚ ਪੀ. ਐਚ. ਡੀ. ਕਰਨ ਵਾਲਾ ਸਾਧਾਰਨ ਸਨਾਤਕ (ਗਰੇਜੂਏਟ) ਸ਼ਰਮਾ ਜਾਵੇ।

ਉਹ ਆਪਣੀ ਖੋਜ ਵਿਚ ਭਾਰਤ ਦੀ ਪ੍ਰਾਚੀਨ ਸਭਿਅਤਾ ਤੋਂ ਯਾਤਰਾ ਸ਼ੁਰੂ ਕਰਦੇ ਹਨ ਅਤੇ ਪੜ੍ਹਨ ਵਾਲੇ ਨੂੰ ਘਟਨਾਵਾਂ ਵਿਚੀ ਲੰਘਾਉਂਦੇ ਹੋਏ ਵੈਦਿਕ ਕਾਲ, ਪੁਰਾਣਕਾਲ, ਨਵੇਂ ਹਿੰਦੂ ਧਰਮ ਦੀ ਉੱਤਪਤੀ ਤੱਕ ਲੈ ਜਾਂਦੇ ਹਨ। ਅੰਤ ਵਿਚ ਉਹ ਬਾਬਾ ਸਾਹਿਬ ਡਾ. ਅੰਬੇਡਕਰ ਦੇ ਨਵੇਂ ਸਿਰੇ ਤੋਂ ਜੀਵਤ ਕੀਤੇ ਬੁੱਧ ਧਰਮ ਉਪਰ ਆਣ ਖੜੇ ਹੁੰਦੇ ਹਨ।

ਲੇਖਕ ਇਤਿਹਾਸਕਾਰ ਨਹੀਂ, ਲੇਖਕ ਸਮਾਜ ਵਿਗਿਆਨ ਦਾ ਮਾਹਿਰ ਨਹੀਂ, ਲੇਖਕ ਰਾਜਨੀਤਿਕ ਨਹੀਂ, ਲੇਖਕ ਫਿਲਾਸਫਰ ਨਹੀਂ, ਲੇਖਕ ਸ਼ਾਇਦ ਲੇਖਕ ਵੀ ਨਹੀਂ। ਲੇਖਕ ਦਾ ਸ਼ਾਇਦ ਇਹ ਪਹਿਲਾ ਯਤਨ ਹੈ ਉਸਨੇ ਬਹੁਤ ਵੱਡੇ ਕੰਮ ਨੂੰ ਹੱਥ ਪਾਇਆ ਹੈ ਅਤੇ ਅੰਗਰੇਜ਼ੀ, ਹਿੰਦੀ ਭਾਸ਼ਾਵਾਂ ਵਿਚ ਲਿਖੀਆਂ ਦੁਨੀਆਂ ਦੇ ਪ੍ਰਸਿੱਧ ਲੇਖਕਾਂ, ਇਤਿਹਾਸਕਾਰਾਂ, ਸਮਾਜ ਵਿਗਿਆਨੀਆਂ, ਫਿਲਾਸਫਰਾਂ ਦੀਆਂ ਕਿਤਾਬਾਂ ਵਿਚੋਂ ਜੋ Quotations ਉਨ੍ਹਾਂ ਨੇ ਆਪਣੀਆਂ ਦਲੀਲਾਂ ਅਤੇ ਵਿਚਾਰਾਂ ਦੀ ਪੁਸ਼ਟੀ ਕਰਨ ਲਈ ਦਿੱਤੀਆਂ ਹਨ, ਉਨ੍ਹਾਂ ਤੋਂ ਜਾਹਿਰ ਹੈ ਕਿ ਉਨ੍ਹਾਂ ਕਈ ਸਾਲ ਤੱਕ ਇਸ ਕਿਤਾਬ ਨੂੰ ਪੂਰਾ ਕਰਨ ਲਈ ਲਗਾਤਾਰ ਮਿਹਨਤ ਕੀਤੀ ਹੈ।

ਪੰਜਾਬੀ ਵਿਚ ਲਿਖੀ ਇਹ ਪੁਸਤਕ ਵਿਸ਼ੇਸ਼ ਵਰਗ ਦੇ ਲੋਕਾਂ ਨੂੰ ਸਾਹਮਣੇ ਰੱਖ ਕੇ ਲਿਖੀ ਗਈ ਹੈ। ਜੇਕਰ ਉਹ ਇਸਨੂੰ ਪੜ੍ਹਨ ਤਾਂ ਉਨ੍ਹਾਂ ਦੇ ਦਿਮਾਗਾਂ ਵਿਚ ਕਈ ਸਵਾਲ ਪੈਦਾ ਹੋ ਸਕਦੇ ਹਨ ਅਤੇ ਜਾਨਣ ਦੀ ਉਤਸੁਕਤਾ ਵੀ ਪੈਦਾ ਹੋ

ਸਕਦੀ ਹੈ। ਉਨ੍ਹਾਂ ਦੇ ਦਿਮਾਗਾਂ ਵਿਚ ਪੈਦਾ ਹੋਣ ਵਾਲੇ ਕਈ ਸਵਾਲਾਂ ਦੇ ਜਵਾਬ ਇਸ ਪੁਸਤਕ ਵਿਚੋਂ ਮਿਲ ਜਾਣਗੇ। ਧੂੰਏ ਅਤੇ ਗੁਬਾਰ ਦੇ ਗਹਿਰੇ ਬੱਦਲ ਆਪਣੇ ਆਪ ਹਟ ਜਾਣਗੇ। ਚੀਜ਼ਾਂ ਆਪਣੇ ਅਸਲ ਰੂਪ ਵਿਚ ਦਿਖਾਈ ਦੇਣ ਲੱਗਣਗੀਆਂ। ਡਾ. ਅੰਬੇਡਕਰ ਨੇ ਕਿਹਾ ਸੀ ਕਿ ਸੱਚਾਈ ਨੂੰ ਸੱਚਾਈ ਸਮਝਕੇ ਪਹਿਚਾਨਣਾ ਚਾਹੀਦਾ ਹੈ। ਇਹੀ ਸੰਦੇਸ਼ ਇਸ ਪੁਸਤਕ ਦੁਆਰਾ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਪੰਜਾਬੀ ਵਿਚ ਇਹੋ ਜਿਹੀ ਸ਼ਾਇਦ ਹੀ ਕੋਈ ਦੂਸਰੀ ਪੁਸਤਕ ਹੋਵੇ। ਇਤਿਹਾਸ ਅਤੇ ਹੋਰ ਇਤਿਹਾਸਕ ਘਟਨਾਵਾਂ ਨੂੰ ਕੋਈ ਸੂਝਵਾਨ ਅਤੇ ਸਿਰਫ਼ ਇਕ ਅੰਬੇਡਕਰ-ਵਾਦੀ ਵਿਅੱਕਤੀ ਹੀ ਉਹਨਾਂ ਨੂੰ ਇਸ ਦ੍ਰਿਸ਼ਟੀਕੋਣ ਤੋਂ ਵੇਖ ਸਕਦਾ ਹੈ ਅਤੇ ਉਸ ਦਾ ਵਿਸ਼ਲੇਸ਼ਣ ਕਰ ਸਕਦਾ ਹੈ।

ਕਈ ਕਿਤਾਬਾਂ ਬਹੁਤ ਦੇਰ ਤਕ ਅਸਰ ਰੱਖਣ ਵਾਲੇ ਵਿਚਾਰਾਂ ਨੂੰ ਜਨਮ ਦਿੰਦੀਆਂ ਹਨ। ਇਸ ਕਿਤਾਬ ਵਿਚ ਮੌਜੂਦ ਸਮੱਗਰੀ ਨੂੰ ਦੇਖ ਕੇ ਅਜਿਹਾ ਲਗਦਾ ਹੈ ਕਿ ਇਸ ਕਿਤਾਬ ਵਿਚ ਇਹੋ ਜਿਹੀ ਯੋਗਤਾ ਅਤੇ ਸ਼ਕਤੀ ਹੈ।

ਨਵੀਂ ਦਿੱਲੀ
**14 ਅਪਰੈਲ, 1986**

—ਭਗਵਾਨ ਦਾਸ

## ਅਧਿਆਇ 1.

# ਪ੍ਰਾਚੀਨ ਭਾਰਤ

ਆਦਿ ਮਾਨਵ ਤੋਂ ਹੀ ਮਨੁੱਖ ਦਾ ਸੁਭਾਅ ਕੁਝ ਇਸ ਤਰ੍ਹਾਂ ਦਾ ਰਿਹਾ ਹੈ ਕਿ ਉਸਨੇ ਆਪਣੇ ਤੋਂ ਕਮਜ਼ੋਰ ਜਾਂ ਘੱਟ ਸੂਝਵਾਨ ਮਨੁੱਖ ਜਾਂ ਪਸ਼ੂ ਉਤੇ ਆਪਣੀ ਸ਼ਕਤੀ ਨਾਲ ਕਾਠੀ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਜਿਵੇਂ ਜਿਵੇਂ ਮਨੁੱਖ ਦੀ ਸੋਚਣ ਸ਼ਕਤੀ ਅਤੇ ਉਸ ਦੀਆਂ ਜ਼ਰੂਰਤਾਂ ਵਿਚ ਪ੍ਰੀਵਰਤਨ ਆਇਆ, ਤਿਵੇਂ ਤਿਵੇਂ ਹੀ ਉਸ ਨੂੰ ਦੂਸਰੇ ਮਨੁੱਖ ਨਾਲ ਭਾਈਚਾਰਕ ਸਾਂਝ ਦੀ ਜ਼ਰੂਰਤ ਅਨੁਭਵ ਕੀਤੀ। ਇਸ ਤਰ੍ਹਾਂ ਮਨੁੱਖੀ ਸਮਾਜ ਦੀ ਬਣਤਰ ਇਕਲੌਤੇ ਸ਼ਿਕਾਰੀ ਤੋਂ ਬਦਲ ਕੇ ਖੂਨੀ ਰਿਸ਼ਤੇ ਅਨੁਸਾਰ ਕਬੀਲਿਆਂ ਵਿਚ ਬਦਲੀ ਹੈ। ਇਸੇ ਤਰ੍ਹਾਂ ਆਦਮੀ ਨੇ ਸਮੇਂ ਦੀ ਲੋੜ ਅਨੁਸਾਰ ਪਸ਼ੂਆਂ ਦਾ ਸ਼ਿਕਾਰ ਕਰਨ ਦੀ ਬਜਾਏ ਉਨ੍ਹਾਂ ਤੋਂ ਉਤਪਨ ਹੋਣ ਵਾਲੀਆਂ ਵਸਤੂਆਂ ਜਿਵੇਂ ਖਾਣ ਲਈ ਮਾਸ, ਪੀਣ ਲਈ ਦੁੱਧ ਅਤੇ ਪਹਿਨਣ ਲਈ ਖੱਲਾਂ ਦੀ ਜ਼ਰੂਰਤ ਨੂੰ ਹਮੇਸ਼ਾ ਲਈ ਪੂਰਾ ਕਰਨ ਵਾਸਤੇ ਉਸਨੇ ਪਸ਼ੂਆਂ ਨੂੰ ਆਪਣੇ ਕਬਜ਼ੇ ਵਿਚ ਰੱਖ ਕੇ ਪਾਲਣਾ ਸ਼ੁਰੂ ਕਰ ਦਿੱਤਾ, ਜਿਹੜਾ ਕਿ ਆਦਿ ਮਾਨਵ ਦੇ ਜੀਵਨ ਵਿਚ ਇਕ ਬਹੁਤ ਵੱਡਾ ਕਦਮ ਤਾਂ ਸੀ ਪਰ ਇਸ ਨੇ ਉਸ ਦੇ ਜੀਵਨ ਵਿਚ ਸਿਰਫ ਇਤਨਾ ਹੀ ਪਰਿਵਰਤਨ ਲਿਆਂਦਾ ਕਿ ਪਹਿਲਾਂ ਉਹ ਆਪਣੇ ਸ਼ਿਕਾਰ ਦਾ ਪਿੱਛਾ ਕਰਦਾ ਹੋਇਆ ਥਾਂ ਥਾਂ ਘੁੰਮ ਫਿਰ ਰਿਹਾ ਸੀ ਅਤੇ ਹੁਣ ਉਹ ਪਸ਼ੂਆਂ ਦੇ ਲਈ ਚਰਾਂਦਾਂ ਦੀ ਭਾਲ ਵਿੱਚ ਥਾਂ ਥਾਂ ਘੁੰਮ ਰਿਹਾ ਸੀ। ਮਨੁੱਖ ਦੇ ਪਸ਼ੂ ਪਾਲਕ ਹੋਣ ਦੇ ਕਾਰਨ ਹੀ ਕਬੀਲਿਆਂ ਵਿਚ ਆਪਸ ਵਿੱਚ ਸੰਗਠਨ ਦੀ ਭਾਵਨਾ ਪੈਦਾ ਹੋਈ ਲਗਦੀ ਹੈ ਕਿਉਂਕਿ ਪਸ਼ੂਆਂ ਦੀ ਦੇਖ ਭਾਲ ਅਤੇ ਰਖਵਾਲੀ ਕਰਨਾ ਇਕ ਵਿਅਕਤੀ ਦਾ ਕੰਮ ਨਹੀਂ ਸੀ ਅਤੇ ਦੂਸਰੇ ਕਬੀਲਿਆਂ ਦੇ ਹਮਲਿਆਂ ਦਾ ਟਾਕਰਾ ਵੀ ਇਕੱਠ ਨਾਲ ਹੀ ਕੀਤਾ ਜਾ ਸਕਦਾ ਸੀ।

ਮਨੁੱਖ ਦਾ ਜੀਵਨ ਪਸ਼ੂਆਂ ਤੇ ਨਿਰਭਰ ਸੀ ਅਤੇ ਪਸ਼ੂਆਂ ਦਾ ਚਰਾਂਦਾਂ ਤੇ। ਇਸ ਲਈ ਚਰਾਂਦ ਦਾ ਪਿੱਛਾ ਕਰਦੇ ਹੋਏ ਇਹ ਕਬੀਲੇ ਕਾਫੀ ਦੇਰ ਤਕ ਫਿਰਤੂ

ਰਹੇ ਹਨ। ਘੁੰਮਦੇ ਫਿਰਦੇ ਕਬੀਲੇ ਜਦੋਂ ਇਕ ਦੂਸਰੇ ਨੂੰ ਮਿਲਦੇ ਸਨ ਤਾਂ ਇਨ੍ਹਾਂ ਵਿਚਕਾਰ ਲੜਾਈਆਂ ਹੁੰਦੀਆਂ ਸਨ ਅਤੇ ਜਿਹੜੇ ਕਬੀਲੇ ਜਿੱਤ ਜਾਂਦੇ ਸਨ ਉਹ ਹਾਰੇ ਹੋਏ ਕਬੀਲਿਆਂ ਦੇ ਸਭ ਪਸ਼ੂ ਅਤੇ ਉਨ੍ਹਾਂ ਦੀਆਂ ਔਰਤਾਂ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਕਰਦੇ ਸਨ ਅਤੇ ਹਾਰੇ ਹੋਏ ਕਬੀਲਿਆਂ ਵਿਚੋਂ ਜਿਉਂਦੇ ਬਚੇ ਹੋਏ ਆਦਮੀ ਜੇਤੂ ਕਬੀਲਿਆਂ ਵਿਚ ਤਾਂ ਦਾਖਲ ਨਹੀਂ ਸਨ ਕੀਤੇ ਜਾ ਸਕਦੇ ਕਿਉਂਕਿ ਕਬੀਲਿਆਂ ਦਾ ਦਾਖਲਾ ਖੂਨੀ ਰਿਸ਼ਤਿਆਂ ਦੀ ਸਾਂਝ ਅਨੁਸਾਰ ਹੀ ਹੁੰਦਾ ਸੀ ਇਸ ਲਈ ਹਾਰੇ ਹੋਏ ਲੋਕ ਨਿਖੜ ਗਏ ਅਤੇ ਘੱਟ ਗਿਣਤੀ ਵਿਚ ਹੋਣ ਦੇ ਕਾਰਨ ਲੁੱਕ ਛੁੱਪ ਕੇ ਦਿਨ ਕੱਟੀ ਕਰਦੇ ਸਨ। ਹੌਲੀ ਹੌਲੀ ਨਿਖੜੇ ਹੋਏ ਲੋਕਾਂ ਦੀ ਅਤੇ ਘੁੰਮ ਫਿਰ ਰਹੇ ਕਬੀਲਿਆਂ ਦੀ ਗਿਣਤੀ ਵੱਧਦੀ ਗਈ ਅਤੇ ਉਸ ਦੇ ਨਾਲ ਨਾਲ ਉਨ੍ਹਾਂ ਦੇ ਗਿਆਨ ਵਿਚ ਵੀ ਵਾਧਾ ਹੁੰਦਾ ਗਿਆ ਅਤੇ ਆਦਮੀ ਨੂੰ ਧਰਤੀ ਦੇ ਉਪਜਾਊ ਹੋਣ ਦੀ ਸ਼ਕਤੀ ਦਾ ਅਹਿਸਾਸ ਹੋਇਆ ਅਤੇ ਫਿਰਤੂ ਰਹਿਣ ਦੀ ਬਜਾਏ ਇਕ ਜਗ੍ਹਾ ਸਥਿਰ ਵਸੋਂ ਕਾਇਮ ਕਰਕੇ ਰਹਿਣ ਦਾ ਖਿਆਲ ਵੀ ਆਉਣ ਲੱਗਾ ਤਾਂ ਇਤਿਹਾਸਿਕ ਸਬੂਤਾਂ ਅਨੁਸਾਰ ਕੋਈ ਅੱਜ ਤੋਂ 10,000 ਸਾਲ ਪਹਿਲਾਂ ਆਦਮੀ ਨੇ ਪਿੰਡਾਂ ਦੀ ਸ਼ਕਲ ਵਿਚ ਸਥਿਰ ਵਸੋਂ ਕਾਇਮ ਕੀਤੀ। ਇਕ ਹਲਵਾਹਕ ਜਮਾਤ ਕਾਇਮ ਹੋ ਗਈ, ਰਹਿਣ ਲਈ ਮਕਾਨ ਬਣਾ ਲਏ ਗਏ ਅਤੇ ਪਸ਼ੂਆਂ ਦੇ ਨਾਲ ਨਾਲ ਬੇਰੁੱਤਾ ਅਨਾਜ, ਫਲ ਆਦਿ ਨੂੰ ਜਮ੍ਹਾਂ ਕਰਨਾ ਸ਼ੁਰੂ ਕਰ ਦਿੱਤਾ ਗਿਆ, ਜਿਸ ਨਾਲ ਆਦਮੀ ਦਾ ਘੁੰਮਣ ਫਿਰਨ ਤੋਂ ਤਾਂ ਛੁੱਟਕਾਰਾ ਹੋ ਗਿਆ ਪਰ ਉਸ ਦੇ ਨਾਲ ਇਕ ਹੋਰ ਸਮੱਸਿਆ ਨੇ ਜਨਮ ਲੈ ਲਿਆ, ਉਹ ਸੀ ਕਿ ਜੋ ਕਬੀਲੇ ਅਜੇ ਤਕ ਸਥਿਰ ਨਹੀਂ ਸਨ ਉਹਨਾਂ ਨੇ ਸਥਿਰ ਕਬੀਲਿਆਂ ਉਪਰ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਅਤੇ ਫਸਲ ਸਮੇਂ ਲੁੱਟ ਮਾਰ ਕਰਨੀ ਸ਼ੁਰੂ ਕਰ ਦਿੱਤੀ। ਇਸ ਸਮੱਸਿਆ ਨੇ ਸਥਿਰ ਕਬੀਲਿਆਂ ਨੂੰ ਕਾਫੀ ਦੇਰ ਪ੍ਰੇਸ਼ਾਨ ਕੀਤਾ ਕਿਉਂਕਿ ਉਹ ਹਲਵਾਹਕ ਹੋਣ ਦੇ ਕਾਰਨ ਆਪਣੇ ਕੰਮ ਵਿਚ ਹੀ ਰੁੱਝੇ ਰਹਿੰਦੇ ਸਨ ਇਸ ਕਰਕੇ ਆਪਣੀ ਜਾਇਦਾਦ, ਪਸ਼ੂਆਂ ਅਤੇ ਅਨਾਜ ਭੰਡਾਰਾਂ ਦੀ ਰੱਖਿਆ ਕਰਨ ਵਿਚ ਅਸਫਲ ਰਹੇ। ਸਥਿਰ ਕਬੀਲੇ ਫਿਰਤੂ ਕਬੀਲਿਆਂ ਤੋਂ ਡਰਦੇ ਮਾਰੇ ਰਖਸ਼ਕ ਵਰਗ ਦੀ ਲੋੜ ਅਨੁਭਵ ਕਰਨ ਲਗੇ ਅਤੇ ਦੂਸਰੇ ਪਾਸੇ ਨਿਖੜੇ ਹੋਏ ਲੋਕ ਸ਼ਕਤੀਹੀਣ, ਘੱਟ ਗਿਣਤੀ ਹੋਣ ਕਾਰਨ ਭਟਕ ਰਹੇ ਸਨ। ਡਾ: ਅੰਬੇਡਕਰ ਜੀ ਦੇ ਕਥਨ ਅਨੁਸਾਰ ਭਾਰਤ ਵਿਚ ਸਥਿਰ ਅਤੇ ਨਿਖੜੇ ਹੋਏ

ਕਬੀਲਿਆਂ ਦਰਮਿਆਨ ਫਿਰਤੂ ਕਬੀਲਿਆਂ ਵਲੋਂ ਹਮਲਿਆਂ ਦੀ ਰੋਕਥਾਮ ਲਈ ਇਕ ਇਤਿਹਾਸਿਕ ਸਮਝੌਤਾ ਹੋਇਆ ਹੈ। ਜਿਸ ਦੇ ਅਨੁਸਾਰ ਸਥਿਰ ਕਬੀਲੇ ਨਿਖੜੇ ਹੋਏ ਲੋਕਾਂ ਨੂੰ ਖਾਣ ਲਈ ਭੋਜਨ, ਮਾਸ ਆਦਿ, ਪਹਿਨਣ ਲਈ ਕਪੜਾ ਜਾਂ ਖੱਲਾਂ ਦੇਣਗੇ। ਜਿਸ ਦੇ ਬਦਲੇ ਨਿਖੜੇ ਹੋਏ ਲੋਕ ਫਿਰਤੂ ਕਬੀਲਿਆਂ ਵਲੋਂ ਹਮਲਿਆਂ ਦੀ ਰੋਕਥਾਮ ਕਰਨਗੇ। ਨਿਖੜੇ ਹੋਏ ਲੋਕਾਂ ਦੀ ਰਿਹਾਇਸ਼ ਸਥਿਰ ਕਬੀਲਿਆਂ ਤੋਂ ਵੱਖਰੀ ਤੇ ਪਿੰਡ ਦੀ ਹੱਦੋਂ ਬਾਹਰ ਸੀ। ਇਸ ਸਮਝੌਤੇ ਅਨੁਸਾਰ ਹੱਲਵਾਹਕ ਲੋਕ ਫਿਰਤੂ ਕਬੀਲਿਆਂ ਦੇ ਹਮਲਿਆਂ ਤੋਂ ਬਚ ਗਏ ਅਤੇ ਨਿਖੜੇ ਹੋਏ ਲੋਕਾਂ ਦੇ ਭੋਜਨ ਦੀ ਸਮੱਸਿਆ ਦਾ ਹੱਲ ਹੋ ਗਿਆ।

ਦੁਨੀਆਂ ਦੇ ਇਤਿਹਾਸ ਵਿਚ ਭਾਰਤ ਵਰਸ਼ ਦੀ ਸਭਿਅਤਾ ਦੇ ਪਹਿਲੂ ਦਾ ਦੁਨੀਆਂ ਦੀਆਂ ਬਾਕੀ ਸਭ ਸੱਭਿਆਤਾਵਾਂ ਵਿਚੋਂ ਸਿਰ ਉੱਚਾ ਦਿਖਾਈ ਦਿੰਦਾ ਹੈ। ਸਿੰਧੂ ਘਾਟੀ ਦੀ ਸੱਭਿਅਤਾ ਦੀ ਜਾਣਕਾਰੀ ਜੋ ਮੋਹੰਜੋਦਾੜੋ, ਹੜੱਪਾ, ਚੰਨੋ-ਧਾਰੋ ਅਤੇ ਅਨੇਕ ਹੋਰ ਪ੍ਰਾਚੀਨ ਸ਼ਹਿਰਾਂ ਦੀ ਖੁਦਾਈ ਤੋਂ ਪ੍ਰਾਪਤ ਹੋਈ ਹੈ, ਉਸ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਭਾਰਤ ਹਮੇਸ਼ਾ ਅੱਜ ਦੀ ਤਰ੍ਹਾਂ ਪਿਛੜਿਆ ਹੋਇਆ ਨਹੀਂ ਸੀ ਸਗੋਂ ਕੋਈ ਤਕਰੀਬਨ ਪੰਜ ਹਜ਼ਾਰ ਸਾਲ ਪਹਿਲਾਂ ਸਾਰੀ ਦੁਨੀਆਂ ਨਾਲੋਂ ਕਿਧਰੇ ਅੱਗੇ ਸੀ, ਜਦ ਕਿ ਤਾਂਬੇ ਦੀ ਵਰਤੋਂ ਕੀਤੀ ਜਾਂਦੀ ਸੀ, ਅਤੇ ਕੈਂਹੇਂ ਦੀ ਮਿਲਾਵਟ ਕਰ ਕੇ ਭਾਂਡੇ ਜਾਂ ਹਥਿਆਰ ਬਣਾਉਣ ਦੇ ਹੁਨਰ ਵਿਚ ਇਥੋਂ ਦੇ ਕਾਰੀਗਰ ਮਾਹਿਰ ਸਨ। ਅੱਜ ਤੋਂ ਕੋਈ ਚਾਰ ਹਜ਼ਾਰ ਸਾਲ ਪਹਿਲਾਂ ਗੋਲ ਦਾਇਰੇ ਦੇ ਪਹੀਏ ਵਾਲੀ ਗੱਡੀ ਦੀ ਵਰਤੋਂ ਆਮ ਕੀਤੀ ਜਾਂਦੀ ਸੀ। ਦੁਨੀਆਂ ਦੀਆਂ ਬਾਕੀ ਸੱਭਿਆਤਾਵਾਂ ਨਾਲ ਖ਼ਤ ਪੱਤਰ ਰਾਹੀਂ ਵਿਚਾਰ ਵਟਾਂਦਰਾ ਅਤੇ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਸੂਚਨਾ ਆਦਿ ਪਹੁੰਚਾਉਣ ਲਈ ਕਈ ਨਿਸ਼ਾਨ ਅਤੇ ਨਮੂਨਿਆਂ ਦੀ ਵਰਤੋਂ ਕੀਤੀ ਜਾਂਦੀ ਸ਼ੀ। ਜਿਨ੍ਹਾਂ ਵਿਚੋਂ ਕੁਝ ਨਿਸ਼ਾਨ, ਨਮੂਨੇ ਜਾਂ ਲਿੱਪੀ ਦੇ ਕੁਝ ਅੱਖਰ ਮਿਲ ਚੁੱਕੇ ਹਨ ਪਰ ਉਨ੍ਹਾਂ ਦਾ ਉੱਲਥਾ ਕਰਨ ਵਿਚ ਅੱਜ ਦੇ ਵਿਦਵਾਨ ਅਜੇ ਤਕ ਅਸਫਲ ਰਹੇ ਹਨ। ਉਸ ਸਮੇਂ ਦੀਆਂ ਪ੍ਰਸਿੱਧ ਸਭਿਆਤਾਵਾਂ ਜਿਵੇਂ ਰੋਮ, ਮੈਸੋਪਟੇਮੀਆਂ, ਸੂਮਰ, ਅਕੱਦ ਅਤੇ ਮਿਸਰ ਨਾਲ ਭਾਰਤ ਦੀ ਲਗਾਤਾਰ ਤਜਾਰਤ ਸੀ। ਪੁਰਾਤਨ ਚੀਜ਼ਾਂ ਬਾਰੇ ਵਿਦਵਾਨਾਂ ਨੂੰ ਇਹ ਸਬੂਤ ਮਿਲ ਚੁੱਕੇ ਹਨ ਕਿ ਰੋਮ, ਮੈਸੋਪਟੇਮੀਆਂ, ਸੂਮਰ, ਅਕੱਦ ਅਤੇ ਮਿਸਰ ਦੇ ਬਾਜ਼ਾਰਾਂ ਵਿਚ ਮੋਹੰਜੋਦਾੜੋ ਦੇ ਕਾਰੀਗਰਾਂ ਦੁਆਰਾ

ਬਣਾਈਆਂ ਹੋਈਆਂ ਤਾਂਬੇ ਅਤੇ ਕੈਂਹੇਂ ਦੀਆਂ ਬਣੀਆਂ ਮੋਹਰਾਂ, ਭਾਂਡੇ ਜਾਂ ਭੜੋਲੀਆਂ, ਮਣਕਿਆਂ ਨਾਲ ਗੁੰਦੇ ਹੋਏ ਹਾਰ ਜਾਂ ਮਾਲਾ, ਤਵੀਤ ਅਤੇ ਘੜੇ ਹੋਏ ਕੀਮਤੀ ਪੱਥਰ ਆਮ ਵਿਕਦੇ ਸਨ, ਜਿਸ ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਇਨ੍ਹਾਂ ਵਸਤੂਆਂ ਦੀ ਕੀਮਤ ਲਈ ਜਾਂ ਤਾਂ ਮਿੱਥੇ ਹੋਏ ਧੰਨ ਨਾਲ ਜਾਂ ਕਿਸੇ ਹੋਰ ਵਸਤੂ ਨਾਲ ਵਟਾਂਦਰਾ ਕੀਤਾ ਜਾਂਦਾ ਹੋਵੇਗਾ, ਇਸ ਦਾ ਮਤਲਬ ਇਹ ਹੋਇਆ ਕਿ ਉਸ ਸਮੇਂ ਦਾ ਆਰਥਿਕ ਢਾਂਚਾ ਵੀ ਕੋਈ ਅੱਜ ਨਾਲੋਂ ਵੱਖਰਾ ਨਹੀਂ ਹੋਵੇਗਾ। ਖੇਤੀਬਾੜੀ ਲਈ ਬੈਲਾਂ ਨਾਲ ਖਿੱਚੇ ਜਾਣ ਵਾਲੇ ਹੱਲ ਵੀ ਉਸ ਸਮੇਂ ਹੀ ਪ੍ਰਚਲਿਤ ਹੋ ਗਏ ਸਨ। ਘੁਮਿਆਰ ਨੇ ਮਿੱਟੀ ਦੇ ਭਾਂਡੇ ਬਣਾਉਣ ਲਈ ਗੋਲ ਆਕਾਰ ਦੇ ਘੁੰਮਣ ਵਾਲੇ ਚਕਲੇ ਦੀ ਵਰਤੋਂ ਸ਼ੁਰੂ ਕਰ ਦਿੱਤੀ ਸੀ। ਭੱਠੀਆਂ ਵਿਚ ਪੱਕੀਆਂ ਛੋਟੇ ਅਕਾਰ ਦੀਆਂ ਇੱਟਾਂ ਦੇ ਮਕਾਨ ਬਣਾਉਣ ਵਿਚ ਜੋ ਕਾਰੀਗਰੀ ਦਾ ਕਮਾਲ ਸਿੰਧੂ ਘਾਟੀ ਦੀ ਸੱਭਿਅਤਾ ਨੇ ਦਿਖਾਇਆ ਹੈ ਉਸ ਦੀ ਮਿਸਾਲ ਉਸ ਸਮੇਂ ਦੀਆਂ ਦੁਨੀਆਂ ਭਰ ਦੀਆਂ ਸੱਭਿਆਤਾਵਾਂ ਵਿਚ ਕਿਧਰੇ ਦਿਖਾਈ ਨਹੀਂ ਦਿੰਦੀ।

ਸਿੰਧੂ ਘਾਟੀ ਦੀ ਸਭਿਅਤਾ ਦੇ ਲੋਕ ਵਰਣ ਵਿਵਸਥਾ, ਜਾਤੀਵਾਦ ਅਤੇ ਊਚ-ਨੀਚ ਦੇ ਭਿੰਨ ਭੇਦ ਵਿਚ ਵਿਸ਼ਵਾਸ ਨਹੀਂ ਰੱਖਦੇ ਸਨ। ਉਥੇ ਦੀ ਖੁਦਾਈ ਤੋਂ ਜੋ ਉਥੋਂ ਦੀ ਵਸੋਂ ਦਾ ਨਮੂਨਾ ਮਿਲਿਆ ਹੈ, ਉਸ ਤੋਂ ਇਹ ਸਾਫ ਜ਼ਾਹਿਰ ਹੁੰਦਾ ਹੈ ਕਿ ਉਹਨਾਂ ਨੇ ਅੱਜ ਦੀ ਨਵੀਂ ਰਾਜ ਪ੍ਰਣਾਲੀ ਦੀ ਤਰ੍ਹਾਂ ਵਾਤਾਵਰਣ ਕਾਇਮ ਕੀਤਾ ਹੋਇਆ ਸੀ, ਲੋਕਾਂ ਵਿਚਕਾਰ ਆਤਮ ਵਿਸ਼ਵਾਸ ਬਹੁਤ ਜ਼ਿਆਦਾ ਸੀ। ਉਥੇ ਦੀਆਂ ਗਲੀਆਂ ਖੁੱਲਮ-ਖੁੱਲੀਆਂ ਸਨ, ਪਿੱਠਾਂ ਜੁੜਵੇਂ ਮਕਾਨ ਸਨ, ਹਨੇਰੀਆਂ ਰਾਤਾਂ ਸਮੇਂ ਰੋਸ਼ਨੀ ਲਈ ਗਲੀਆਂ ਵਿੱਚ ਰੋਸ਼ਨੀ ਮੁਨਾਰੇ (ਖੰਭੇ) ਸਨ, ਜ਼ਮੀਨ ਦੇ ਵਿਚੋਂ ਦੀ ਹੀ ਕੱਢੇ ਗਏ ਗੰਦਗੀ ਦੇ ਵਿਕਾਸ ਲਈ ਨਾਲੇ ਸਨ, ਜਿਨ੍ਹਾਂ ਦੀ ਬਕਾਇਦਾ ਲਗਾਤਾਰ ਸਫਾਈ ਕੀਤੀ ਜਾਂਦੀ ਸੀ, ਸਭ ਲੋਕਾਂ ਲਈ ਸਾਂਝੇ ਗੁਸਲਖਾਨੇ ਸਨ ਜਿਨ੍ਹਾਂ ਦੀ ਮਿਣਤੀ ਲਗ ਭਗ 230′×78′ ਹੁੰਦੀ ਸੀ, ਸਾਂਝੇ ਅਨਾਜ ਦੇ ਗੁਦਾਮ ਜਿਨ੍ਹਾਂ ਦੀ ਮਿਣਤੀ 9000 ਵਰਗ ਫੁੱਟ ਹੁੰਦੀ ਸੀ, ਵਿਦਿਆ ਕੇਂਦਰ, ਦਸਤਕਾਰੀ ਸਿਖਲਾਈ ਕੇਂਦਰ, ਵਿਧਾਨ ਸਭਾਵਾਂ ਲਈ ਇਕੱਤਰ ਹੋਣ ਲਈ ਵਿਸ਼ੇਸ਼ ਮਕਾਨ ਅਤੇ ਲੋਕਾਂ ਦੇ ਹੱਕਾਂ ਦੀ ਰੱਖਵਾਲੀ ਲਈ ਥਾਣੇ ਜੋ 900′×1200′ ਦੀ ਜਗ੍ਹਾ ਵਿਚ ਹੁੰਦੇ ਸਨ। ਬਾਹਰੋਂ ਆਏ ਹਮਲਾਵਰਾਂ ਤੋਂ ਬਚਾਉ ਲਈ ਸਭ ਵਸੋਂ ਦੀ ਕਿਲ੍ਹਾ ਬੰਦੀ ਕੀਤੀ ਜਾਂਦੀ ਸੀ। ਇਸ ਸਭਿਅਤਾ ਦੇ

ਉਪਰ ਲਿਖੇ ਗਏ ਪ੍ਰਬੰਧ ਤੋਂ ਸਪੱਸ਼ਟ ਨਜ਼ਰ ਆਉਂਦਾ ਹੈ ਕਿ ਇਥੋਂ ਦੀ ਹਕਮਰਾਨ ਜਮਾਤ ਦੇ ਮਨ ਵਿਚ ਲੋਕ ਭਲਾਈ ਦਾ ਜਜ਼ਬਾ ਅਤੇ ਆਪਸੀ ਮਿਲ-ਵਰਤਨ ਲਈ ਵਿਸ਼ੇਸ਼ ਜਗ੍ਹਾ ਸੀ ਜਿਸ ਕਸੌਟੀ ਤੇ ਅੱਜ ਦੀਆਂ ਸਰਕਾਰਾਂ ਵੀ ਪੂਰੀਆਂ ਨਹੀਂ ਉਤਰ ਸਕਦੀਆਂ। ਇਸ ਸਭਿਅਤਾ ਨੂੰ ਜਿਨ੍ਹਾਂ ਜਿਨ੍ਹਾਂ ਵਿਦਵਾਨਾਂ ਨੇ ਚੰਗੀ ਤਰ੍ਹਾਂ ਪਰਖਿਆ ਜਾ ਘੋਖਿਆ ਹੈ ਉਨ੍ਹਾਂ ਨੇ ਇਸ ਸਭਿਅਤਾ ਦੀ ਪ੍ਰਸ਼ੰਸਾ ਵਿਚ ਹੇਠ ਲਿਖੇ ਵਿਖਿਆਨ ਦਿੱਤੇ ਹਨ :

ਸਰ ਜੌਨ ਮਾਰਸ਼ਲ ਲਿਖਦੇ ਹਨ : ਮੋਹੰਜੋਦਾੜੋ ਅਤੇ ਹੜਪਾ ਦੀ ਸਭਿਅਤਾ ਦੀ ਜੋ ਅੱਜ ਤਕ ਜਾਣਕਾਰੀ ਪ੍ਰਾਪਤ ਹੋ ਚੁੱਕੀ ਹੈ ਉਸ ਦੇ ਅਨੁਸਾਰ ਇਹ ਮੁੱਢਲੀ ਸਭਿਅਤਾ ਤਾਂ ਨਹੀਂ ਹੈ, ਪਰ ਉਹ ਹਜ਼ਾਰਾਂ ਸਦੀਆਂ ਪੁਰਾਣੀ ਜੋ ਭਾਰਤ ਦੀ ਧਰਤੀ ਉਪਰ ਸਥਾਪਿਤ ਹੋ ਚੁੱਕੀ ਹੈ ਇਸ ਦੇ ਪਿਛੇ ਕਈ ਹਜ਼ਾਰਾਂ ਸਾਲਾਂ ਦਾ ਮਨੁੱਖੀ ਸੰਘਰਸ਼ ਹੈ। ਇਸ ਕਰਕੇ ਭਾਰਤੀ ਸਭਿਅਤਾ ਦੀ ਪਹਿਚਾਨ ਪ੍ਰਸ਼ੀਆ, ਮੈਸੋਪਟੇਮੀਆਂ ਅਤੇ ਮਿਸਰ ਦੇ ਮੁਕਾਬਲੇ ਵਿਚ ਕਿਧਰੇ ਅੱਗੇ ਕੀਤੀ ਜਾਣੀ ਚਾਹੀਦੀ ਹੈ ਜਿਥੇ ਕਿ ਇਨਸਾਨ ਦੇ ਸੁਧਾਰ ਦੀ ਬਹੁਤ ਵੱਡੀ ਕਾਰਵਾਈ ਦੀ ਸ਼ੁਰੂਆਤ ਹੋਈ ਹੈ ਅਤੇ ਵੱਧੀ ਫੁੱਲੀ ਹੈ। ਜੇਕਰ ਬਾਕੀ ਸਾਰਾ ਭਾਰਤ ਨਹੀਂ ਤਾਂ ਪੰਜਾਬ ਅਤੇ ਸਿੰਧ ਤਾਂ ਉੱਚ ਕੋਟੀ ਦੀ ਸਫਲਤਾ ਮਾਣ ਰਹੇ ਸਨ। ਉਹਨਾਂ ਦੀ ਆਪਣੀ ਹੀ ਇਕਲੋਤੀ, ਇਕ ਰੂਪੀ ਅਤੇ ਇਕ ਦੇਸ਼ ਦੀ ਸੱਭਿਅਤਾ ਸੀ ਅਤੇ ਕਈ ਅਦਾਰਿਆਂ ਵਿਚ ਉਸ ਸਮੇਂ ਦੀਆਂ ਮੈਸੋਪਟੇਮੀਆਂ ਅਤੇ ਮਿਸਰ ਦੀਆਂ ਸਭਿਆਤਾਵਾਂ ਨਾਲੋਂ ਕਿਧਰੇ ਮਹਾਨ ਸੀ। ਸਿੰਧੂ ਘਾਟੀ ਦੀ ਸਭਿਅਤਾ ਦੇ ਲੋਕ ਜੋ ਬਹੁਤ ਸਾਰੀਆਂ ਦੂਸਰੀਆਂ ਸਭਿਆਤਾਵਾਂ ਨਾਲ ਸਬੰਧ ਰੱਖਦੇ ਸਨ ਜਿਵੇਂ ਕਿ ਸੁੱਤਰੀਅਨ ਸਭਿਅਤਾ ਨਾਲ ਅਤੇ ਇਹ ਵੀ ਸਬੂਤ ਮਿਲਦੇ ਹਨ ਕਿ ਅਕੱਦ ਵਿਖੇ ਭਾਰਤੀ ਵਿਉਪਾਰੀਆਂ ਦੀ ਬਸਤੀ ਹੁੰਦੀ ਸੀ। ਗਲਬਾਤ ਲਈ ਸੁੱਮਰੀਅਨ ਚਿੱਤਰਕਲਾ ਦੀ ਵਰਤੋਂ ਕੀਤੀ ਜਾਂਦੀ ਸੀ ਸਿੰਧੂ ਸ਼ਹਿਰਾਂ ਦੀ ਦਸਤਕਾਰੀ ਦਾ ਸਮਾਨ ਟਾਈਗ੍ਰਿਸ, ਇਊਟਰੇਟਸ ਦੇ ਬਜ਼ਾਰਾਂ ਤਕ ਪਹੁੰਚਦਾ ਸੀ, ਮੈਸੋਪਟੇਮੀਆਂ ਲਈ ਗੁਸਲਖਾਨੇ ਵਿਚ ਬੈਠਣ ਲਈ ਕੁਰਸੀਆਂ ਅਤੇ ਬੇਲਣੇ ਨਾਲ ਮੋਹਰਾਂ ਦੀ ਨਕਲ ਵੀ ਸਿੰਧੂ ਘਾਟੀ ਤੋਂ ਹੀ ਕੀਤੀ ਗਈ ਹੈ। ਵਿਉਪਾਰ ਕੱਚੀਆਂ ਵਸਤੂਆਂ ਜਾਂ ਆਯਾਤ਼ੀ ਦੀਆਂ ਚੀਜ਼ਾਂ ਤਕ ਹੀ ਸੀਮਤ ਨਹੀਂ ਸੀ, ਸਗੋਂ ਮੱਛੀ, ਅਰਬੀ ਸਮੁੰਦਰ ਤੋਂ ਮੰਗਵਾਈ ਜਾਂਦੀ ਸੀ ਜਿਸ ਨਾਲ ਮੋਹੰਜੋਦਾੜੋ ਦੇ ਭੋਜਨ ਵਿਚ ਵਾਧਾ ਹੁੰਦਾ ਸੀ।

ਕੁੱਝ ਇਹੋ ਜਿਹੇ ਖਾਮੋਸ਼ ਸਬੂਤ ਮਿਲਦੇ ਹਨ ਜਿਵੇਂ ਬੁਣੇ ਹੋਏ ਸੂਤੀ ਧਾਗੇ ਦੇ ਕਪੜੇ ਦੀ ਵਰਤੋਂ ਜੋ ਕਿ ਇਸ ਸਮੇਂ ਸਿਰਫ ਭਾਰਤ ਤੱਕ ਹੀ ਸੀਮਤ ਸੀ ਜਦ ਕਿ ਪੱਛਮੀ ਦੁਨੀਆਂ ਤਕ ਇਹ ਹੁਨਰ 2 ਤੋਂ 3 ਹਜ਼ਾਰ ਸਾਲ ਬਾਅਦ ਪਹੁੰਚਿਆ ਹੈ। ਇਸ ਬਾਰੇ ਕੋਈ ਸਬੂਤ ਨਹੀਂ ਮਿਲਦਾ ਕਿ ਇਤਿਹਾਸਕ ਯੁੱਗ ਤੋਂ ਮਿਸਰ ਜਾਂ ਮੈਸੋਪਟਮੀਆਂ ਜਾਂ ਹੋਰ ਕਿਧਰੇ ਪੱਛਮੀ ਏਸ਼ੀਆ ਵਿਚ ਜਿਥੇ ਕਿ ਇਸ ਤਰ੍ਹਾਂ ਖੂਬਸੂਰਤ ਢੰਗ ਨਾਲ ਗੁਸਲਖਾਨੇ ਬਣਾਏ ਗਏ ਹੋਣ ਪਰ ਮੋਹੰਜੋਦਾੜੋ ਵਿਚ ਤਾਂ ਆਮ ਸ਼ਹਿਰੀਆਂ ਦੇ ਘਰਾਂ ਵਿਚ ਗੁਸਲਖਾਨੇ ਖੁੱਲ੍ਹਮ-ਖੁੱਲੇ ਹੁੰਦੇ ਸਨ। ਜਦ ਕਿ ਦੂਸਰੇ ਦੇਸ਼ਾਂ ਵਿਚ ਬਹੁਤ ਸਾਰਾ ਧੰਨ ਅਤੇ ਅਕਲ ਰੱਬਾਂ ਲਈ ਹੀ ਖੂਬਸੂਰਤ ਮੰਦਰ ਅਤੇ ਸ਼ਾਹੀ ਮਹੱਲਾਂ ਤੇ ਹੀ ਖਰਚ ਕੀਤੀ ਗਈ ਹੈ, ਪਰ ਬਾਕੀ ਸਭ ਸਾਧਾਰਨ ਲੋਕਾਂ ਨੂੰ ਘਟੀਆ ਕੱਚੀ ਮਿੱਟੀ ਦੀਆਂ ਝੌਂਪੜੀਆਂ ਵਿਚ ਹੀ ਵਸਣ ਤੇ ਮਜ਼ਬੂਰ ਕੀਤਾ ਜਾਂਦਾ ਸੀ। ਸਿੰਧੂ ਘਾਟੀ ਦੀ ਤਸਵੀਰ ਇਸ ਦੇ ਬਿਲਕੁੱਲ ਉਲਟ ਹੈ ਕਿਉਂਕਿ ਉਥੇ ਸਭ ਤੋਂ ਪਹਿਲਾਂ ਖੂਬਸੂਰਤ ਇਮਾਰਤਾਂ ਉਥੋਂ ਦੇ ਸ਼ਹਿਰੀਆਂ ਦੀ ਸਹੂਲਤ ਲਈ ਹੀ ਉਸਾਰੀਆਂ ਗਈਆਂ ਸਨ। ਇਥੇ ਆਮ ਲੋਕਾਂ ਲਈ ਸਾਂਝੇ ਅਤੇ ਨਿਜੀ ਗੁਸਲਖਾਨੇ ਅਤੇ ਇਨ੍ਹਾਂ ਦੇ ਪਾਣੀ ਦੇ ਨਿਕਾਸ ਦੇ ਪ੍ਰਬੰਧ ਜਿਹੀ ਮਿਸਾਲ ਉਸ ਸਮੇਂ ਦੀ ਦੁਨੀਆਂ ਵਿਚ ਕਿਧਰੇ ਨਹੀਂ ਮਿਲਦੀ ਹੈ ਜੋ ਕਿ ਮੋਹੰਜੋਦਾੜੋ ਵਿਚ ਆਮ ਪ੍ਰਚਲਤ ਸੀ। ਦੋ ਦੋ ਮੰਜਲੇ ਪੱਕੀਆਂ ਇੱਟਾਂ ਨਾਲ ਉਸਾਰੇ ਗਏ ਨਿੱਜੀ ਮਕਾਨ ਮਿਲਦੇ ਹਨ ਜਿਨ੍ਹਾਂ ਵਿਚ ਰਿਹਾਇਸ਼ ਦੇ ਨਾਲ ਗੁਸਲਖਾਨੇ ਵੀ ਹਨ ਅਤੇ ਦਰਬਾਨ ਦੀ ਰਿਹਾਇਸ਼ ਲਈ ਕਮਰੇ ਦਾ ਵੱਖਰਾ ਪ੍ਰਬੰਧ ਸੀ।

ਇਸੇ ਤਰ੍ਹਾਂ ਸਿੰਧੂ ਘਾਟੀ ਦੇ ਲੋਕਾਂ ਦੀ ਚਿੱਤ੍ਰਕਾਰੀ ਅਤੇ ਧਰਮ ਦੇ ਖੇਤਰ ਵਿਚ ਵੀ ਆਪਣਾ ਅਨੋਖਾ ਲੱਛਣ ਹੈ। ਅੱਜ ਤਕ ਅਸੀਂ ਦੁਨੀਆਂ ਵਿਚ ਕਿਸੇ ਇਹੋ ਜਿਹੇ ਦੇਸ਼ ਬਾਰੇ ਜਾਣਕਾਰੀ ਨਹੀਂ ਰੱਖਦੇ ਜਿਥੇ ਕਿ ਇਸ ਸਭਿਅਤਾ ਨਾਲ ਕੋਈ ਬਰਾਬਰੀ ਰੱਖਦਾ ਹੋਵੇ, ਘੜਤ ਦਾ ਢੰਗ, ਸਜ਼ਾਵਟ ਅਤੇ ਮੀਨਾਕਾਰੀ ਭਰਪੂਰ ਬਣੇ ਹੋਏ ਬੱਕਰੇ, ਕੁੱਤੇ ਅਤੇ ਹੋਰ ਪਸ਼ੂਆਂ ਦੇ ਬੁੱਤ, ਮੋਹਰਾਂ ਤੇ ਪਸ਼ੂਆਂ ਦੀਆਂ ਮੂਰਤੀਆਂ ਜਿਨ੍ਹਾਂ ਉਪਰ ਖੁਦਾਈ ਦੀ ਮੀਨਾਕਾਰੀ ਕੀਤੀ ਗਈ ਹੈ। ਜਿਨ੍ਹਾਂ ਵਿਚੋਂ ਸਭ ਤੋਂ ਵਧੀਆਂ ਢੁੱਠ ਅਤੇ ਛੋਟੇ ਸਿੰਗਾਂ ਵਾਲੇ ਬੈਲ ਹਨ, ਜਿਨ੍ਹਾਂ ਦੀ ਪਹਿਚਾਣ ਉਨ੍ਹਾਂ ਦੇ ਬਣਾਉਣ ਦਾ ਢੰਗ, ਅਨੁਭਵਤਾ ਦਾ ਦਰਜਾ ਅਤੇ ਢਾਲ ਕੇ ਬਣਾਈਆਂ ਗਈਆਂ ਸ਼ਕਲਾਂ ਕਦੀ ਵੀ ਹੋਰ ਕਿਧਰੇ ਨਹੀਂ ਮਿਲੀਆਂ। ਯੂਨਾਨ

ਦੀ ਮੰਨੀ ਪ੍ਰਮੰਨੀ ਪੀੜੀ ਦੇ ਲਚਕਦਾਰ ਸੁੰਦਰ ਮੂਰਤੀਆਂ ਦੀ ਘੜਤ ਹੜੱਪਾ ਦੀਆਂ ਦੋ ਮਨੁੱਖਾਂ ਦੀਆਂ ਮੂਰਤੀਆਂ ਬਰਾਬਰ ਹਨ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਯੂਨਾਨ ਨੇ ਬੁੱਤ-ਘੜਤ ਦੀ ਕਲਾ ਸਿੰਧੂ ਘਾਟੀ ਦੇ ਕਾਰੀਗਰਾਂ ਦੀ ਹੀ ਨਕਲ ਕੀਤੀ ਹੈ।

**ਗੋਰਡਨ ਚਾਇਲਡ** ਨੇ ਇਸ ਮਹਾਨ ਸਭਿਅਤਾ ਨੂੰ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤਾ ਹੈ : "ਇਸ ਤਰ੍ਹਾਂ ਭਾਸਦਾ ਹੈ ਕਿ ਸਿੰਧੂ ਘਾਟੀ ਦੇ ਕਾਰੀਗਰ, ਬਹੁਗਿਣਤੀ ਦਾ ਸਾਮਾਨ ਬਾਜ਼ਾਰਾਂ ਦੀ ਵਿਕਰੀ ਲਈ ਤਿਆਰ ਕਰਿਆ ਕਰਦੇ ਸਨ। ਇਹ ਤਾਂ ਕੋਈ ਦੋਚਿਤੀ ਦੀ ਗੱਲ ਨਹੀਂ ਕਿ ਕਿਸੇ ਕਿਸਮ ਦਾ ਸਿੱਕਾ ਜਾਂ ਉਸ ਸਮੇਂ ਦੇ ਸਮਾਜ ਵਲੋਂ ਮਿੱਥੀ ਗਈ ਕੀਮਤ ਦਾ ਦਰਜਾ ਜਿਸ ਨਾਲ ਬਾਕੀ ਜਿਨਸਾਂ ਨਾਲ ਵਟਾਂਦਰਾ ਜ਼ਰੂਰ ਕੀਤਾ ਜਾਂਦਾ ਹੋਵੇਗਾ। ਖੁੱਲਮ-ਖੁੱਲ੍ਹੇ ਨਿੱਜੀ ਘਰਾਂ ਨਾਲ ਜੁੜਵੇਂ **ਅਸਲੇਖਾਨੇ** ਇਸ ਗਲ ਦੀ ਹਾਮੀ ਭਰਦੇ ਹਨ ਕਿ ਉਹਨਾਂ ਦੇ ਮਾਲਕ ਵਪਾਰੀ ਲੋਕ ਸਨ। ਉਨ੍ਹਾਂ ਦੀ ਗਿਣਤੀ ਅਤੇ ਮਿਣਤੀ ਤੋਂ ਪਤਾ ਲਗਦਾ ਹੈ ਕਿ ਉਹ ਇਕ ਸ਼ਕਤੀਸ਼ਾਲੀ ਅਤੇ ਸਫਲ ਵਿਉਪਾਰੀ ਭਾਈਚਾਰਾ ਸੀ। ਹੈਰਾਨ ਕਰ ਦੇਣ ਯੋਗ ਜੋ ਸੋਨੇ, ਚਾਂਦੀ, ਪੱਥਰ ਅਤੇ ਜਾਂ ਹੀਰਿਆਂ ਦੇ ਬਣੇ ਹੋਏ ਗਹਿਣੇ, ਧੁੰਦਲੇ ਰੰਗਾਂ ਨਾਲ ਸਜਾਏ ਗਏ ਮਿੱਟੀ ਦੇ ਭਾਂਡੇ, ਤਾਂਬੇ ਨੂੰ ਕੁੱਟ ਕੁੱਟ ਕੇ ਬਣਾਈਆਂ ਹੋਈਆਂ ਭੜੋਲੀਆਂ ਅਤੇ ਧਾਤਾਂ ਦੇ ਬਣੇ ਹੋਏ ਸੰਦ ਅਤੇ ਹਥਿਆਰ ਇਨ੍ਹਾਂ ਖੰਡਰਾਂ ਵਿਚੋਂ ਇਕੱਠੇ ਕੀਤੇ ਗਏ ਹਨ, ਇਹ ਸਭ ਅਮੀਰ ਵਿਉਪਾਰੀਆਂ ਦੇ ਘਰਾਂ ਵਿਚੋਂ ਆਏ ਜਾਪਦੇ ਹਨ। ਪਰ ਤਾਂਬੇ ਦੇ ਸੰਦ ਅਤੇ ਸੋਨੇ ਦੀਆਂ ਵੰਗਾਂ ਹੜੱਪਾ ਵਿਚ ਮਜ਼ਦੂਰਾਂ ਦੇ ਘਰਾਂ ਵਿਚੋਂ ਵੀ ਮਿਲਦੀਆਂ ਹਨ। ਬਹੁਤ ਚੰਗੀ ਯੋਜਨਾ ਅਨੁਸਾਰ ਬਣੀਆਂ ਹੋਈਆਂ ਗਲੀਆਂ, ਸ਼ਾਨਦਾਰ ਨਾਲੀਆਂ ਰਾਹੀਂ ਗੰਦੇ ਪਾਣੀ ਦੇ ਨਿਕਾਸ ਦਾ ਢੰਗ, ਜਿਨ੍ਹਾਂ ਦੀ ਲਗਾਤਾਰ ਸਫਾਈ ਕੀਤੀ ਜਾਂਦੀ ਸੀ। ਇਹ ਇਕ ਖਬਰਦਾਰ ਅਤੇ ਲਗਾਤਾਰ ਨਗਰਪਾਲਿਕਾ ਸਬੰਧੀ ਸਰਕਾਰ ਦਾ ਨਮੂਨਾ ਜਾਪਦਾ ਹੈ, ਜਿਸ ਦੇ ਅਧਿਕਾਰ ਇਤਨੇ ਸ਼ਕਤੀਸ਼ਾਲੀ ਸਨ ਕਿ ਨਿਸ਼ਚਿਤ ਸ਼ਹਿਰਾਂ ਦੀ ਯੋਜਨਾ ਕਾਨੂੰਨੀ ਪਾਬੰਦੀ ਅਨੁਸਾਰ ਬਣਾਈ ਜਾਂਦੀ ਸੀ, ਮਿਥੇ ਗਏ ਕਿਨਾਰਿਆਂ ਅਤੇ ਗਲੀਆਂ ਦੀ ਲਗਾਤਾਰ ਦੇਖਭਾਲ ਅਤੇ ਮੁਰੰਮਤ ਕੀਤੀ ਜਾਂਦੀ ਸੀ, ਅਤੇ ਕੁੱਝ ਗਲੀਆਂ ਉਪਰ ਦੁਬਾਰਾ ਉਸਾਰੀ ਹੜ੍ਹਾਂ ਤੋਂ ਬਚਾਉ ਲਈ ਕੀਤੀ ਗਈ ਜਾਪਦੀ ਹੈ।"

"ਸਿੰਧੂ ਘਾਟੀ ਦੀ ਸਭਿਅਤਾ ਮਨੁੱਖਤਾ ਦੇ ਜੀਵਨ ਦੀ ਬੇਨੁਕਸ ਅਨੁਕੂਲਤਾ

ਪੇਸ਼ ਕਰਦੀ ਹੈ ਜੋ ਕਿ ਇਕ ਵਿਸ਼ੇਸ਼ ਮਹੋਲ ਵਿਚ ਘੁੱਲ ਮਿਲ ਚੁੱਕੀ ਸੀ। ਇਹ ਇਕ ਸਾਲਾਂ-ਬੱਧੀ ਧੀਰਜਦਾਰੀ ਹੰਭਲੇ ਦਾ ਹੀ ਨਤੀਜਾ ਹੋ ਸਕਦਾ ਹੈ ਜੋ ਕਿ ਬੜੀ ਬੀਰਤਾ ਨਾਲ ਮਹਾਨ ਬਣਾਇਆ ਗਿਆ ਹੈ। ਇਸ ਦੀ ਖਾਸ ਵਿਸ਼ੇਸ਼ਤਾ ਇਹ ਹੈ ਕਿ ਇਹ ਭਾਰਤੀ ਹੀ ਹੈ ਜਿਸ ਨੇ ਅੱਜ ਦੀ ਨਵੀਂ ਭਾਰਤੀ ਸਭਿਅਤਾ ਨੂੰ ਉਸਾਰਿਆ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਸਮਾਜ ਜਾਂ ਸਭਿਅਤਾ ਕੋਈ ਪੰਜ ਜਾਂ ਛੇ ਹਜ਼ਾਰ ਸਾਲ ਤੋਂ ਵੀ ਵੱਧ ਜੀਵਤ ਰਹੀ ਹੈ ਅਤੇ ਇਹ ਵੀ ਸਥਿਰਤਾ ਅਤੇ ਪ੍ਰੀਵਰਤਨ ਤੋਂ ਬਿਨਾਂ ਨਹੀਂ ਸਗੋਂ ਭਾਰਤ ਵਿਚ ਹਮੇਸ਼ਾ ਤਬਦੀਲੀ ਆਉਂਦੀ ਰਹੀ ਅਤੇ ਤਰੱਕੀ ਕਰਦਾ ਰਿਹਾ। ਉਸ ਦਾ ਪਰਸ਼ੀਆ, ਮਿਸਰ, ਯੂਨਾਨ, ਚੀਨ, ਅਰਬ, ਏਸ਼ੀਆ ਅਤੇ ਮੈਸੋਪਟੇਮੀਆਂ ਦੇ ਲੋਕਾਂ ਨਾਲ ਗਹਿਰਾ ਮਿਲਵਰਤਣ ਰਿਹਾ ਹੈ ਅਤੇ ਇਸ ਨੇ ਉਨ੍ਹਾਂ ਨੂੰ ਪ੍ਰਭਾਵਿਤ ਕੀਤਾ ਹੈ ਅਤੇ ਉਨ੍ਹਾਂ ਤੋਂ ਪ੍ਰਭਾਵਿਤ ਹੋਇਆ ਹੈ। ਉਸ ਸਮਾਜ ਦਾ ਵਤੀਰਾ ਇਤਨਾ ਅਗੇ ਵੱਧ ਚੁੱਕਾ ਸੀ ਕਿ ਉਹ ਬਾਕੀ ਸਭਨਾਂ ਨੂੰ ਪਿਛੇ ਛੱਡ ਕੇ ਆਪ ਕਿਧਰੇ ਅੱਗੇ ਨਿਕਲ ਗਈ ਸੀ।"

ਸ੍ਰੀ ਆਰ. ਸੀ. ਮਾਜੂਮਦਾਰ ਲਿਖਦੇ ਹਨ: "ਬੜੇ ਸੁਚੱਜੇ ਢੰਗ ਨਾਲ ਕੀਤੀ ਗਈ ਸ਼ਹਿਰਾ ਦੀ ਯੋਜਨਾਬੰਦੀ, ਹਰ ਜਗ੍ਹਾ ਲੋੜੀਂਦੇ ਪਾਣੀ ਦੇ ਪਹੁੰਚਾਉਣ ਦੇ ਢੰਗ ਅਤੇ ਗੰਦੇ ਪਾਣੀ ਦੇ ਨਿਕਾਸ ਦੇ ਪ੍ਰਬੰਧ ਤੋਂ ਪੂਰਨ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਹ ਇਕ ਉੱਚ ਪੱਧਰ ਦੀ ਨਾਗਰਿਕਤਾ ਸੰਬੰਧੀ ਹਕੂਮਤ ਸੀ। ਬਕਾਇਦਾ ਵਿੱਥ ਅਨੁਸਾਰ ਰੌਸ਼ਨੀ ਦੇ ਖੰਬੇ ਇਹ ਦਰਸਾਉਂਦੇ ਹਨ ਕਿ ਸੜਕਾਂ ਵਿਚ ਰੌਸ਼ਨੀ ਦਾ ਪ੍ਰਬੰਧ ਸੀ। ਉਥੇ ਹਰ ਪੱਖੋਂ ਨਿਗਰਾਨੀ ਦਾ ਵੀ ਪੂਰਾ ਪ੍ਰਬੰਧ ਸੀ ਅਤੇ ਵਿਸ਼ਾਲ ਕਾਫਲਿਆਂ ਲਈ ਸਰਾਵਾਂ ਅਤੇ ਲੋਕਾਂ ਲਈ ਬਣੇ ਬਣਾਏ ਵੱਡੇ ਗੁਦਾਮਾਂ ਦੀ ਵੀ ਸਹੂਲਤ ਸੀ। ਮਿੱਟੀ ਜਾਂ ਚੀਨੀ ਦੇ ਟੁੱਟੇ ਹੋਏ ਭਾਂਡੇ ਅਤੇ ਸੁਆਹ ਦੇ ਢੇਰ ਜੋ ਕਿ ਸ਼ਹਿਰੋਂ ਬਾਹਰ ਖਾਈਆਂ ਵਿਚੋਂ ਮਿਲਦੇ ਹਨ, ਇਹ ਦਰਸਾਉਂਦੇ ਹਨ ਕਿ ਸਫ਼ਾਈ ਦਾ ਖਾਸ ਖਿਆਲ ਰੱਖਿਆ ਜਾਂਦਾ ਸੀ ਕਈ ਕਿਸਮਾਂ ਦੇ ਦਰਖਤ ਅਤੇ ਬੂਟੇ ਜੰਗਲਿਆਂ ਅੰਦਰ ਲਾ ਕੇ ਉਗਾਏ ਜਾਂਦੇ ਹਨ। ਇਸ ਅਨੋਖੇ ਢੰਗ ਦੀ ਕਾਰੀਗਰੀ ਨਾਲ ਸ਼ਹਿਰਾਂ ਦੀ ਯੋਜਨਾਬੰਦੀ ਅਤੇ ਉਥੇ ਦੀ ਸਫਾਈ ਦਾ ਪ੍ਰਬੰਧ ਜੋ ਮੋਹੰਜੋਦਾੜੋ ਵਿਖੇ ਸੀ ਉਸ ਦੀ ਅੱਜ ਕੱਲ੍ਹ ਦੇ ਲੈਂਕੇਸਟਰਸ਼ਾਇਰ (ਇੰਗਲੈਂਡ) ਨਾਲ ਤੁਲਨਾ ਕੀਤੀ ਜਾ ਸਕਦੀ ਹੈ।"

ਸ੍ਰੀ ਈ. ਥੋਨਸਨ ਨੇ 1867 ਵਿਚ ਹੀ ਇਹ ਸਿੱਧ ਕੀਤਾ ਸੀ ਕਿ ਆਰੀਅਨ

ਲੋਕ ਤਾਂ ਘੁੰਮਦੇ ਫਿਰਦੇ ਹੀ ਰਹੇ ਜਿਸ ਕਾਰਨ ਇਹ ਆਪਣੀ ਭਾਸ਼ਾ ਦੀ ਲਿਖਤੀ ਲਿੱਪੀ ਨਹੀਂ ਘੜ ਸਕੇ ਇਸ ਲਈ ਇਨ੍ਹਾਂ ਨੇ ਸਿੰਧੂ ਘਾਟੀ ਦੇ ਲੋਕਾਂ ਵਲੋਂ ਬਣਾਈ ਗਈ ਲਿੱਪੀ ਨੂੰ ਹੀ ਅਪਨਾਇਆ ਹੈ। ਪ੍ਰੋਫੈਸਰ ਲੈਂਗਡਨ ਨੇ ਵੀ ਵੀਹਵੀਂ ਸਦੀ ਦੇ ਆਰੰਭ ਵਿਚ ਇਸੇ ਵਿਚਾਰ ਦੀ ਪੁਸ਼ਟੀ ਕਰਦਿਆਂ ਕਿਹਾ ਹੈ ਕਿ "ਵੈਦਿਕ ਯੁੱਗ ਦੀ ਬ੍ਰਾਹਮਣੀ ਹੱਥ ਲਿਖਤ ਵੀ ਸਿੰਧੂ ਘਾਟੀ ਦੀ ਹੱਥ ਲਿਖਤ ਦੀ ਨਕਲ ਹੈ।"

ਰਿੱਗ ਵੇਦ ਸ਼ਲੋਕ (I, 103,3 ; II, 28,8 ; III, 12,6 ; IV, 32,10) ਵਿਚ ਇਹ ਲਿਖਿਆ ਗਿਆ ਹੈ ਕਿ ਅਨਾਰੀਅਨ (ਦਾਸੂ) ਲੋਕ ਇੱਟਾਂ ਅਤੇ ਪੱਥਰਾਂ ਦੇ ਬਣਾਏ ਕਿਲਿਆਂ ਵਿਚ ਵਸਦੇ ਸਨ, ਜਿਨ੍ਹਾਂ ਨੂੰ ਉਹਨਾਂ ਨੇ ਆਤਮਿਕ ਰੱਖਿਆ ਲਈ ਬਣਾਇਆ ਹੋਇਆ ਸੀ। ਸ਼ਲੋਕ (I, 176,4 ; IV 30.13 ; VIII 40.6 ; × 40.6 ; × 69.5) ਵਿਚ ਉਨ੍ਹਾਂ ਦੀ ਅਮੀਰੀਅਤ ਅਤੇ ਸਰਮਾਏ ਦੀ ਪ੍ਰਸੰਸਾ ਕੀਤੀ ਗਈ ਹੈ ਅਤੇ ਰਿੱਗ ਵੇਦ (1,53.4) ਸ਼ਲੋਕ ਵਿਚ 100 ਕਿਲਿਆਂ ਦਾ ਹਵਾਲਾ ਦਿੰਦੇ ਹੋਏ ਉਥੇ ਦੀ ਵਸੋਂ 50,000 ਦੇ ਲਗਭਗ ਦੱਸੀ ਗਈ ਹੈ। ਜਿਨ੍ਹਾਂ ਨੇ ਹਮਲਾਵਰਾਂ ਦਾ ਟਾਕਰਾ ਕੀਤਾ ਉਨ੍ਹਾਂ ਦੀ ਸੂਰਬੀਰਤਾ ਦੀ ਪ੍ਰਸੰਸਾ ਦਾ ਵੀ ਜ਼ਿਕਰ ਕੀਤਾ ਗਿਆ ਹੈ।

ਭਾਰਤ ਦੇ ਪੂਰਵ-ਇਤਿਹਾਸ ਵਿਚ ਸਿੰਧੂ ਘਾਟੀ ਦੀ ਸੱਭਿਅਤਾ ਦੇ ਜਿਉਂਦੇ-ਜਾਗਦੇ ਸਬੂਤ ਜੋ ਪੁਰਾਤੱਤਵ-ਵਿਗਿਆਨੀਆਂ ਨੇ ਮੋਹੰਜੋਦਾੜੋ, ਹੜੱਪਾ ਅਤੇ ਚੰਨੰਧਾਰੋ ਦੇ ਖੋਦੇ ਗਏ ਖੰਡਰਾਂ ਵਿਚੋਂ ਪ੍ਰਾਪਤ ਕੀਤੇ ਹਨ ਉਹ ਮੂੰਹ ਬੋਲਦੇ ਸਬੂਤ ਹਨ ਕਿ ਅੱਜ ਤੋਂ ਤਕਰੀਬਨ ਅੱਠ ਹਜਾਰ ਸਾਲ ਪਹਿਲਾਂ ਇਥੇ ਦੇ ਸ਼ਹਿਰਾਂ ਦੀ ਵਸੋਂ ਦੀ ਉਸਾਰੀ ਸਮੇਂ ਖੁਲ੍ਹਮ-ਖੁਲ੍ਹੀਆਂ ਗਲੀਆਂ, ਅਨਾਜ ਲਈ ਬੜੇ ਬੜੇ ਗੁਦਾਮ ਜਾਂ ਅੰਨ ਭੰਡਾਰ ਅਤੇ ਬਕਾਇਦਾ ਯੋਜਨਾ ਅਨੁਸਾਰ ਗੰਦੇ ਪਾਣੀ ਦੇ ਨਿਕਾਸ ਲਈ ਨਾਲੀਆਂ, ਜਿਨ੍ਹਾਂ ਦੀ ਸਫਾਈ ਦਾ ਪ੍ਰਬੰਧ ਲਗਾਤਾਰ ਇਥੇ ਦੀ ਨਗਰ ਪਾਲਿਕਾ ਸਰਕਾਰ ਵਲੋਂ ਕੀਤਾ ਜਾਂਦਾ ਸੀ। ਜੇਕਰ ਅੱਜ ਦੇ ਭਾਰਤੀ ਸਮਾਜ ਦੀ ਵਸੋਂ ਨੂੰ ਪਰਖੀਏ ਤਾਂ ਉਸ ਵਿਚ ਕੋਈ ਅਜਿਹਾ ਚਿੰਨ੍ਹ ਨਜ਼ਰ ਨਹੀਂ ਆਉਂਦਾ ਜਿਸ ਦੀ ਪ੍ਰਸੰਸਾ ਇਸ ਪੱਖੋਂ ਕੀਤੀ ਜਾ ਸਕੇ ਕਿ ਇਥੇ ਦੇ ਪਿੰਡਾਂ ਜਾਂ ਸ਼ਹਿਰਾਂ ਦੀ ਉਸਾਰੀ ਕਿਸੇ ਯੋਜਨਾ ਅਨੁਸਾਰ ਕੀਤੀ ਗਈ ਹੈ। ਸਗੋਂ ਇਸ ਨੂੰ ਤਾਂ ਉਗੜ ਦੁਗੜੀ ਉਸਾਰੀ ਕਿਹਾ ਜਾ ਸਕਦਾ ਹੈ ਕਿਉਂਕਿ ਇਥੇ ਭੀੜੀਆਂ ਭੀੜੀਆਂ ਗਲੀਆਂ ਹਨ, ਗੰਦੇ

ਪਾਣੀ ਦੇ ਨਿਕਾਸ ਲਈ ਨਾਲੀਆਂ ਦਾ ਕੋਈ ਵਰਨਣਯੋਗ ਪ੍ਰਬੰਧ ਨਹੀਂ ਅਤੇ ਗੁਸਲਖਾਨੇ ਦੀ ਤਾਂ ਕੋਈ ਲੋੜ ਹੀ ਨਹੀਂ ਸਮਝੀ ਗਈ। ਜਿਸ ਬਾਰੇ ਇਕ ਅੰਗਰੇਜ਼ ਲਿਖਾਰੀ ਨੇ ਲਿਖਿਆ ਹੈ ਕਿ "ਭਾਰਤ ਇਕ ਆਮ ਖੁਲ੍ਹਮ-ਖੁੱਲ੍ਹਾ ਪਖਾਨੇ ਦਾ ਮੈਦਾਨ ਹੈ" ਇਹ ਕਥਨ ਠੀਕ ਹੀ ਲੱਗਦਾ ਹੈ ਕਿਉਂਕਿ ਜਿਸ ਪਾਸੇ ਵੀ ਨਜ਼ਰ ਮਾਰੋ ਕੀ ਸੜਕਾਂ, ਕੀ ਰਿਹਾਇਸ਼ ਅਤੇ ਕੀ ਵਸੋਂ ਦੇ ਨਿਕਾਲ ਦੇ ਰਸਤੇ, ਬਸ ਸਭ ਪਾਸੇ ਟੱਟੀ-ਪਿਸ਼ਾਬ ਦੇ ਢੇਰ ਲੱਗੇ ਨਜ਼ਰ ਆਉਂਦੇ ਹਨ। ਕਿਸੇ ਨੂੰ ਇਸ ਗੰਦਗੀ ਵਿਚੋਂ ਉਪਜੇ ਜਰਾਸੀਮਾਂ ਦਾ ਲੋਕਾਂ ਦੀ ਸਿਹਤ ਉਪਰ ਕੀ ਅਸਰ ਹੋਵੇਗਾ, ਦੀ ਕੋਈ ਪ੍ਰਵਾਹ ਨਹੀਂ ਹੈ।

ਭਾਰਤੀ ਸੱਭਿਅਤਾ ਦਾ ਇਤਨਾ ਮਹਾਨ ਆਰੰਭ ਹੋਣ ਦੇ ਕਾਰਨ ਹੈਰਾਨ ਕਰਨ ਵਾਲੀਆਂ ਸਫਲਤਾਵਾਂ ਅਤੇ ਉਸ ਸਮੇਂ ਦੀਆਂ ਸੱਭਿਅਤਾਵਾਂ ਤੋਂ ਅੱਗੇ ਨਿਕਲਣ ਲਈ ਜੋ ਰਸਤੇ ਜਾਂ ਗੁਣ ਅਪਨਾਏ ਉਹ ਸਭ ਅੱਜ ਦੇ ਭਾਰਤ ਵਿਚੋਂ ਸਦੀਆਂ ਪਹਿਲਾਂ ਹੀ ਅਲੋਪ ਹੋ ਚੁੱਕੇ ਜਾਪਦੇ ਹਨ। ਜੇਕਰ ਇਸ ਦੇ ਕਾਰਨ ਦੀ ਪੜਚੋਲ ਕਰੀਏ ਤਾਂ ਅਨੇਕ ਸਵਾਲ ਉਠਦੇ ਹਨ ਜਿਨ੍ਹਾਂ ਵਿਚੋਂ ਦੋ ਮੁੱਖ ਹਨ : (1) ਇਸ ਮਹਾਨ ਸੱਭਿਅਤਾ ਦਾ ਅੰਤ ਕਿਵੇਂ ਅਤੇ ਕਿਉਂ ਹੋਇਆ ? (2) ਉਸ ਦੀ ਮਹਾਨਤਾ ਦੇ ਚਿੰਨ੍ਹ ਮੌਜੂਦਾ ਭਾਰਤੀ ਸੱਭਿਅਤਾ ਵਿਚ ਨਜ਼ਰ ਕਿਉਂ ਨਹੀਂ ਆਉਂਦੇ ? ਇਨ੍ਹਾਂ ਸਵਾਲਾਂ ਦੇ ਜਵਾਬ ਦੀ ਭਾਲ ਲਈ ਇਤਿਹਾਸ ਨੂੰ ਖੋਜੀਏ ਤਾਂ ਪਤਾ ਲੱਗਦਾ ਹੈ ਕਿ ਭਾਰਤ ਦੀ ਉਪਜਾਊ ਧਰਤੀ ਦੀ ਅਮੀਰਤ ਨੇ ਵਿਦੇਸ਼ੀ ਲੋਕਾਂ ਨੂੰ ਭਾਰਤ ਉਪਰ ਹਮਲੇ ਕਰਨ ਲਈ ਪ੍ਰੇਰਿਤ ਕੀਤਾ ਹੈ ਜਿਸ ਦੇ ਕਾਰਨ ਦਰਾਵੜ੍ਹ, ਸਿੰਧੀਅਨਾਂ ਅਤੇ ਹੂਨ ਲੋਕਾਂ ਨੇ ਭਾਰਤ ਦੇ ਆਦੀਵਾਸੀ ਲੋਕਾਂ ਉਪਰ ਅਨੇਕਾਂ ਹਮਲੇ ਕੀਤੇ ਹਨ ਅਤੇ ਉਨ੍ਹਾਂ ਨੂੰ ਜਿੱਤ ਕੇ ਭਾਰਤ ਉਪਰ ਕਬਜ਼ਾ ਕੀਤਾ ਹੈ ਅਤੇ ਅੰਤ ਵਿਚ ਇਹ ਸਭ ਹਮਲਾਵਰ ਲੋਕ ਭਾਰਤੀਆਂ ਨਾਲ ਇਤਨੇ ਘੁਲ-ਮਿਲ ਗਏ ਕਿ ਇਨ੍ਹਾਂ ਦਰਮਿਆਨ ਆਪਸ ਵਿਚ ਵਿਆਹ ਸ਼ਾਦੀਆਂ ਹੋਈਆਂ ਅਤੇ ਇਨ੍ਹਾਂ ਸਭਨਾਂ ਨੇ ਆਪਸ ਵਿਚ ਸਭ ਭਿੰਨ-ਭੇਦ ਖਤਮ ਕਰਕੇ ਇਕਮਿਕ ਹੋਣ ਦਾ ਇਕ ਇਤਿਹਾਸਕ ਹੰਭਲਾ ਮਾਰਿਆ ਹੈ। ਇਹ ਹੀ ਇਕ ਕਾਰਨ ਹੈ ਕਿ ਜੇਕਰ ਅੱਜ ਕੋਈ ਚਾਹੇ ਵੀ ਤਾਂ ਭਾਰਤ ਵਿਚ ਇਨ੍ਹਾਂ ਵਿਦੇਸ਼ੀਆਂ ਅਤੇ ਆਦੀਵਾਸੀਆਂ ਦੇ ਖੂਨੀ ਜਾਂ ਰੂਪੀ ਭਿੰਨਤਾ ਨੂੰ ਸਿੱਧ ਕਰਨ ਵਿਚ ਕਾਮਯਾਬੀ ਪ੍ਰਾਪਤ ਨਹੀਂ ਕਰ ਸਕਦਾ ਕਿਉਂਕਿ ਇਹ ਕੰਮ ਮੁਸ਼ਕਲ ਹੀ ਨਹੀਂ, ਸਗੋਂ ਅਸੰਭਵ ਹੈ। ਇਹ ਪੂਰਵ-ਆਰੀਅਨ ਸਭਿਅਤਾ ਸੀ।

ਇਨ੍ਹਾਂ ਅਤੇ ਆਰੀਅਨ ਲੋਕਾਂ ਵਿਚਕਾਰ ਮੁੱਖ ਅੰਤਰ ਇਹ ਸੀ ਕਿ ਪਹਿਲਾਂ ਇਹ ਪਸ਼ੂਆਂ ਦੀ ਬਲੀ ਦੇਣ ਦੇ ਸਖਤ ਵਿਰੋਧੀ ਸਨ ਅਤੇ ਕਰਮਕਾਂਡ, ਰੱਬ-ਪ੍ਰਸਤੀ, ਸ਼ਰਧਾ, ਰੀਤੀ ਸੰਸਕਾਰ, ਜਾਤੀਵਾਦ, ਉਚ-ਨੀਚ ਅਤੇ ਪਵਿੱਤ੍ਰਤਾ ਤੋਂ ਰਹਿਤ ਹੀ ਨਹੀਂ ਸਨ, ਸਗੋਂ ਪਸ਼ੂਆਂ ਦਾ ਬਲੀਦਾਨ, ਪੱਥਰ ਦੀ ਮੂਰਤੀ ਪੂਜਾ ਅਤੇ ਫਜ਼ੂਲ ਸੰਸਕਾਰਾਂ ਨੂੰ ਪੂਰਵ-ਜਾਗਰਤੀਕਾਲ ਦਾ ਚਿੱਤ੍ਰਕਾਰ ਸਮਝਦੇ ਸਨ ਜਦਕਿ ਆਰੀਅਨ ਲੋਕ ਇਨ੍ਹਾਂ ਸਭਨਾਂ ਨੂੰ ਆਪਣਾ ਧਰਮ ਸਮਝਦੇ ਸਨ ।

## ਆਰੀਅਨ-ਅਨਾਰੀਅਨ : ਸੰਘਰਸ਼

ਸਿੰਧੂ ਘਾਟੀ ਦੀ ਸੱਭਿਅਤਾ ਆਪਣੇ ਸਮੇਂ ਦੀ ਇਕ ਸ਼ਕਤੀਸ਼ਾਲੀ, ਅਮੀਰਤ ਭਰਪੂਰ ਅਤੇ ਹੁਨਰਮੰਦ ਸਭਿਅਤਾ ਹੋਣ ਦੇ ਸਬੂਤ ਸਿਰਫ ਮੋਹੰਜੋਦਾੜੋ ਅਤੇ ਹੜੱਪਾ ਵਿਚ ਖੋਦੇ ਗਏ ਖੰਡਰਾਂ ਵਿਚੋਂ ਦਿਖਾਈ ਹੀ ਨਹੀਂ ਦਿੰਦੇ ਸਗੋਂ ਰਿਗ ਵੇਦ ਅਤੇ ਦੂਸਰੇ ਵੇਦਾਂ ਵਿਚ ਦਰਜ ਕੀਤੇ ਹੋਏ ਵੀ ਮਿਲਦੇ ਹਨ । ਇਹਨਾਂ ਵਿਚ ਹੀ ਇਸ ਮਹਾਨ ਸਭਿਅਤਾ ਨੂੰ ਨਸ਼ਟ ਕਰਨ ਲਈ ਆਰੀਅਨ ਲੋਕਾਂ ਵਲੋਂ ਅਪਣਾਈ ਗਈ ਵਿਧੀ ਅਤੇ ਹਮਲਿਆਂ ਦੀ ਸੂਚੀ ਵੀ ਵਿਸਥਾਰ ਸਹਿਤ ਮੌਜੂਦ ਹੈ । ਆਰੀਅਨ ਅਤੇ ਅਨਾਰੀਅਨ ਲੋਕ ਕੌਣ ਹਨ ? ਇਸ ਗੱਲ ਤੇ ਵੀ ਵਿਚਾਰ ਕਰਨ ਦੀ ਲੋੜ ਹੈ ਕਿਉਂਕਿ ਜੋ ਪ੍ਰਮਾਣ ਵੇਦਾਂ ਵਿਚੋਂ ਮਿਲਦੇ ਹਨ ਉਨ੍ਹਾਂ ਨੂੰ ਯੂਰਪੀਅਨ ਵਿਦਵਾਨਾਂ ਨੇ ਅੱਖੋਂ ਓਹਲੇ ਕਰਕੇ ਇਕ ਨਵਾਂ ਮੱਤ ਹੀ ਪ੍ਰਚਲਿਤ ਕਰ ਦਿੱਤਾ ਹੈ ਕਿ ਅਨਾਰੀਅਨ ਭਾਰਤ ਦੇ ਆਦੀਵਾਸੀ ਲੋਕ ਹਨ ਅਤੇ ਆਰੀਅਨ ਭਾਰਤ ਦੇ ਬਾਹਰ ਤੋਂ ਆਏ ਹਮਲਾਵਰ ਲੋਕ ਹਨ । ਇਸ ਦੇ ਨਾਲ ਇਹ ਵੀ ਕਿਹਾ ਹੈ ਕਿ ਆਰੀਅਨ ਲੋਕ ਅਨਾਰੀਅਨ ਲੋਕਾਂ ਨਾਲੋਂ ਨਸਲੀ ਤੋਰ ਤੇ ਵੀ ਵੱਖ ਹਨ । ਇਸ ਤੋਂ ਇਹ ਪ੍ਰਸ਼ਨ ਉਠਦਾ ਹੈ ਕਿ ਕੀ ਆਰੀਅਨ ਲੋਕ ਅਨਾਰੀਅਨ ਲੋਕਾਂ ਨਾਲੋਂ ਨਸਲੀ ਤੌਰ ਤੇ ਵਾਕਈ ਵੱਖਰੇ ਹਨ ? ਅਤੇ ਜੇਕਰ ਆਰੀਅਨ ਭਾਰਤ ਦੇ ਬਾਹਰ ਤੋਂ ਆਏ ਹਨ ਤਾਂ ਕਿਥੋਂ ਆਏ ? ਅਤੇ ਕਦੋਂ ਆਏ ? ਇਨ੍ਹਾਂ ਸਵਾਲਾਂ ਬਾਰੇ ਵਿਦਵਾਨਾਂ ਦੇ ਆਪੋ ਆਪਣੇ ਵੱਖਰੇ ਵੱਖਰੇ ਮੱਤ ਹਨ ।

ਅੱਜ ਦੇ ਸ਼ੂਦਰ ਅਤੇ ਬ੍ਰਾਹਮਣ ਇਕ ਦੂਸਰੇ ਨਾਲੋਂ ਧਾਰਮਿਕ, ਸਮਾਜਿਕ ਅਤੇ ਆਰਥਿਕ ਖੇਤਰਾਂ ਦੇ ਨਾਲ ਨਾਲ ਰੀਤੀ ਰਿਵਾਜਾਂ ਅਤੇ ਰਹਿਣ ਸਹਿਣ ਵਿਚ ਇਤਨੀ ਭਿੰਨਤਾਂ ਰਖਦੇ ਹਨ ਕਿ ਇਨ੍ਹਾਂ ਨੂੰ ਇਕ ਨਸਲ ਦੇ ਲੋਕ ਕਹਿਣ ਤੇ ਹਰ

ਵਿਚਾਰਵਾਨ ਝਿਜਕ ਜਾਂਦਾ ਹੈ ਤਾਂ ਇਸ ਪਖੋਂ ਇਹ ਥਿਊਰੀ ਸੰਭਵ ਜਾਪਦੀ ਹੈ। ਪਰ ਇਸ ਨੂੰ ਕਦੀ ਪ੍ਰਮਾਣਿਕ ਢੰਗ ਨਾਲ ਸਿੱਧ ਨਹੀਂ ਕੀਤਾ ਗਿਆ ਅਤੇ ਨਾ ਹੀ ਬੁੱਧੀਜੀਵੀਆਂ ਨੇ ਇਸ ਨੂੰ ਪ੍ਰਮਾਣਿਕ ਕਸੌਟੀ ਤੇ ਪਰਖਿਆ ਹੀ ਹੈ। ਹਕੂਮਤ ਦੀ ਸ਼ਹਿ ਨਾਲ ਯੂਰਪੀਅਨ ਬੁੱਧੀਜੀਵੀਆਂ ਨੇ ਇਸ ਨੂੰ ਪ੍ਰਚਲਿਤ ਕਰ ਦਿੱਤਾ ਅਤੇ ਬ੍ਰਾਹਮਣਸ਼ਾਹੀ ਦੇ ਵਿਦਵਾਨਾਂ ਨੇ ਇਸ ਨੂੰ ਸਵੀਕਾਰ ਕਰ ਲਿਆ। ਇਸ ਤਰ੍ਹਾਂ ਕਰਨਾ ਦੋਹਾਂ ਧਿਰਾਂ ਲਈ ਹੀ ਲਾਭਦਾਇਕ ਸਿੱਧ ਹੋਇਆ ਜਾਪਦਾ ਹੈ, ਕਿਉਂਕਿ ਯੂਰਪੀਅਨਾਂ ਦੀ ਹਕੂਮਤ ਚਲਦੀ ਰਹੀ ਅਤੇ ਬ੍ਰਾਹਮਣਸ਼ਾਹੀ ਦੇ ਬੜੱਪਣ ਨੂੰ ਨਵਾਂ ਜੀਵਨ ਮਿਲਿਆ। ਯੂਰਪੀਅਨ ਲੋਕ ਲੜਾਈਆਂ ਜਿੱਤਦੇ ਹੋਏ ਇਕ ਜੇਤੂ ਦੀ ਹੈਸੀਅਤ ਵਿਚ ਭਾਰਤ ਪੁੱਜੇ ਅਤੇ ਇਹ ਸੁਭਾਵਿਕ ਹੀ ਸੀ ਕਿ ਉਨ੍ਹਾਂ ਨੂੰ ਇਥੋਂ ਦੇ ਲੋਕਾਂ ਨੂੰ ਆਪਸ ਵਿਚ ਇਤਨਾ ਪਹਿਲੋਂ ਹੀ ਵੰਡੇ ਹੋਏ ਦੇਖ ਕੇ ਬੜੀ ਖੁਸ਼ੀ ਹੋਈ ਹੋਵੇਗੀ ਅਤੇ ਇਸ ਤੋਂ ਪੂਰਣ ਲਾਭ ਉਠਾਉਣ ਲਈ ਪੱਛਮ ਵਾਸੀ ਲੋਕਾਂ ਨੇ ਇਥੋਂ ਦੀ ਪਹਿਲੀ ਹੁਕਮਰਾਨ ਜਮਾਤ ਹਿੰਦੂ (ਆਰੀਅਨ) ਨੂੰ ਆਪਣ ਆਪ ਦੇ ਨਜ਼ਦੀਕੀ ਸਿੱਧ ਕਰਨ ਲਈ ਇਹ ਪਰਿਕਲਪਨਾ ਕੀਤੀ ਹੈ ਕਿ ਆਰੀਅਨ ਇਕ ਭਾਰਤ ਦੇ ਆਦੀ-ਵਾਸੀਆਂ ਤੋਂ ਵਖ ਕਿਸਮ ਦੀ ਨਸਲ ਹੈ, ਉਹ ਭਾਰਤ ਵਿਚ ਉਨ੍ਹਾਂ (ਯੂਰਪੀਅਨਾਂ) ਵਾਂਗ ਹੀ ਹਮਲਾਵਰ ਦੀ ਹੈਸੀਅਤ ਵਿਚ ਭਾਰਤ ਪੁੱਜੇ ਅਤੇ ਉਨ੍ਹਾਂ ਦਾ ਅਰੰਭਕ ਘਰ ਵੀ ਉਨ੍ਹਾਂ ਵਾਂਗ ਪੱਛਮ ਜਾਂ ਯੋਰਪ ਹੀ ਹੈ। ਇਸ ਵਿਚਾਰ ਨਾਲ ਉਨ੍ਹਾਂ ਨੇ ਭਾਰਤ ਦੀ ਹੁਕਮਰਾਨ ਜਮਾਤ ਹਿੰਦੂ ਨਾਲ ਪਿਤਾ ਪੁਰਖੀ ਰਿਸ਼ਤਾ ਜੋੜ ਕੇ ਆਪਣੀ ਹਕੂਮਤ ਦੀਆਂ ਜੜ੍ਹਾਂ ਮਜ਼ਬੂਤ ਕਰ ਲੈਣ ਲਈ ਇਸ ਪਰਿਕਲਪਨਾ ਦਾ ਨਿਰਮਾਣ ਕੀਤਾ ਜਾਪਦਾ ਹੈ। ਯੂਰਪੀਅਨ ਲੋਕਾਂ ਦੇ ਰਾਜ ਸਮੇਂ ਇਸ ਪਰਿਕਲਪਨਾ ਦਾ ਖੂਬ ਪ੍ਰਚਾਰ ਕੀਤਾ ਅਤੇ ਸਕੂਲਾਂ ਵਿਚ ਲਾਜ਼ਮੀ ਤੌਰ ਤੇ ਇਸ ਬਾਰੇ ਪੜ੍ਹਾਇਆ ਜਿਸ ਨਾਲ ਇਸ ਨੂੰ ਬੜਾਵਾ ਹੀ ਨਹੀਂ ਮਿਲਿਆ ਸਗੋਂ ਭਾਰਤੀਆਂ ਵਿਚੋਂ ਬਗਾਵਤ ਦੀ ਭਾਵਨਾ ਨੂੰ ਵੀ ਦਬਾਉਣ ਵਿਚ ਕਾਫੀ ਸਫਲਤਾ ਮਿਲੀ ਹੋਵੇਗੀ।

ਦੂਸਰੇ ਪਾਸੇ ਹਿੰਦੂ ਜੋ ਆਪਣੇ ਆਪ ਨੂੰ ਆਰੀਅਨ ਸਮਝਦੇ ਸਨ ਅਤੇ ਸ਼ੂਦਰ ਨੂੰ ਆਪਣੀ ਜਾਤੀ ਤੋਂ ਨੀਚਾ ਮੰਨਦੇ ਸਨ ਉਨ੍ਹਾਂ ਨੂੰ ਨੀਚ ਅਤੇ ਅਪਵਿੱਤਰ ਕਹਿ ਕੇ ਦੁਰਕਾਰਦੇ ਸਨ ਅਤੇ ਆਪਣੇ ਆਪ ਨੂੰ ਸਵਰਨ ਕਹਿ ਕੇ ਬੜੱਪਣ ਅਨੁਭਵ ਕਰਦੇ ਸਨ। ਜਦੋਂ ਯੂਰਪੀਅਨ ਲੋਕਾਂ ਨੇ ਉਨ੍ਹਾਂ ਨਾਲ ਪਿਤਾ ਪੁਰਖੀ ਰਿਸ਼ਤਾ ਜੋੜਿਆ ਤਾਂ

ਇਸ ਗੱਲ ਦੀ ਹਿੰਦੂ ਨੂੰ ਵੀ ਜ਼ਰੂਰ ਖੁਸ਼ੀ ਹੋਣੀ ਹੋਵੇਗੀ ਕਿ ਉਹ ਇਕ ਸ਼ਕਤੀਸ਼ਾਲੀ ਅਗਾਂਹਵਧੂ, ਪਦਾਰਥਵਾਦੀ, ਵਿਗਿਆਨਿਕ ਅਤੇ ਬਹਾਦਰ ਯੂਰਪੀਅਨ ਵਰਗੀ ਉਚੇਰੀ ਨਸਲ ਵਿਚੋਂ ਹਨ ਜਿਸ ਨਾਲ ਬ੍ਰਾਹਮਣ ਨੂੰ ਪਹਿਲੇ ਨਾਲੋਂ ਵੀ ਵਧੇਰੇ ਉਚੇਰੇਪਨ ਦੀ ਅਨੁਭਵਤਾ ਹੋਈ ਹੋਵੇਗੀ, ਇਸ ਲਈ ਹੀ ਇਸ ਵਿਚਾਰ ਨੂੰ ਬਗੈਰ ਪ੍ਰਮਾਣਿਕ ਤੱਥਾਂ ਤੋਂ ਪ੍ਰਖਿਆ ਅੰਧਾਧੁੰਦ ਸਵੀਕਾਰ ਕਰ ਲਿਆ ਗਿਆ ਜਾਪਦਾ ਹੈ।

ਜੇਕਰ ਇਸ ਪਰਿਕਲਪਨਾ ਦੀ ਪੜਚੋਲ ਲਈ ਇਸ ਪ੍ਰਸ਼ਨ ਦੀ ਖੋਜ ਕਰੀਏ ਕਿ ਕੀ ਆਰੀਅਨ ਸ਼ਬਦ ਕਿਸੇ ਨਸਲ ਦੀ ਵਿਆਖਿਆ ਕਰਦਾ ਹੈ ? ਇਸ ਪ੍ਰਸ਼ਨ ਦੇ ਉੱਤਰ ਲਈ ਸਾਨੂੰ ਦਰਸ਼ਨ ਸ਼ਾਸਤ੍ਰ ਦੇ ਵਿਗਿਆਨੀਆਂ ਦੀ ਸਹਾਇਤਾ ਲੈਣੀ ਪਵੇਗੀ। ਸ੍ਰੀ ਮੈਕਸ ਮਿਊਲਰ ਜੋ ਕਿ ਪਹਿਲਾਂ ਆਰੀਅਨ ਨਸਲ ਹੋਣ ਦੀ ਕਾਫੀ ਹਾਮੀ ਭਰਦਾ ਰਿਹਾ ਪਰ ਅੰਤ ਵਿਚ ਇਸ ਸਿੱਟੇ ਤੇ ਪਹੁੰਚਿਆ ਅਤੇ ਆਪਣੇ "ਵਿਗਿਆਨ ਅਤੇ ਭਾਸ਼ਾ" ਨਾਮ ਦੇ ਇਕ ਭਾਸ਼ਣ ਵਿਚ ਇਹ ਸਵੀਕਾਰ ਕੀਤਾ ਕਿ ਆਰੀਅਨ ਨਸਲ ਨਹੀਂ ਹੈ ਪਰ ਆਰੀਆ ਸ਼ਬਦ ਦਾ ਮਤਲਬ ਹੈ ਜ਼ਿਮੀਂਦਾਰ ਜਾਂ ਹੱਲ-ਵਾਹਕ। ਇਨ੍ਹਾਂ ਵਿਚ ਅਤੇ ਫਿਰਤੂ ਕਬੀਲਿਆਂ ਵਿਚ ਇਹ ਹੀ ਅੰਤਰ ਸੀ ਕਿ ਇਹ ਹਲਵਾਹਕ ਸਨ। ਸ੍ਰੀ ਪਾਨਨੀ ਨੇ ਵੀ ਆਰੀਆਂ ਸ਼ਬਦ ਦਾ ਅਰਥ ਉਚੇ ਘਰਾਣੇ ਦਾ ਸਬੰਧੀ ਹੀ ਦਸਿਆ ਹੈ। ਰਿਗ ਵੇਦ ਦੇ ਅਨੁਸਾਰ ਆਰੀਆ (ਛੋਟੀ-ਆ-ਨਾਲ) 88 ਦਫਾ ਆਉਂਦਾ ਹੈ। ਜਿਸ ਦੀ ਵਰਤੋਂ ਚਾਰ ਵੱਖ ਵੱਖ ਭਾਵਾਂ ਨਾਲ ਕੀਤੀ ਗਈ ਹੈ ਜਿਵੇਂ (1) ਦੁਸ਼ਮਣ (2) ਉਚੇ ਘਰਾਣੇ ਵਾਲਾ ਪੁਰਖ (3) ਭਾਰਤ ਦਾ ਨਾਮ (4) ਮਾਲਕ, ਦੇਸ਼ ਅਤੇ ਨਾਗਰਿਕ ਅਤੇ ਆਰੀਆ (ਲੰਬੀ-ਆ-ਨਾਲ) 31 ਦਫਾ ਆਉਂਦਾ ਹੈ ਪਰ ਇਨ੍ਹਾਂ ਵਿਚੋਂ ਕਿਸੇ ਇਕ ਵਾਰ ਵੀ ਇਸ ਭਾਵ ਨਾਲ ਨਹੀਂ ਵਰਤਿਆ ਗਿਆ ਜਿਸ ਦਾ ਮਤਲਬ ਨਸਲ ਨਿਕਲਦਾ ਹੋਵੇ।

ਆਰੀਆ ਸ਼ਬਦ ਦਾ ਮਤਲਬ ਜੇਕਰ ਜ਼ਮੀਨ ਦਾ ਮਾਲਕ ਹੈ ਤਾਂ ਫਿਰ ਇਕ ਦੂਸਰਾ ਸਵਾਲ ਉਠਦਾ ਹੈ ਕਿ ਉਹ ਲੋਕ ਕੌਣ ਸਨ ਜਿਨ੍ਹਾਂ ਨੂੰ ਆਰੀਅਨ ਨਸਲ ਨਾਮ ਨਾਲ ਸੰਬੋਧਨ ਕੀਤਾ ਗਿਆ ? ਇਸ ਬਾਰੇ ਵੀ **ਸ੍ਰੀ ਮੈਕਸ ਮਿਊਲਰ** ਨੇ ਆਪਣੀ "ਸ਼ਬਦਾਂ ਦੀ ਜੀਵਨੀ" ਨਾਮ ਦੀ ਪੁਸਤਕ ਵਿਚ ਇਸ ਪ੍ਰਕਾਰ ਲਿਖਿਆ ਹੈ, "ਉਹ ਕੋਈ ਖੂਨੀ ਲਿਹਾਜ਼ ਨਾਲ ਆਰੀਅਨ ਨਸਲ ਨਹੀਂ ਹੈ। ਆਰੀਅਨ ਸ਼ਬਦ ਵਿਗਿਆਨਕ ਭਾਸ਼ਾ ਵਿਚ ਬਿਲਕੁਲ ਨਸਲ ਤੇ ਢੁਕਵਾਂ ਨਹੀਂ ਹੈ। ਇਸ ਦਾ ਅਸਲੀ ਮਤਲਬ ਭਾਸ਼ਾ ਹੈ ਅਤੇ ਇਹ ਭਾਸ਼ਾ ਤੋਂ ਬਿਨਾਂ ਕੁਝ ਨਹੀਂ। ਜੇਕਰ ਅਸੀਂ

ਆਰੀਅਨ ਨਸਲ ਦੀ ਗਲ ਕਰਦੇ ਹਾਂ ਤਾਂ ਇਹ ਭਾਸ਼ਾ ਬੋਲਣ ਵਾਲਿਆਂ ਨੂੰ ਹੀ ਆਰੀਅਨ ਕਿਹਾ, ਇਸ ਤੋਂ ਸਿਵਾ ਕੁਝ ਨਹੀਂ'' ਅਗੇ ਲਿਖਦੇ ਹਨ ''ਕਿ ਜੇ ਭਾਸ਼ਾ ਵਿਗਿਆਨੀ ਆਰੀਅਨ ਨਸਲ, ਆਰੀਅਨ ਖੂਨ, ਆਰੀਅਨ ਅੱਖਾਂ ਅਤੇ ਆਰੀਅਨ ਵਾਲਾਂ ਦੀ ਗੱਲ ਕਰਦਾ ਹੈ ਉਹ ਬਹੁਤ ਵੱਡੀ ਗੁਨਾਹਗਾਰੀ ਕਰਦਾ ਹੈ'' ਰਿਗ ਵੇਦ ਵਿਚ ਵੀ ਵੈਦਿਕ ਰਿਸ਼ੀਆਂ ਨੇ ਇੰਦਰ ਮਹਾਰਾਜ ਅਗੇ ਇਸ ਪ੍ਰਕਾਰ ਪ੍ਰਾਰਥਨਾ ਕੀਤੀ ਹੈ ''ਓਹ ਇੰਦਰ ਇਸ ਦਾ ਨਿਰਣਾ ਕਰ ਕਿ ਕੌਣ ਦਾਸ, ਦਾਸੂਜ ਅਤੇ ਕੌਣ ਆਰੀਅਨ ਹਨ ਅਤੇ ਉਨ੍ਹਾਂ ਨੂੰ ਵੱਖਰੇ ਵੱਖਰੇ ਕਰ'' (ਰਿਗ ਵੇਦ 1.151.8) ਇਸ ਸ਼ਲੋਕ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਦਾਸ, ਦਾਸੂਜ ਨਸਲੀ ਤੌਰ ਤੇ ਆਰੀਅਨ ਤੋਂ ਵੱਖ ਨਹੀਂ ਸਨ ਜੇਕਰ ਹੁੰਦੇ ਤਾਂ ਸਰਵ ਸ਼ਕਤੀਮਾਨ ਪ੍ਰਮਾਤਮਾਂ ਅਗੇ ਪ੍ਰਤਿਗਿਆਵਾਂ ਕਰਨ ਦੀ ਕੀ ਲੋੜ ਪਈ ਸੀ ਕਿ ਇਨ੍ਹਾਂ ਨੂੰ ਪਹਿਚਾਨ ਕੇ ਵੱਖ ਵੱਖ ਕਰੇ ਕਿਉਂਕਿ ਉਨ੍ਹਾਂ ਦੀ ਪਹਿਚਾਨ ਤਾਂ ਉਨ੍ਹਾਂ ਦੇ ਨਸਲੀ ਚਿੰਨ੍ਹ ਤੋਂ ਹੀ ਪਰਖੇ ਜਾਣ ਤੇ ਹੋ ਸਕਦੀ ਸੀ। ਇਨ੍ਹਾਂ ਹਵਾਲਿਆਂ ਨੂੰ ਮੁੱਖ ਰੱਖ ਕੇ ਇਹ ਸਵੀਕਾਰ ਕਰਨਾ ਹੀ ਪਵੇਗਾ ਕਿ ਆਰੀਅਨ ਨਾਮ ਦੀ ਕੋਈ ਨਸਲ ਨਹੀਂ ਹੈ। ਪਰ ਜੋ ਲੋਕ ਭਾਰਤ ਵਿਚ ਫਿਰਤੂ ਜੀਵਨ ਦਾ ਤਿਆਗ ਕਰਕੇ ਹਲਵਾਹਕ ਬਣ ਗਏ ਅਤੇ ਜਿਨ੍ਹਾਂ ਨੇ ਆਰੀਅਨ ਭਾਸ਼ਾ ਬੋਲਣੀ ਸ਼ੁਰੂ ਕੀਤੀ ਉਨ੍ਹਾਂ ਨੂੰ ਹੀ ਆਰੀਅਨ ਕਹਿ ਕੇ ਸੰਬੋਧਨ ਕੀਤਾ ਗਿਆ ਹੈ।

ਇਹ ਤਾਂ ਸਪਸ਼ਟ ਹੈ ਕਿ ਆਰੀਅਨ ਨਾਮ ਦੀ ਕੋਈ ਨਸਲ ਨਹੀਂ ਹੈ। ਪਰ ਹੁਣ ਦੂਸਰਾ ਸਵਾਲ ਇਹ ਉਠਦਾ ਹੈ ਕਿ ਜੇਕਰ ਆਰੀਅਨ ਲੋਕ ਭਾਰਤ ਦੇ ਬਾਹਰ ਤੋਂ ਆਏ ਹਨ। ਤਾਂ ਕਿਥੋਂ ਅਤੇ ਕਦੋਂ ਆਏ ? ਇਸ ਪ੍ਰਸ਼ਨ ਦੇ ਉਤਰ ਲਈ ਵੀ ਬੁੱਧੀਜੀਵੀਆਂ ਦਾ ਸਹਾਰਾ ਲੈਣਾ ਪਵੇਗਾ । ਜਿਵੇਂ ਸ੍ਰੀ ਬਿਨਫੀ ਨੇ ਆਰੀਅਨਾਂ ਦਾ ਅਰੰਭਕ ਘਰ ਕਾਲੇ ਸਮੁੰਦਰ ਦੇ ਉੱਤਰੀ ਭਾਗ ਵਿਚ ਦਸਿਆ ਹੈ ਤੇ ਉਸ ਦੀ ਇਸ ਥਿਊਰੀ ਦੀ ਬੁਨਿਆਦ ਭਾਸ਼ਾ ਦੀ ਸ਼ਬਦਾਵਲੀ ਉਪਰ ਹੈ। ਉਨ੍ਹਾਂ ਕਿਹਾ ਕਿ ਆਰੀਅਨ ਭਾਸ਼ਾ ਵਿਚ ਸ਼ੇਰ, ਚੀਤਾ ਅਤੇ ਊਠ ਜਿਹੇ ਜਾਨਵਰਾਂ ਦੀ ਘਾਟ ਹੈ ਪਰ ਭਾਰਤ ਵਿਚ ਇਹ ਜਾਨਵਰ ਆਮ ਹਨ ਇਸ ਲਈ ਆਰੀਅਨ ਦਾ ਅਰੰਭਕ ਘਰ ਉਹ ਹੀ ਹੋ ਸਕਦਾ ਹੈ ਜਿਥੇ ਇਹ ਜਾਨਵਰ ਨਾ ਹੋਣ। ਸ੍ਰੀ ਗਾਅਗਰ ਨੇ ਵੀ ਸ੍ਰੀ ਬਿਨਫੀ ਦੀ ਤਰ੍ਹਾਂ ਭਾਸ਼ਾ ਦੀ ਸ਼ਬਦਾਵਲੀ ਦਾ ਹੀ ਆਸਰਾ ਲਿਆ ਹੈ ਪਰ ਉਸ ਨੇ ਆਰੀਅਨ ਦਾ ਅਰੰਭਕ ਘਰ ਉੱਤਰੀ-ਪੱਛਮ ਜਾਂ ਪੱਛਮੀ ਜਰਮਨੀ ਦੇ ਦਰਮਿਆਨ ਦਾ ਹਿੱਸਾ ਦਸਿਆ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਸਫੈਦੇ ਦੇ ਰੁੱਖ, ਭੋਜ ਦੇ ਬਿਰਛ

ਅਤੇ ਬਲੂਤ ਦੇ ਰੁੱਖਾਂ ਦਾ ਜ਼ਿਕਰ ਵੇਦਾਂ ਵਿਚ ਕੀਤਾ ਗਿਆ ਹੈ ਜੋ ਕਿ ਪੱਛਮੀ ਜਰਮਨੀ ਵਿਚੋਂ ਮਿਲਦੇ ਹਨ। ਕਈ ਅਧਿਐਨ ਸ਼ਾਖਾ ਇਹ ਵੀ ਮੰਨਦੀਆਂ ਹਨ ਕਿ ਆਰੀਅਨ ਕੋਕੋਸੀਆ ਜੋ ਕਿ ਰੂਸ ਦਾ ਇਕ ਹਿੱਸਾ ਹੈ ਤੋਂ ਆਏ ਕਿਉਂਕਿ ਉਨ੍ਹਾਂ ਦੇ ਬੱਗੇ ਵਾਲ ਸਨ, ਸਿੱਧਾ ਅਤੇ ਤਿੱਖਾ ਨੱਕ ਅਤੇ ਖੂਬਸੂਰਤ ਚਿਹਰਾ ਸੀ। ਇਸ ਵਿਚਾਰ ਨੂੰ ਤਾਂ ਪ੍ਰੋਫੈਸਰ ਰਿਪਲੀ ਨੇ ਹੀ ਗਲਤ ਸਾਬਤ ਕਰ ਦਿੱਤਾ ਕਿ ਇਸ ਤਰ੍ਹਾਂ ਦੇ ਨੈਣ-ਨਕਸ਼ਾਂ ਵਾਲੇ ਲੋਕ ਤਾਂ ਕੋਕੋਸੀਆ ਦੇ ਸੈਂਕੜੇ ਮੀਲ ਆਲੇ ਦੁਆਲੇ ਨਹੀਂ ਮਿਲਦੇ, ਉਨ੍ਹਾਂ ਨਾਲ ਆਰੀਅਨਾਂ ਦੀ ਕੋਈ ਖੂਨੀ ਸਾਂਝ ਨਹੀਂ ਅਤੇ ਨਾ ਉਹ ਆਰੀਅਨ ਭਾਸ਼ਾਂ ਹੀ ਬੋਲਦੇ ਹਨ ।

ਸ਼੍ਰੀ ਤਿਲਕ ਨੇ ਆਰੀਅਨ ਦਾ ਮੁੱਢਲਾ ਘਰ ਧਰਤੀ ਦਾ ਉੱਤਰੀ ਧੁਰਾ ਅਤੇ ਉੱਤਰੀ ਧਰੁਵ ਦੇ ਦਾਇਰੇ ਦੇ ਦਰਮਿਆਨ ਦਾ ਹਿੱਸਾ ਦਸਿਆ ਹੈ। ਉਹ ਇਸ ਸਿੱਟੇ ਤੇ ਇਸ ਕਰਕੇ ਪੁੱਜੇ ਕਿਉਂਕਿ ਉਥੇ ਰਾਤਾਂ ਲੰਬੀਆਂ ਹੁੰਦੀਆਂ ਹਨ ਅਤੇ ਵੈਦਿਕ ਰਿਸ਼ੀਆਂ ਨੇ ਪੁਰਾਣਿਕ ਕਥਾਵਾਂ ਵਿਚ ਲੰਬੀਆਂ ਰਾਤਾਂ ਦਾ ਉਲੇਖ ਕੀਤਾ ਹੈ। ਡਾ: ਅੰਬੇਡਕਰ ਜੀ ਨੇ ਇਸ ਮੱਤ ਦਾ ਖੰਡਨ ਇਸ ਵਿਚਾਰ ਨਾਲ ਕੀਤਾ ਹੈ ਕਿ ਆਰੀਅਨਾਂ ਦਾ ਮਨਭਾਉਂਦਾ ਜਾਨਵਰ ਘੋੜਾ ਹੈ ਜਿਸ ਦਾ ਆਰੀਅਨ ਦੇ ਜੀਵਨ ਨਾਲ ਖਾਸ ਸਬੰਧ ਹੀ ਨਹੀਂ ਸਗੋਂ ਉਨ੍ਹਾਂ ਦੇ ਧਰਮ ਵਿਚ ਵੀ ਘੋੜੇ ਦੀ ਉਚੇਚੀ ਮਹੱਤਤਾ ਹੈ ਪਰ ਉੱਤਰੀ ਧਰੁਵ ਵਿਚ ਇਹ ਜਾਨਵਰ ਹੈ ਹੀ ਨਹੀਂ। ਰਿਗ ਵੇਦ ਨੂੰ ਘੋਖਿਆਂ ਇਸ ਤਰ੍ਹਾਂ ਦਾ ਕੋਈ ਸਬੂਤ ਨਹੀਂ ਮਿਲਦਾ ਕਿ ਭਾਰਤ ਉਤੇ ਕਿਸੇ ਬਾਹਰਲੀ ਨਸਲ ਨੇ ਹਮਲੇ ਕੀਤੇ ਹਨ। ਸ਼੍ਰੀ ਪੀ. ਟੀ. ਸ਼੍ਰੀਨਿਵਾਸਨ ਆਇੰਗਰ ਜੀ ਆਪਣੀ ਪੁਸਤਕ "ਪੁਰਾਤਨ ਭਾਰਤ ਦੇ ਮੰਤਰਾਂ ਦੀ ਸਦੀ ਵਿਚ ਜੀਵਨ" ਵਿੱਚ ਲਿਖਦੇ ਹਨ ਕਿ ਰਿੱਗ ਵੇਦ ਸਾਮਿਹਤਾ ਦੇ ਮੰਤਰਾਂ ਵਿੱਚ ਆਰੀਆ ਸ਼ਬਦ ਕੋਈ 33 ਵਾਰ ਆਉਂਦਾ ਹੈ ਜਿਨ੍ਹਾਂ ਵਿਚੋਂ 8 ਵਾਰ ਤਾਂ ਦਾਸਾਂ ਦੇ ਵਿਰੋਧੀ ਦਲ ਨੂੰ, 7 ਵਾਰ ਦਾਸੂਜ ਦੇ ਵਿਰੋਧੀ ਦਲ ਨੂੰ ਸੰਬੋਧਨ ਕੀਤਾ ਗਿਆ ਹੈ ਅਤੇ ਬਾਕੀ 18 ਦਫਾ ਵੈਦਿਕ ਆਰੀਅਨਾਂ ਨੂੰ। ਇਸ ਬਾਰੇ ਉਨ੍ਹਾਂ ਦਾ ਵਿਚਾਰ ਹੈ ਕਿ ਆਰੀਆ ਸ਼ਬਦ ਨਾ ਤਾਂ ਵਿਦੇਸ਼ੀਆਂ ਲਈ ਹੀ ਵਰਤਿਆ ਗਿਆ ਹੈ ਅਤੇ ਨਾ ਨਸਲ ਹੋਣ ਦੇ ਨਾਤੇ। ਕਿਉਂਕਿ ਜੇਕਰ ਆਰੀਅਨ ਬਾਹਰੋਂ ਆਏ ਹੁੰਦੇ ਤਾਂ ਇਹ ਸੁਭਾਵਿਕ ਹੀ ਸੀ ਕਿ ਉਹ ਆਪਣੀ ਕੁਲ ਜਾਂ ਨਸਲ ਦਾ ਉਲੇਖ ਥਾਂ ਥਾਂ ਕਰਕੇ ਮਾਣ ਅਨੁਭਵ ਕਰਦੇ ਪਰ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ ਕਿਉਂਕਿ ਉਨ੍ਹਾਂ ਨੇ ਰਿੱਗ ਵੇਦ ਵਿੱਚ 153,972

ਮੰਤਰਾਂ ਵਿੱਚ ਸ਼ਬਦ ਲਿਖੇ ਹਨ ਪਰੰਤੂ ਇਹਨਾਂ ਵਿਚੋਂ ਸਿਰਫ਼ 33 ਵਾਰ ਆਰੀਅਨ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਪ੍ਰੋਫੈਸਰ ਡੀ. ਐਸ. ਤ੍ਰਿਵੇਦੀ ਆਪਣੀ ਪੁਸਤਕ "ਆਰੀਅਨ ਦਾ ਅਰੰਭਕ ਘਰ" ਵਿੱਚ ਇਸ ਪ੍ਰਕਾਰ ਲਿਖਦੇ ਹਨ ਕਿ ਜੇਕਰ ਵਿਦੇਸ਼ੀ ਹਮਲਾਵਰ ਆ ਕੇ ਦੂਸਰੇ ਦੇਸ਼ ਤੇ ਆਪਣਾ ਰਾਜ ਕਾਇਮ ਕਰ ਲੈਣ ਤਾਂ ਉਹ ਉਸ ਨੂੰ ਆਪਣਾ ਘਰ ਜਾਂ ਉਥੇ ਦੇ ਜੀਵਾਂ ਜਾਂ ਚੀਜ਼ਾਂ ਨੂੰ ਆਪਣੀਆਂ ਨਹੀਂ ਸਮਝਦੇ। ਪਰ ਆਰੀਅਨਾਂ ਨੇ ਤਾਂ ਰਿੱਗ ਵੇਦ ਵਿੱਚ ਇਸ ਪ੍ਰਕਾਰ ਲਿਖਿਆ ਹੈ, "ਮੇਰੀ ਗੰਗਾ, ਮੇਰੀ ਜਮਨਾ ਅਤੇ ਮੇਰੀ ਸਰਸਵਤੀ" (ਰਿਗ ਵੇਦ 10.75.5) ਇਹਨਾਂ ਨਦੀਆਂ ਨੂੰ ਇਤਨੀ ਸ਼ਰਧਾ ਅਤੇ ਫਖਰ ਨਾਲ ਸੰਬੋਧਨ ਕੀਤਾ ਗਿਆ ਹੈ ਇਸ ਤਰ੍ਹਾਂ ਕੋਈ ਵਿਦੇਸ਼ੀ ਨਹੀਂ ਕਰ ਸਕਦਾ। ਇਤਨਾ ਹੀ ਨਹੀਂ ਰਿੱਗ ਵੇਦ ਦੇ ਸ਼ਲੋਕਾਂ 6.33.3; 7.83.1 ; 8.51.9: 10.102. 3: ਵਿਚ ਦਾਸ, ਦਾਸੂਜ ਅਤੇ ਆਰੀਅਨਾਂ ਨੇ ਇਕੱਠੇ ਹੋ ਕੇ ਆਪਣੇ ਦੁਸ਼ਮਣ ਦਾ ਮੁਕਾਬਲਾ ਕੀਤਾ ਹੈ। ਇਸ ਤਰ੍ਹਾਂ ਦੀ ਸੰਧੀ ਵਿਦੇਸ਼ੀਆਂ ਨਾਲ ਨਹੀਂ ਹੋ ਸਕਦੀ ਇਹ ਤਾਂ ਆਪਣੇ ਦੇਸ਼ ਵਾਸੀਆਂ ਨਾਲ ਹੀ ਹੋ ਸਕਦੀ ਹੈ।

ਆਰੀਅਨ ਨਸਲ ਹੋਣ ਦੀ ਪਰਿਕਲਪਨਾ ਨੂੰ ਬੜ੍ਹਾਵਾ ਦੇਣ ਲਈ ਇਹ ਵੀ ਦਲੀਲ ਦਿੱਤੀ ਜਾਂਦੀ ਹੈ ਕਿ ਦਾਸ ਦਾਸੂਜ ਰੰਗ ਦੇ ਕਾਲੇ ਸਨ ਅਤੇ ਆਰੀਅਨ ਰੰਗ ਦੇ ਗੋਰੇ ਸਨ ਅਤੇ ਇਹ ਇਕ ਖਾਸ ਕਾਰਨ ਸੀ ਕਿ ਇਨ੍ਹਾਂ ਵਿੱਚ ਇਤਨਾ ਨਸਲੀ ਵਿਤਕਰਾ ਰਿਹਾ। ਇਸ ਦਲੀਲ ਵਿੱਚ ਵੀ ਕੋਈ ਦਮ ਨਹੀਂ ਲਗਦਾ ਕਿਉਂਕਿ ਸ਼ਿਵ, ਕ੍ਰਿਸ਼ਨ, ਰਾਮ ਚੰਦਰ ਵਿਸ਼ਨੂੰ ਅਤੇ ਅਨੇਕਾਂ ਹੋਰ ਵੈਦਿਕ ਰਿਸ਼ੀ ਰੰਗ ਦੇ ਕਾਲੇ ਸਨ ਪਰ ਫਿਰ ਵੀ ਇਹ ਸਭ ਆਰੀਅਨਾਂ ਦੇ ਪੂਜਕ ਹਨ। ਇਹ ਹੀ ਨਹੀਂ ਰਿੱਗ ਵੇਦ ਵਿਚ ਕੁਝ ਵਿਆਹ ਸ਼ਾਦੀਆਂ ਦੇ ਉਲੇਖ ਮਿਲਦੇ ਹਨ ਜਿਨ੍ਹਾਂ ਵਿੱਚ ਰੰਗ ਦੀ ਵੀ ਵਿਆਖਿਆ ਕੀਤੀ ਗਈ ਹੈ। ਇਹ ਵਿਆਖਿਆ ਨਫਰਤ ਦੀ ਭਾਵਨਾ ਨਾਲ ਨਹੀਂ ਸਗੋਂ ਇਕ ਨੇਕ ਦਰਸ਼ਨ ਪੱਖੋਂ ਕੀਤੀ ਗਈ ਹੈ। ਇਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਭਾਰਤ ਵਿਚ ਦਾਸਾਂ, ਦਾਸੂਜ ਅਤੇ ਆਰੀਅਨਾਂ ਵਿਚ ਕੋਈ ਰੰਗ ਦਾ ਮੱਤਭੇਦ ਨਹੀਂ ਸੀ ਅਤੇ ਨਾ ਹੀ ਅੱਜ ਹੈ। ਅੱਜ ਵੀ ਭਾਰਤ ਦੀ ਹਰ ਜਾਤੀ ਅਤੇ ਪਰਿਵਾਰਾਂ ਵਿੱਚ ਵੀ ਕਾਲੇ ਗੋਰੇ ਲੋਕ ਮਿਲ ਜਾਂਦੇ ਹਨ ਅਤੇ ਪ੍ਰਾਚੀਨ ਭਾਰਤ ਵਿਚ ਵੀ ਇਸ ਤੋਂ ਕੋਈ ਵੱਖ ਨਹੀਂ ਹੋਵੇਗਾ। ਕੁਝ ਯੂਰਪੀਅਨ ਵਿਦਵਾਨਾਂ ਨੇ ਆਰੀਅਨਾਂ ਦਾ ਰੰਗ ਗੋਰਾ ਦਸ ਕੇ ਹੀ ਉਸ ਦਾ ਅਰੰਭਕ ਜੀਵਨ ਯੂਰਪ ਦਸਿਆ ਹੈ। ਪ੍ਰੋਫੈਸਰ

ਰਿਪਲੀ ਦੇ ਕਥਨ ਅਨੁਸਾਰ "ਯੂਰਪੀਅਨ ਲੋਕ ਅਰੰਭਕ ਸਮੇਂ ਵਿੱਚ ਰੰਗ ਦੇ ਗੋਰੇ ਨਹੀਂ ਸਗੋਂ ਕਾਲੇ ਸਨ।" ਬਹੁਤ ਸਾਰੇ ਯੂਰਪੀਅਨ ਵਿਦਵਾਨਾਂ ਨੇ ਸ਼ਬਦ ਵਰਣ ਦਾ ਵੀ ਮਤਲਬ ਰੰਗ ਹੀ ਕਢਿਆ ਹੈ ਪਰ ਵਰਣ ਸ਼ਬਦ ਦਾ ਅਸਲੀ ਮਤਲਬ "ਯਕੀਨ, ਧਾਰਮਿਕ ਸਿਧਾਂਤ, ਅਤੇ ਵਿਸ਼ਵਾਸ ਹੈ" ਇਨ੍ਹਾਂ ਸਭ ਪਹਿਲੂਆਂ ਨੂੰ ਮੁੱਖ ਰੱਖ ਕੇ ਅਸੀਂ ਇਸ ਨਤੀਜੇ ਤੇ ਪੁਜਦੇ ਹਾਂ ਕਿ ਵੈਦਿਕ ਸਮੇਂ ਵਿਚ ਆਰੀਅਨ ਨਾਮ ਦੀ ਕੋਈ ਨਸਲ ਨਹੀਂ ਸੀ, ਨਾ ਵੇਦ ਇਸ ਗੱਲ ਦੀ ਹੀ ਹਾਮੀ ਭਰਦੇ ਹਨ ਕਿ ਆਰੀਅਨਾਂ ਨੇ ਭਾਰਤ ਤੇ ਬਾਹਰੋਂ ਹਮਲੇ ਕੀਤੇ ਹਨ ਅਤੇ ਦਾਸਾ ਅਤੇ ਦਾਸੂਜ ਨੂੰ ਹਰਾਇਆ ਜੋ ਕਿ ਭਾਰਤ ਦੇ ਆਦੀਵਾਸੀ ਸਨ। ਇਸ ਲਈ ਇਹ ਕਹਿਣਾ ਹੀ ਪਵੇਗਾ ਕਿ ਜਿਥੇ ਦਾਸਾ, ਦਾਸੂਜ ਅਤੇ ਆਰੀਅਨਾਂ ਵਿਚਕਾਰ ਕੋਈ ਨਸਲੀ ਭਿੰਨਤਾ ਨਹੀਂ ਹੈ ਉਥੇ ਆਰੀਅਨ ਨਾਮ ਦੀ ਨਸਲ ਨੇ ਭਾਰਤ ਤੇ ਬਾਹਰ ਤੋਂ ਕੋਈ ਹਮਲੇ ਨਹੀਂ ਕੀਤੇ ਅਤੇ ਉਹ ਹਮਲੇ ਕਦੋਂ ਕੀਤਿਆਂ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

ਹੁਣ ਇਹ ਸਵਾਲ ਤਾਂ ਜ਼ਰੂਰ ਉਠਦਾ ਹੈ ਕਿ ਜੇਕਰ ਆਰੀਅਨ ਵਿਚਕਾਰ ਕੋਈ ਨਸਲੀ ਭਿੰਨਤਾ ਨਹੀਂ ਤਾਂ ਅੱਜ ਦੇ ਭਾਰਤ ਵਿਚ ਹਿੰਦੂ ਅਤੇ ਸ਼ੂਦਰ ਜੋ ਆਰੀਅਨ ਅਤੇ ਅਨਾਰੀਅਨ ਦੀ ਹੀ ਸੰਤਾਨ ਹਨ ਤੇ ਇਹਨਾਂ ਵਿਚਕਾਰ ਇਤਨੀ ਨਫਰਤ ਅਤੇ ਉਚ-ਨੀਚ ਦਾ ਪਾੜਾ ਕਿਉਂ ? ਇਸ ਪ੍ਰਸ਼ਨ ਦੇ ਉੱਤਰ ਲਈ ਸਾਨੂੰ ਆਰੀਅਨਾਂ ਦੀ ਧਾਰਮਿਕ ਵਿਧੀ ਦੀ ਪੜਚੋਲ ਕਰਨ ਤੋਂ ਬਾਅਦ ਪਤਾ ਲਗਦਾ ਹੈ ਕਿ ਇਹ ਪਾੜਾ ਨਸਲੀ ਨਹੀਂ ਸਗੋਂ ਧਾਰਮਿਕ ਹੈ। ਇਹ ਵੈਦਿਕ ਅਤੇ ਅਵੈਦਿਕ ਧਰਮੀ ਲੋਕਾਂ ਦਰਮਿਆਨ ਹੋਈਆਂ ਲੜਾਈਆਂ ਦਾ ਨਤੀਜਾ ਹੈ। ਰਿੱਗ ਵੇਦ ਵਿੱਚ ਵੈਦਿਕ ਰਿਸ਼ੀਆਂ ਵਲੋਂ ਕੀਤੀਆਂ ਪ੍ਰਾਰਥਨਾਵਾਂ ਤੋਂ ਕੁਝ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਜਿਵੇਂ "ਅਸੀਂ ਦਾਸੂਜ" ਦੇ ਝੁਰਮਟ ਵਿਚਕਾਰ ਰਹਿ ਰਹੇ ਹਾਂ ਜੋ ਕਿ ਧਾਰਮਿਕ ਬਲੀਆਂ ਨਹੀਂ ਦਿੰਦੇ ਅਤੇ ਨਾ ਕਿਸੇ ਵਿਚ ਯਕੀਨ ਹੀ ਰਖਦੇ ਹਨ। ਉਨ੍ਹਾਂ ਦੇ ਆਪਣੇ ਰੀਤੀ ਰਿਵਾਜ ਹਨ ਅਤੇ ਉਹ ਆਦਮੀ ਕਹਿਲਾਉਣ ਦਾ ਕੋਈ ਹੱਕ ਨਹੀਂ ਰੱਖਦੇ ਹਨ : ਉਹ ! ਤੂੰ ਦੁਸ਼ਮਣਾਂ ਦਾ ਤੁਖਮ ਉਡਾਉਣ ਵਾਲਿਆ, ਉਨ੍ਹਾਂ ਦਾ ਸਰਵਨਾਸ਼ ਕਰ ਅਤੇ ਦਾਸਾਂ ਨੂੰ ਘਾਇਲ ਕਰ (ਰਿਗਵੇਦ 10.22.8:) ਉਹ ! ਇੰਦਰ ਅਤੇ ਅਗਨੀ, ਉਹ ! ਨੇਕੀ ਅਤੇ ਚੰਗਿਆਈ ਦੇ ਰੱਖਿਅਕੋ, ਉਨ੍ਹਾਂ ਦਾਸਾਂ ਅਤੇ ਆਰੀਅਨਾਂ ਨੂੰ ਦਬਾਉ ਜੋ ਸਾਨੂੰ ਤੰਗ ਕਰਦੇ ਹਨ। (ਰਿਗਵੇਦ 6.33.3)।

"ਓ ਇੰਦਰ, ਜਿਸ ਨੇ ਸਾਨੂੰ ਹਤਿਆਰੇ ਰਾਕਸ਼ਾਂ ਅਤੇ ਇੰਡੂਸ ਨਦੀ ਦੇ ਕਿਨਾਰੇ ਰਹਿਣ ਵਾਲੇ ਅਨਾਰੀਅਨਾਂ ਤੋਂ ਬਚਾਇਆ। ਹੁਣੇ ਤੂੰ ਦਾਸਾਂ ਨੂੰ ਹਥਿਆਰਾਂ ਤੋਂ ਵਾਂਝੇ ਕਰ ਦੇ" (ਰਿਗ ਵੇਦ 8.24.27) ਓ! ਤੂੰ ਬਹੁਤ ਪੂਜਕ ਇੰਦਰਾ ਉਹ ਦਾਸ ਅਤੇ ਅਨਾਰੀਅਨ ਜੋ ਅਧਰਮੀ ਹਨ ਅਤੇ ਜੋ ਸਾਡੇ ਦੁਸ਼ਮਣ ਹਨ ਤੂੰ ਸਾਨੂੰ ਅਸ਼ੀਰਵਾਦ ਦੇ ਤਾਂ ਕਿ ਅਸੀਂ ਉਨ੍ਹਾਂ ਨੂੰ ਆਸਾਨੀ ਨਾਲ ਜਿੱਤ ਸਕੀਏ, ਤੇਰੀ ਮਦਦ ਨਾਲ ਅਸੀਂ ਉਨ੍ਹਾਂ ਨੂੰ ਜਾਨੋਂ ਮਾਰ ਦੇਵਾਂਗੇ। (ਰਿਗ ਵੇਦ 10.38.3) ਉਹ! ਤੂੰ ਮਾਮੀਉ ਤੂੰ ਉਸਨੂੰ ਸਭ ਬਹਾਦਰੀ ਦੇਦੇ ਜੋ ਤੇਰੇ ਅਗੇ ਪ੍ਰਾਰਥਨਾ ਕਰਦਾ ਹੈ। ਤੇਰੀ ਮਦਦ ਨਾਲ ਅਸੀਂ ਆਪਣੇ ਦਾਸੂਜ ਅਤੇ ਆਰੀਅਨ ਦੁਸ਼ਮਣਾਂ ਦਾ ਸਰਵਨਾਸ਼ ਕਰ ਦੇਵਾਂਗੇ। (ਰਿਗ ਵੇਦ 10.86.19)

ਉਪਰ ਲਿਖੇ ਸ਼ਲੋਕਾਂ ਤੋਂ ਇਹ ਸਪਸ਼ਟ ਹੈ ਕਿ ਇਹ ਝਗੜੇ ਨਸਲੀ ਜਾਂ ਵਿਦੇਸ਼ੀਆਂ ਨਾਲ ਨਹੀਂ ਹਨ, ਸਗੋਂ ਧਾਰਮਿਕ ਹਨ। ਆਰੀਅਨ ਉਨ੍ਹਾਂ ਦਾ ਨਾਂ ਪੱਕ ਗਿਆ ਜਿਨ੍ਹਾਂ ਨੇ ਬ੍ਰਾਹਮਣ ਦੀ ਧਾਰਮਿਕ ਉੱਚਤਾ ਨੂੰ ਪ੍ਰਵਾਨ ਕੀਤਾ ਹੈ ਅਤੇ ਅਨਾਰੀਅਨ ਉਹ ਰਹਿ ਗਏ ਜਿਨ੍ਹਾਂ ਨੇ ਬ੍ਰਾਹਮਣ ਨੂੰ ਆਪਣਾ ਗੁਰੂ ਮੰਨਣ ਤੋਂ ਇਨਕਾਰ ਕਰ ਦਿੱਤਾ। ਬ੍ਰਾਹਮਣ ਨੇ ਅਨਾਰੀਅਨ ਵਿਰੁੱਧ ਈਰਖਾ ਦੀ ਅੱਗ ਉਗਲਣੀ ਸ਼ੁਰੂ ਕੀਤੀ ਜਿਸ ਦਾ ਨਤੀਜਾ ਇਹ ਨਿਕਲਿਆ ਕਿ ਸਿੰਧੂ ਘਾਟੀ ਦੇ ਲੋਕਾਂ ਅਤੇ ਬ੍ਰਾਹਮਣਸ਼ਾਹੀ ਦੇ ਲੋਕਾਂ ਵਿਚਕਾਰ ਯੁੱਧ ਹੋਏ।

ਸਿੰਧੂ ਘਾਟੀ ਦੇ ਲੋਕਾਂ ਅਤੇ ਬ੍ਰਾਹਮਣਸ਼ਾਹੀ ਦੇ ਲੋਕਾਂ ਵਿਚਕਾਰ ਇਹ ਯੁੱਧ 1500 ਜਾਂ 1300 ਬੀ. ਸੀ. ਤੋਂ ਲੈ ਕੇ 800 ਜਾਂ 700 ਬੀ. ਸੀ. ਤਕ ਹੁੰਦੇ ਰਹੇ। 700 ਜਾਂ 800 ਸਾਲ ਦੇ ਇਸ ਘੋਲ ਦੇ ਅੰਤ ਵਿਚ ਸਿੰਧੂ ਘਾਟੀ ਦੇ ਲੋਕ ਹਾਰ ਗਏ। ਬ੍ਰਾਹਮਣ ਨੇ ਆਪਣੀ ਉੱਚਤਾ ਸਥਾਪਿਤ ਕਰਨ ਲਈ ਇਸ ਨਫਰਤ ਦੀ ਭੱਠੀ ਵਿਚ ਸਿੰਧੂ ਘਾਟੀ ਦੀ ਸੰਪੂਰਨ ਸਭਿਅਤਾ ਬਲੀ ਚਾੜ੍ਹ ਦਿਤੀ। ਇਸ ਯੁੱਧ ਦੇ ਹਵਾਲੇ ਰਿੱਗ ਵੇਦ ਵਿਚੋਂ ਖੂਬ ਮਿਲਦੇ ਹਨ ਜੋ ਕਿ ਇਸ ਪ੍ਰਕਾਰ ਹਨ :

ਰਿੱਗ ਵੇਦ ਦੇ ਇਸ ਸ਼ਲੋਕ ਵਿਚ ਦਾਸਾਂ ਦੇ ਵਰੀਚੀਵੰਤ ਨਾਮ ਦੇ ਰਾਜੇ ਦੀ (ਹੜੱਪਿਆ) ਜੋ ਕਿ ਅੱਜ ਹੜੱਪਾ ਨਾਮ ਨਾਲ ਪ੍ਰਸਿੱਧ ਹੈ, ਵਿਚ ਰਾਜਧਾਨੀ ਸੀ। ਜਿਸ ਉਤੇ ਆਰੀਆਂ ਨੇ ਅਬੀਅਵਰਤੀ ਚਾਏਮਨ ਦੀ ਅਗਵਾਈ ਹੇਠ ਲਗਾਤਾਰ ਹਮਲੇ ਕੀਤੇ ਤਾਂ ਅੰਤ ਵਿਚ ਵਰੀਚੀਵੰਤ ਨੂੰ ਅਬੀਅਵਰਤੀ ਚਾਏਮਨ ਨੇ ਹਰਾ ਦਿਤਾ

ਅਤੇ ਉਸ ਨੂੰ ਜਾਨੋਂ ਮਾਰ ਕੇ ਸਾਰੀ ਫੌਜ ਅਤੇ ਆਮ ਜਨਤਾ ਦਾ ਕਤਲੇਆਮ ਕੀਤਾ। ਹੜੱਪਿਆ ਨੂੰ ਲੁੱਟਣ ਤੋਂ ਬਾਅਦ ਉਸ ਨੂੰ ਢਹਿ-ਢੇਰੀ ਕਰ ਦਿੱਤਾ। (ਰਿਗ ਵੇਦ 6.27.5) ਇਸ ਕਤਲੇਆਮ ਦੇ ਸਬੂਤ ਹੜੱਪਾ ਦੇ ਖੋਦੇ ਗਏ ਖੰਡਰਾਂ ਵਿਚੋਂ ਬੱਚੇ, ਔਰਤਾਂ, ਬੁੱਢੇ ਅਤੇ ਜਵਾਨਾਂ ਦੀਆਂ ਕਲਮਾਂ ਕੀਤੀਆਂ ਹੋਈਆਂ ਹੱਡੀਆਂ ਦੇ ਢੇਰ ਮਿਲਦੇ ਹਨ।

ਰਿੱਗ ਵੇਦ 96.13.15 ਅਤੇ 4.16.13 ਦੇ ਸ਼ਲੋਕਾਂ ਵਿਚ ਕ੍ਰਿਸ਼ਨ ਨਾਮ ਦੇ ਰਾਜੇ ਦਾ ਜਿਕਰ ਆਉਂਦਾ ਹੈ ਜਿਸਦਾ ਰਾਜ ਅਨਸਵਤੀ (ਅੱਜ ਕੱਲ੍ਹ ਜਮਨਾ ਨਾਮ ਨਾਲ ਪ੍ਰਸਿੱਧ ਹੈ) ਨਾਮ ਦੀ ਨਦੀ ਦੇ ਕਿਨਾਰੇ ਸੀ। ਇਸ ਨੂੰ ਬਹੁਤ ਸ਼ਕਤੀਸ਼ਾਲੀ ਕਿਹਾ ਗਿਆ ਹੈ ਉਸ ਦੀਆਂ 50,000 ਫੌਜਾਂ ਦਾ ਜ਼ਿਕਰ ਕੀਤਾ ਗਿਆ ਹੈ। ਉਸ ਨੂੰ ਵੀ ਹਿੰਦੂ ਆਰੀਅਨਾਂ ਨੇ ਹਰਾ ਕੇ ਜਾਨੋਂ ਮਾਰਿਆ ਅਤੇ ਫੌਜਾਂ ਦਾ ਤੇ ਨਾਗਰਿਕਾਂ ਦਾ ਕਤਲੇਆਮ ਕੀਤਾ। ਇਨ੍ਹਾਂ ਸਭ ਜੰਗਾਂ ਵਿਚ ਔਰਤਾਂ, ਬੱਚਿਆਂ ਅਤੇ ਆਮ ਵਾਸੀਆਂ ਦਾ ਕਤਲ ਕਰਨ ਦੀ ਵਿਧੀ ਨੂੰ ਬਾਰ ਬਾਰ ਦੁਹਰਾਇਆ ਗਿਆ ਹੈ।

ਰਿੱਗ ਵੇਦ 26.6 ਦੇ ਸ਼ਲੋਕ ਵਿਚ ਚਾਮੂਰੀ ਨਾਮ ਦੇ ਰਾਜੇ ਦੀਆਂ 60,000 ਫੌਜਾਂ ਦੱਸੀਆਂ ਗਈਆਂ ਹਨ। ਇਸ ਕਰਕੇ ਇੰਦਰ ਨੇ ਖੁਦ ਇਸ ਤੇ ਚੜ੍ਹਾਈ ਕੀਤੀ। ਚਾਮੂਰੀ ਅਤੇ ਉਸ ਦੇ ਬਹਾਦਰਾਂ ਨੇ ਉਸ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ ਅਤੇ ਅੰਤ ਵਿਚ ਇਸ ਕੋਲੋਂ ਹਾਰ ਖਾ ਗਏ। ਲਿਖਿਆ ਗਿਆ ਹੈ ਕਿ ਇੰਦਰ ਨੇ ਫੌਜੀਆਂ ਅਤੇ ਨਾਗਰਿਕਾਂ ਸਭਨਾਂ ਨੂੰ ਜਾਨੋਂ ਮਾਰ ਦਿੱਤਾ।

ਰਿੱਗ ਵੇਦ : 7.94.5. ਵਰੀਚੋ ਨਾਮ ਦੇ ਮੁੱਖੀ ਅਤੇ ਉਸ ਦੇ ਸਾਥੀਆਂ ਨੂੰ ਪਰਿਵਾਰਾਂ ਸਮੇਤ ਮੌਤ ਦੇ ਘਾਟ ਉਤਾਰ ਦਿੱਤਾ। ਰਿੱਗ ਵੇਦ 10.4.9 ਅਟਕਾ ਨਾਮ ਦੇ ਦਾਸੂਜ ਰਾਜੇ ਨੂੰ, ਰਿੱਗ ਵੇਦ 6.26.27 ਸੁਸਾ ਨਾਮ ਦੇ ਰਾਜੇ ਅਤੇ ਕਸੇਮਕ ਨਾਮ ਦੇ ਬਨਾਰਸ ਦੇ ਰਾਜੇ ਨੂੰ ਇੰਦਰ ਨੇ ਖੁਦ ਮਾਰਿਆ। ਇਸੇ ਪ੍ਰਕਾਰ ਰਿੱਗ ਵੇਦ 2.14.4 ਆਰਬੂਦਾ ਜਿਸ ਨੂੰ ਆਸੁਰ ਲਿਖਿਆ ਹੈ, ਗੰਗਾ ਦੇ ਕਿਨਾਰੇ ਦੇ ਰਾਜੇ ਅਲੀਬੁਸ, ਧੂਨੀ ਅਤੇ ਪਿਪਰੀ ਅਤੇ ਅਨੇਕਾਂ ਹੋਰ ਰਾਜਿਆਂ ਦਾ ਇਹੋ ਹਾਲ ਹੋਇਆ ਹੈ ਜਿਨ੍ਹਾਂ ਦਾ ਉਲੇਖ ਅਨੇਕਾਂ ਹੋਰ ਰਿੱਗ ਵੇਦ ਦੇ ਸ਼ਲੋਕਾਂ ਵਿਚੋਂ ਮਿਲ ਜਾਂਦਾ ਹੈ।

ਇਨ੍ਹਾਂ ਹਵਾਲਿਆਂ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਹਿੰਦੂਆਂ ਦਾ ਇਹ ਕਹਿਣਾ ਗਲਤ ਹੈ ਕਿ ਸ਼ੂਦਰ ਜੋ ਕਿ ਅਵੈਦਿਕ ਧਰਮੀ ਲੋਕਾਂ ਦੀ ਹੀ ਸੰਤਾਨ ਹਨ, ਹਮੇਸ਼ਾਂ ਲਈ ਹੀ ਸ਼ੂਦਰ ਅਤੇ ਜਨਮ ਤੋਂ ਹੀ ਬ੍ਰਹਮਾਂ ਦੇ ਪੈਰਾਂ ਵਿਚੋਂ ਪੈਦਾ ਹੋਏ ਹਨ, ਸਗੋਂ ਇਹ ਹਾਰੇ ਹੋਏ ਲੋਕ ਹੜੱਪਾ, ਚੰਨੋਧਾਰੋ, ਮੋਹੰਜੋਦਾੜੋ ਅਤੇ ਅਨੇਕਾਂ ਹੋਰ ਸਿੰਧੂ ਘਾਟੀ ਦੇ ਖ਼ੂਬਸੂਰਤ ਸ਼ਹਿਰਾਂ ਦੇ ਉਸਾਰੂ ਅਤੇ ਸਿੰਧੂ ਘਾਟੀ ਦੀ ਸਭਿਅਤਾ ਦੇ ਬਾਨੀ ਸਨ । ਵੈਦਿਕ ਧਰਮੀ ਬ੍ਰਾਹਮਣ ਅਤੇ ਸਿੰਧੂ ਘਾਟੀ ਦੇ ਲੋਕਾਂ ਵਿਚਕਾਰ ਇਹ ਯੁੱਧ ਹੋਣ ਕਰਕੇ ਹੀ ਆਪਸ ਵਿਚ ਇਤਨੀ ਨਫਰਤ ਨਹੀਂ ਸੀ, ਸਗੋਂ ਉਨ੍ਹਾਂ ਦੀ ਇਕ ਦੂਸਰੇ ਨਾਲ ਸਿਧਾਂਤਕ ਦੁਸ਼ਮਣੀ ਵੀ ਸੀ ਅਤੇ ਉਹ ਇਹ ਸੀ ਕਿ ਸਿੰਧੂ ਘਾਟੀ ਦੇ ਲੋਕਾਂ ਨੇ ਇਕ ਐਸੀ ਸਭਿਅਤਾ ਦਾ ਉਸਾਰ ਕੀਤਾ ਹੋਇਆ ਸੀ ਜਿਸ ਦੀ ਬੁਨਿਆਦ ਭਾਈਵਾਲਤਾ, ਨਾਸਤਿਕਤਾ, (ਕਾਰੀਗਰੀ), ਬਹਾਦਰੀ, ਆਜ਼ਾਦੀ ਅਤੇ ਬਰਾਬਰਤਾ ਤੇ ਰੱਖੀ ਹੋਈ ਸੀ ਜਦ ਕਿ ਵੈਦਿਕ ਧਰਮੀ ਪ੍ਰੋਹਿਤ ਬ੍ਰਾਹਮਣ ਨੇ ਆਪਣੇ ਮਜ਼ਹਬ ਦੀ ਬੁਨਿਆਦ, ਵਰਣਵਿਵਸਥਾ, ਛੋਟਾ-ਬੜਾ, ਰੱਬ-ਪ੍ਰਸਤੀ, ਰੀਤੀ ਸੰਸਕਾਰ, ਮੂਰਤੀ ਪੂਜਾ, ਪਵਿੱਤਰ, ਅਪਵਿੱਤਰ ਅਤੇ ਬਲੀਆਂ ਦੇਣ ਤੇ ਰੱਖੀ ਹੋਈ ਸੀ । ਇਹ ਸਿਧਾਂਤਕ ਭਿੰਨਤਾ ਹੋਣ ਕਰ ਕੇ ਅਨਾਰੀਅਨ ਲੋਕਾਂ ਨੇ ਬ੍ਰਾਹਮਣ ਦੀ ਉੱਚਤਾ ਅਤੇ ਵੈਦਿਕ ਧਰਮ ਨੂੰ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਸੀ । ਇਸ ਲਈ ਬ੍ਰਾਹਮਣ ਨੇ ਅਨਾਰੀਅਨਾਂ ਨੂੰ ਜੰਗ ਦੇ ਮੈਦਾਨ ਵਿਚ ਹਾਰ ਦੇਣਾ ਹੀ ਕਾਫੀ ਨਹੀਂ ਸਮਝਿਆ, ਸਗੋਂ ਉਨ੍ਹਾ ਦੇ ਗਲਾਂ ਵਿਚ ਸਦੀਵੀ ਗੁਲਾਮੀ ਦੇ ਫ਼ੰਦੇ ਦੇ ਨਾਲ ਨਾਲ ਹਮੇਸ਼ਾ ਲਈ ਅਪਵਿੱਤਰਤਾ ਅਤੇ ਅਛੂਤਪਨ ਦਾ ਫੱਟਾ ਪਾਉਣਾ ਚਾਹਿਆ । ਇਸ ਕਰਕੇ ਬ੍ਰਾਹਮਣ ਨੇ ਇਨ੍ਹਾਂ ਹਾਰੇ ਹੋਏ ਲੋਕਾਂ ਵਿਚੋਂ ਉਹ ਸਭ ਗੁਣ ਨਸ਼ਟ ਕਰ ਦੇਣੇ ਚਾਹੇ ਜਿਨ੍ਹਾਂ ਦੇ ਹੋਣ ਕਾਰਨ ਉਨ੍ਹਾਂ ਨੇ ਇਮਾਰਤ ਉਸਾਰੂ ਹੁਨਰ, ਮੂਰਤੀ ਘੜਤ ਅਤੇ ਮੀਨਾਕਾਰੀ ਦੀ ਕਾਰੀਗਰੀ, ਅਤੇ ਸੂਰਬੀਰਤਾ ਦੇ ਖੇਤਰ ਵਿਚ ਉਨ੍ਹਾਂ ਨੇ ਯੱਸ਼ ਪ੍ਰਾਪਤ ਕੀਤਾ ਹੈ ਅਤੇ ਅੱਜ ਕੋਈ ਤਿੰਨ ਚਾਰ ਹਜ਼ਾਰ ਸਾਲ ਗੁਜ਼ਰ ਜਾਣ ਤੋਂ ਬਾਦ ਵੀ ਜੇਕਰ ਸੰਸਾਰ ਦਾ ਕੋਈ ਬੁੱਧੀਜੀਵੀ ਇਸ ਸਭਿਅਤਾ ਦੀਆਂ ਸਫਲਤਾਵਾਂ ਦੀਆਂ ਕਹਾਣੀਆਂ ਪੜ੍ਹਦਾ ਹੈ ਤਾਂ ਉਹ ਪ੍ਰਸ਼ੰਸਾ ਕਰਨ ਤੋਂ ਰਹਿ ਨਹੀਂ ਸਕਦਾ । ਵੈਦਿਕ ਧਰਮੀ ਬ੍ਰਾਹਮਣ ਨੇ ਸਿੰਧੂ ਘਾਟੀ ਦੀ ਸਭਿਅਤਾ ਦੇ ਲੋਕਾਂ ਨੂੰ ਭੰਡਣ ਲਈ ਅਤੇ ਆਪਣੇ ਮਾਨਵਤਾ ਵਿਰੋਧੀ ਸਿਧਾਂਤ ਦੀ ਸ਼ਲਾਘਾ ਵਿਚ ਜਿਵੇਂ ਵੇਦ, ਉਪਨਿਸ਼ਦ, ਬ੍ਰਾਹਮਣ ਗਰੰਥ, ਸੂਤਰਾਂ, ਸਿਮਿਰਤੀਆ ਅਤੇ

ਅਨੇਕਾਂ ਹੋਰ ਜਿਵੇਂ ਮਹਾਂਭਾਰਤ ਅਤੇ ਰਮਾਇਣ ਆਦਿ ਜਿਨ੍ਹਾਂ ਵਿਚ ਇਨ੍ਹਾਂ ਹਾਰੇ ਹੋਏ ਲੋਕਾਂ ਪ੍ਰਤੀ ਅਨੇਕਾਂ ਘ੍ਰਿਣਾਂ ਭਰਪੂਰ ਕਥਾਵਾਂ ਕਥੀਆਂ ਹਨ ਅਤੇ ਅਪਮਾਨ ਭਰੇ ਨਾਵਾਂ ਨਾਲ ਇਨ੍ਹਾਂ ਨੂੰ ਸੰਬੋਧਨ ਕੀਤਾ ਹੈ। ਜਿਨ੍ਹਾਂ ਵਿਚੋਂ ਕੁਝ ਕੁ ਇਥੇ ਦਰਜ ਕੀਤੇ ਗਏ ਹਨ :

ਅਨਾਰੀਅਨ : ਅਜਿਹਾ ਵਿਅਕਤੀ ਜੋ ਵੇਦਾਂ ਅਤੇ ਬ੍ਰਾਹਮਣ ਦੇ ਮਜ਼ਹਬ ਨੂੰ ਨਹੀਂ ਮੰਨਦਾ।

ਦਾਏਤੀਆ : ਅਜਿਹਾ ਵਿਅਕਤੀ ਜਿਸ ਦਾ ਆਰੀਅਨ ਭਗਵਾਨਾਂ ਵਿਚ ਕੋਈ ਵਿਸ਼ਵਾਸ ਨਾ ਹੋਵੇ ਅਤੇ ਜਾਨਵਰਾਂ ਦੀਆਂ ਬਲੀਆਂ ਦੇਣ ਦੇ ਸਖਤ ਵਿਰੋਧੀ ਹੋਵੇ,

ਰਾਕਸ਼ਸ : ਅਜਿਹਾ ਵਿਅਕਤੀ ਜਿਸ ਕੋਲੋਂ ਬਚਾਉ ਦੀ ਲੋੜ ਹੋਵੇ।

ਦਾਸ : ਅਜਿਹਾ ਵਿਅੱਕਤੀ ਜਿਸ ਨੂੰ ਗੁਲਾਮ ਸਮਝਿਆ ਜਾਵੇ ਅਤੇ ਬੇਗਾਰ ਤੇ ਨਿਰਭਰ ਹੋਵੇ।

ਦਾਸੂਜ : ਅਜਿਹਾ ਵਿਅੱਕਤੀ ਜੋ ਬਲੀ ਨਹੀਂ ਦਿੰਦਾ, ਜੋ ਅਸਭਿਆ ਹੈ, ਅਤੇ ਵੈਦਿਕ ਦੇਵਤਿਆਂ ਲਈ ਆਪਣੇ ਮਨ ਵਿਚ ਕੋਈ ਸ਼ਰਧਾ ਨਹੀਂ ਰਖਦਾ।

ਆਸੁਰ : ਅਜਿਹਾ ਵਿਅੱਕਤੀ ਜੋ ਅਸਭਿਆ ਹੈ, ਜੋ ਨਾ ਇਨਸਾਨ ਹੈ ਅਤੇ ਨਾ ਪਸ਼ੂ ਹੈ ਭਾਵ ਉਹ ਗਦੂਤ ਹੈ।

ਸਿਆਮ ਵਰਨਾ : ਅਜਿਹਾ ਵਿਅੱਕਤੀ ਜੋ ਵਰਣਵਿਵਸਥਾ ਦੇ ਸਿਧਾਂਤ ਤੋਂ ਬਾਹਰ ਹੈ ਜਾਂ ਬਾਦ ਵਿਚ ਹੈ।

ਅਨਾਸਾ : ਅਜਿਹਾ ਵਿਅੱਕਤੀ ਜੋ ਬਾਦ ਵਿਚ ਹੋਵੇ। ਜਿਸ ਦਾ ਆਦਰ ਨਾ ਕੀਤਾ ਜਾਵੇ। ਅਸਭਿਆ ਹੋਵੇ।

ਸ਼ੂਦਰ : ਅਜਿਹਾ ਵਿਅੱਕਤੀ ਜੋ ਵੈਦਿਕ ਸਿਧਾਂਤ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਸਮੇਂ ਬ੍ਰਹਮਾ ਦੇ ਪੈਰਾਂ ਵਿਚੋਂ ਉਤਪਨ ਹੋਇਆ ਹੋਵੇ ਭਾਵ ਚੌਥਾ ਅਤੇ ਆਖਰੀ ਵਰਣ।

ਅਛੂਤ : ਅਜਿਹਾ ਵਿਅੱਕਤੀ ਜਿਸ ਦੀ ਛੋਹ ਪ੍ਰਛਾਈ ਅਪਵਿੱਤਰ ਕਰ ਦੇਣ ਦੀ ਸ਼ਕਤੀ ਰਖਦੀ ਹੋਵੇ। ਜੋ ਵਰਣ ਵਿਵਸਥਾ ਅਨੁਸਾਰ ਪੰਜਵਾਂ ਵਰਣ ਹੋਵੇ।

ਵੈਦਿਕ ਬ੍ਰਾਹਮਣ ਨੇ ਇਨ੍ਹਾਂ ਹਾਰੇ ਹੋਏ ਲੋਕਾਂ ਵਿਰੁੱਧ ਜੋ ਜ਼ਹਿਰ ਉਗਲਿਆ ਹੈ ਉਸ ਦੇ ਕਾਰਨ ਭਾਰਤ ਦੀ ਕੁਲ ਜਨ ਸੰਖਿਆ ਦਾ ਪੰਜਵਾਂ ਹਿੱਸਾ ਲੋਕ ਅਜਿਹੇ ਮਿਲ ਜਾਂਦੇ ਹਨ ਜਿਨ੍ਹਾਂ ਲਈ ਉਪਰ ਲਿਖੇ ਅਪਮਾਨਿਤ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਉਨ੍ਹਾਂ ਦੇ ਜੀਵਨ ਦੀ ਸਫਲਤਾ ਦਾ ਹਰ ਦਰਵਾਜ਼ਾ ਬੰਦ ਕਰਕੇ ਅਤੇ ਉਨ੍ਹਾਂ ਤੋਂ ਮੁਫਤ ਬੇਗਾਰ ਕਰਵਾਉਣਾ ਆਪਣਾ ਧਰਮ ਸਮਝ ਕੇ ਉਨ੍ਹਾਂ ਦੀ ਗੈਰਤ ਨੂੰ ਖਤਮ ਕਰ ਦਿੱਤਾ ਹੈ ਅਤੇ ਉਸ ਹਰ ਗੁਣ ਦਾ ਸਰਵਨਾਸ਼ ਕਰ ਦਿੱਤਾ ਹੈ ਜਿਨ੍ਹਾਂ ਦੇ ਕਾਰਨ ਉਨ੍ਹਾਂ ਦੇ ਮੁੱਢਲੇ ਲੋਕ ਮਸ਼ਹੂਰ ਸਨ ਅਤੇ ਅੱਜ ਪਸ਼ੂਆਂ ਤੋਂ ਵੀ ਭੈੜਾ ਜੀਵਨ ਬਤੀਤ ਕਰਨ ਲਈ ਮਜਬੂਰ ਹਨ। ਬ੍ਰਾਹਮਣ ਦੀ ਇਸ ਕਰਤੂਤ ਦਾ ਨਕਸ਼ਾ ਭਾਰਤ ਦੇ ਹਰ ਪਿੰਡ ਵਿਚ ਵਸ ਰਹੇ ਅਛੂਤ ਪਰਿਵਾਰ ਦੀ ਮੰਦਹਾਲੀ ਨੂੰ ਦੇਖ ਕੇ ਸਾਹਮਣੇ ਆ ਜਾਂਦਾ ਹੈ।

ਅਧਿਆਇ 2.

# ਹਿੰਦੂ ਮਜ਼ਹਬ

ਵੈਦਿਕ ਧਰਮੀ ਲੋਕਾਂ ਨੇ ਅਵੈਦਿਕ ਧਰਮੀ ਲੋਕਾਂ ਨੂੰ ਜਿੱਤ ਕੇ ਅਤੇ ਉਨ੍ਹਾਂ ਨੂੰ ਹਮੇਸ਼ਾ ਲਈ ਕੁਚਲਣ ਵਾਸਤੇ ਜਿਸ ਸਿਧਾਂਤ ਦੀ ਰਚਨਾ ਕੀਤੀ ਉਹ ਉਸ ਵੇਲੇ ਵੈਦਿਕ ਯੁੱਗ ਜਾਂ ਧਰਮ ਨਾਮ ਨਾਲ ਪ੍ਰਸਿੱਧ ਹੋਇਆ। ਜਿਵੇਂ ਜਿਵੇਂ ਬ੍ਰਾਹਮਣ ਨੇ ਭਾਰਤੀ ਲੋਕਾਂ ਉੱਤੇ ਆਪਣੀ ਜਕੜ ਮਜਬੂਤ ਕੀਤੀ ਅਤੇ ਉਵੇਂ ਹੀ ਉਸ ਨੇ ਅਨੇਕਾਂ ਧਾਰਮਿਕ ਗਰੰਥਾਂ ਦੀ ਕਲਪਨਾ ਕੀਤੀ ਹੈ ਜਿਨ੍ਹਾਂ ਅਨੁਸਾਰ ਉਸ ਨੇ ਆਪਣੇ ਆਪ ਨੂੰ ਧਰਤੀ ਤੇ ਪ੍ਰਮਾਤਮਾਂ ਦਾ ਅਵਤਾਰ ਜਾਂ "ਭੂ ਦੇਵ" ਸਿੱਧ ਕੀਤਾ ਅਤੇ ਰਾਜਸੀ ਤਾਕਤਾਂ ਵਲੋਂ ਬਣਾਏ ਗਏ ਸਭ ਸਰਕਾਰੀ ਕਾਨੂੰਨਾਂ ਤੋਂ ਉਪਰ ਹੋਣ ਦਾ ਖੂਬ ਪ੍ਰਚਾਰ ਕੀਤਾ। ਜਿਸ ਦਾ ਪ੍ਰਭਾਵ ਇਤਨਾ ਪਿਆ ਕਿ ਰਾਜਾ ਵੀ ਬ੍ਰਾਹਮਣ ਦੇ ਅਸ਼ੀਰਵਾਦ ਤੋਂ ਬਿਨਾਂ ਕੋਈ ਹੁਕਮ ਜਾਰੀ ਨਹੀਂ ਸੀ ਕਰ ਸਕਦਾ। ਇਸ ਲਈ ਸਾਰੇ ਭਾਰਤ ਵਿਚ ਬ੍ਰਾਹਮਣ ਦੀ ਸ਼ਕਤੀ ਪੂਜਕ ਮੰਨੀ ਜਾਣ ਲੱਗੀ। ਇਸੇ ਤਰ੍ਹਾਂ ਇਹ ਸਿਧਾਂਤ ਤਥਾਗਤ ਬੁੱਧ ਦੇ ਜਨਮ ਤੋਂ ਪਹਿਲਾਂ ਵੈਦਿਕ ਯੁੱਗ ਜਾਂ ਧਰਮ ਦੇ ਨਾਮ ਨਾਲ ਜਾਣਿਆ ਜਾਂਦਾ ਸੀ ਅਤੇ ਤਥਾਗਤ ਬੁੱਧ ਤੋਂ ਲੈ ਕੇ ਮੁਸਲਮਾਨ ਭਾਰਤ ਆਉਣ ਤੋਂ ਪਹਿਲਾਂ ਦਾ ਜੋ ਸਮਾਂ ਹੈ ਉਸ ਸਮੇਂ ਇਸ ਨੂੰ ਬ੍ਰਾਹਮਣ ਯੁੱਗ ਜਾਂ ਧਰਮ ਕਿਹਾ ਜਾਂਦਾ ਰਿਹਾ ਹੈ।

ਇਹ ਸਿਧਾਂਤ ਅੱਜ ਭਾਰਤ ਵਿੱਚ ਹਿੰਦੂ ਮਜਹਬ ਨਾਮ ਨਾਲ ਪ੍ਰਸਿੱਧ ਹੈ। ਇਸ ਸਿਧਾਂਤ ਦੇ ਨਾਮ ਵਿਚ ਅਜ ਤਕ ਤਿੰਨ ਪ੍ਰੀਵਰਤਨ ਹੋ ਚੁੱਕੇ ਹਨ ਅਤੇ ਤੀਸਰਾ ਹੈ ਹਿੰਦੂ ਮਜ਼ਹਬ। ਇਹ ਤੀਸਰਾ ਪ੍ਰੀਵਰਤਨ ਕਦੋਂ ਹੋਇਆ ? ਇਸ ਤੇ ਵੀ ਵਿਚਾਰ ਕਰਨ ਦੀ ਲੋੜ ਹੈ ਕਿਉਂਕਿ ਹਿੰਦੂ ਮਜ਼ਹਬ ਦੇ ਆਗੂ ਇਹ ਕਹਿੰਦੇ ਨਹੀਂ ਥੱਕਦੇ ਕਿ ਹਿੰਦੂ ਸਬਦ ਤਾਂ ਬਹੁਤ ਪ੍ਰਾਚੀਨ ਹੈ, ਸਿੰਧੂ ਘਾਟੀ ਦੀ ਸਭਿਅਤਾ ਦੀ ਚੜ੍ਹਤ ਸਮੇਂ ਭਾਰਤ ਨੂੰ ਇੰਦੂ ਕਿਹਾ ਜਾਂਦਾ ਸੀ ਅਤੇ 'ਹਿੰਦੂ ਸ਼ਬਦ ਇੰਦੂ' ਦਾ ਹੀ ਵਿਗੜਿਆ ਹੋਇਆ ਰੂਪ ਹੈ। ਇਹ ਦਲੀਲ ਕੋਈ ਠੀਕ ਨਹੀਂ ਜਾਪਦੀ

ਕਿਉਂਕਿ ਪੰਡਤ ਜਵਾਹਰ ਲਾਲ ਨਹਿਰੂ ਆਪਣੀ ਪੁਸਤਕ 'ਭਾਰਤ ਦੀ ਖੋਜ' ਦੇ ਪੰਨਾਂ 74 ਉਪਰ ਲਿਖਦੇ ਹਨ ਕਿ ਸਾਡੇ ਪੁਰਾਣੇ ਧਾਰਮਿਕ ਸਾਹਿਤ ਵਿੱਚ ਹਿੰਦੂ ਸ਼ਬਦ ਕਿਤੇ ਨਹੀਂ ਆਉਂਦਾ ਪਰ 8ਵੀਂ ਸਦੀ ਤੋਂ ਬਾਦ (ਭਾਵ ਕੋਈ 1200 ਸਾਲ ਪਹਿਲਾਂ) ਤਾਂਤਿਰੱਕ ਕਿਤਾਬਾਂ ਅੰਦਰ ਪ੍ਰਸ਼ੀਅਨ ਭਾਸ਼ਾ ਵਿਚ ਮਿਲਦਾ ਹੈ। ਡਾ: ਭੱਦੰਤ ਅਨੰਦ ਕੌਸ਼ਲਿਅਨ ਆਪਣੀ ਪੁਸਤਕ "ਹਿੰਦੂ ਧਰਮ ਕਿੱਧਰ" ਵਿਚ ਲਿਖਦੇ ਹਨ "ਹਿੰਦੂ ਸ਼ਬਦ ਕੋਈ ਤਕਰੀਬਨ ਇਕ ਹਜ਼ਾਰ ਸਾਲ ਤੋਂ ਵੱਧ ਪੁਰਾਣਾ ਨਹੀਂ ਹੈ।" ਡਾ: ਅੰਬੇਡਕਰ ਜੀ ਦੇ ਵਿਚਾਰ ਅਨੁਸਾਰ ਹਿੰਦੂ ਸ਼ਬਦ ਭਾਰਤ ਵਾਸੀਆਂ ਨੂੰ ਸੰਬੋਧਨ ਕਰਨ ਲਈ ਮੁਸਲਮਾਨ ਹਮਲਾਵਰਾਂ ਨੇ ਵਰਤਿਆ ਹੈ। ਇਕ ਨਵੇਂ ਨਾਂ ਦੀ ਮੁਸਲਾਮਾਨਾਂ ਨੇ ਕੀ ਲੋੜ ਸਮਝੀ, ਇਸ ਬਾਰੇ ਉਹ ਖੁਦ ਹੀ ਸ਼ਪੱਸ਼ਟ ਕਰਦੇ ਹਨ : "ਹਿੰਦੂ ਸਮਾਜ ਕੇਵਲ ਇਕ ਖਿਆਲੀ ਚੀਜ਼ ਹੈ। ਸ਼ਬਦ ਹਿੰਦੂ ਆਪ ਹੀ ਇਕ ਬਦੇਸ਼ੀ ਨਾਮ ਹੈ, ਇਹ ਨਾਮ ਮੁਸਲਮਾਨਾਂ ਨੇ ਇਥੋਂ ਦੇ ਵਸਨੀਕਾਂ ਨੂੰ ਆਪਣੀ ਪਹਿਚਾਣ ਖਾਤਰ ਦਿੱਤਾ ਸੀ। ਇਹ ਮੁਸਲਮਾਨਾਂ ਦੇ ਹਮਲਿਆਂ ਤੋਂ ਪਹਿਲਾਂ ਕਿਸੇ ਸੰਸਕ੍ਰਿਤ ਦੀ ਕਿਤਾਬ ਵਿਚੋਂ ਨਹੀਂ ਮਿਲਦਾ। ਹਿੰਦੂਆਂ ਨੇ ਆਪਣੇ ਲਈ ਇਕ ਸਾਂਝੇ ਨਾਮ ਦੀ ਕੋਈ ਲੋੜ ਅਨੁਭਵ ਹੀ ਨਹੀਂ ਕੀਤੀ ਸੀ, ਕਿਉਂਕਿ ਉਹਨਾਂ ਨੂੰ ਇਹ ਖਿਆਲ ਹੀ ਨਹੀਂ ਸੀ ਆਇਆ ਕਿ ਉਹ ਕੋਈ ਸਾਂਝੀ ਜਾਤੀ ਹਨ। ਹਿੰਦੂ ਸਮਾਜ ਦੀ ਇਕ ਸਮਾਜ ਦੇ ਨਾਤੇ ਕੋਈ ਹੋਂਦ ਨਹੀਂ, ਇਹ ਕੇਵਲ ਜਾਤਾਂ ਦਾ ਹੀ ਇਕੱਠ ਹੈ। ਹਰ ਇਕ ਜਾਤ ਆਪਣੀ ਹੋਂਦ ਤੋਂ ਜਾਣੂ ਹੈ ਅਤੇ ਆਪਣੀ ਇਸ ਹੋਂਦ ਨੂੰ ਜੀਉਂਦਾ ਰੱਖਣਾ ਉਸ ਲਈ ਸਭ ਕੁਝ ਹੈ। ਜਾਤਾਂ ਇਕ ਸਾਂਝਾ ਸੰਘ ਨਹੀਂ ਬਣਾਉਂਦੀਆਂ ਕਿਸੇ ਜਾਤ ਨੂੰ ਇਹ ਖਿਆਲ ਨਹੀਂ ਕਿ ਉਹ ਦੂਜੀਆਂ ਜਾਤਾਂ ਨਾਲ ਸਬੰਧਤ ਹੈ, ਸਿਵਾਏ ਉਸ ਵੇਲੇ ਜਦੋਂ ਹਿੰਦੂ ਮੁਸਲਿਮ ਫਸਾਦ ਹੋਏ। ਬਾਕੀ ਸਭ ਸਮਿਆਂ ਤੇ ਹਰ ਇਕ ਜਾਤ ਆਪਣੇ ਆਪ ਨੂੰ ਦੂਜੀਆਂ ਜਾਤਾਂ ਨਾਲੋਂ ਵੱਖਰਿਆਂ ਰੱਖਣ ਅਤੇ ਆਪਣੀ ਪਹਿਚਾਣ ਸਥਿਰ ਰੱਖਣ ਦਾ ਯਤਨ ਕਰਦੀ ਹੈ। ਹਰ ਇਕ ਜਾਤ ਨਾ ਕੇਵਲ ਆਪਣੇ ਵਿਚਕਾਰ ਹੀ ਖਾਣਾ ਖਾਂਦੀ ਹੈ ਸਗੋਂ ਆਪਣੇ ਵਿਚਕਾਰ ਹੀ ਵਿਆਹ ਸ਼ਾਦੀ ਕਰਦੀ ਹੈ। ਸਗੋਂ ਹਰ ਇਕ ਜਾਤ ਆਪਣੇ ਆਪ ਨੂੰ ਵੱਖਰਿਆਂ ਦੱਸਣ ਵਾਲਾ ਪਹਿਰਾਵਾ ਵੀ ਨਿਯੁਕਤ ਕਰਦੀ ਹੈ, ਨਹੀਂ ਤਾਂ ਭਾਰਤ ਦੇ ਮਰਦਾਂ

ਅਤੇ ਇਸਤਰੀਆਂ ਦੇ ਪਹਿਰਾਵੇ ਅਣਗਿਣਤ ਨਮੂਨਿਆਂ, ਜੋ ਸੈਲਾਨੀ ਲੋਕਾਂ ਦੇ ਮਨੋਰੰਜਨ ਦਾ ਕਾਰਨ ਬਣਦੇ ਹਨ, ਇਸ ਦੀ ਹੋਰ ਕੀ ਵਿਆਖਿਆ ਹੋ ਸਕਦੀ ਹੈ। ਸੱਚ ਤਾਂ ਇਹ ਹੈ ਕਿ ਇਕ ਆਦਰਸ਼ ਹਿੰਦੂ ਤਾਂ ਉਹ ਹੈ ਜੋ ਉਸ ਚੂਹੇ ਦੀ ਤਰ੍ਹਾਂ ਹੈ ਜੋ ਦੂਜਿਆਂ ਨਾਲ ਕਿਸੇ ਕਿਸਮ ਦਾ ਮੇਲ ਮਿਲਾਪ ਤੋਂ ਇਨਕਾਰ ਕਰਕੇ ਆਪਣੀ ਹੀ ਖੁੱਡ ਵਿਚ ਰਹਿੰਦਾ ਹੈ। ਹਿੰਦੂਆਂ ਵਿਚ ਉਹ ਚੀਜ਼ ਜਿਸ ਨੂੰ ਸਮਾਜ ਵਿਗਿਆਨ ਦੇ ਵਿਦਵਾਨ ਇਕਪ੍ਰਕਾਰਤਾ ਦੀ ਚੇਤਨਾ ਕਹਿੰਦੇ ਹਨ, ਦੀ ਬੁਰੀ ਤਰ੍ਹਾਂ ਅਣਹੋਂਦ ਹੈ। ਹਿੰਦੂਆਂ ਵਿਚ ਇਕਪ੍ਰਕਾਰਤਾ ਦੀ ਚੇਤਨਾ ਤਾਂ ਹੈ ਹੀ ਨਹੀਂ। ਹਰ ਇਕ ਹਿੰਦੂ ਵਿਚ ਜੋ ਚੇਤਨਾ ਹੈ ਉਹ ਆਪਣੀ ਜਾਤ ਦੀ ਚੇਤਨਾ ਹੈ। ਇਹੀ ਕਾਰਨ ਹੈ ਕਿ ਹਿੰਦੂਆਂ ਨੂੰ ਇਕ ਸਮਾਜ ਜਾਂ ਇਕ ਕੌਮ ਨਹੀਂ ਕਿਹਾ ਜਾ ਸਕਦਾ। ਫਿਰ ਵੀ ਅਜਿਹੇ ਬਹੁਤ ਸਾਰੇ ਭਾਰਤੀ ਹਨ ਜਿਨ੍ਹਾਂ ਦੀ ਦੇਸ਼ ਭਗਤੀ ਉਨ੍ਹਾਂ ਨੂੰ ਇਹ ਪ੍ਰਵਾਨ ਕਰਨ ਦੀ ਆਗਿਆ ਨਹੀਂ ਦਿੰਦੀ ਕਿ ਭਾਰਤੀ ਇਕ ਕੌਮ ਨਹੀਂ ਹਨ ਸਗੋਂ ਇਹ ਕੇਵਲ ਲੋਕਾਂ ਦੀ ਇਕ ਬੇਸ਼ਕਲ ਭੀੜ ਹੈ"।

ਹਿੰਦੂ ਸ਼ਬਦ ਦਾ ਅਰਥ ਜੋ ਉਰਦੂ ਅਤੇ ਫਾਰਸੀ ਭਾਸ਼ਾ ਦੀ ਡਿਕਸ਼ਨਰੀ ਵਿਚ ਮੁਸਲਮਾਨਾਂ ਨੇ ਕੀਤਾ ਹੈ ਉਸ ਦਾ ਅਰਥ ਲਿਖਿਆ ਹੈ : "ਚੋਰ, ਡਾਕੂ, ਧੋਖੇਬਾਜ ਅਤੇ ਵਰੇਬੀ" ਕੋਈ ਵੀ ਆਪਣੇ ਦੁਸ਼ਮਣ ਨੂੰ ਇੱਜ਼ਤ ਭਰਪੂਰ ਸ਼ਬਦ ਨਾਲ ਨਹੀਂ ਸੰਬੋਧਨ ਕਰਦਾ। ਸ਼ਾਇਦ ਮੁਸਲਮਾਨਾਂ ਨੇ ਵੀ ਇਹ ਨਾਮ ਭਾਰਤ ਵਾਸੀਆਂ ਦਾ ਅਪਮਾਨ ਕਰਨ ਲਈ ਹੀ ਦਿੱਤਾ ਹੋਵੇ ਜਿਵੇਂ ਕਿ ਆਰੀਅਨਾਂ ਨੇ ਅਨਾਰੀਅਨਾਂ ਨਾਲ ਕੀਤਾ।

ਬੁੱਧ ਧਰਮੀਆਂ ਦਾ ਆਪਣਾ ਧਾਰਮਿਕ ਗਰੰਥ "ਤ੍ਰਿਪਿੱਟਕ" ਹੈ ਇਸਾਈਆਂ ਦੀ "ਬਾਈਬਲ" ਅਤੇ ਮੁਸਲਮਾਨਾਂ ਦੀ "ਕੁਰਾਨ" ਇਹ ਸਭ ਆਪੋ ਆਪਣੀ ਧਾਰਮਿਕ ਵਿਧੀ ਅਤੇ ਦਰਸ਼ਨ ਸ਼ਾਸ਼ਤਰ ਦੀ ਗੱਲ ਕਰਦੇ ਹਨ। ਪਰ ਜਿਵੇਂ ਕਿ ਹਿੰਦੂਆਂ ਨੇ ਇਕ ਸਾਂਝੀ ਕੌਮ ਦੀ ਜ਼ਰੂਰਤ ਅਨੁਭਵ ਨਹੀਂ ਕੀਤੀ ਉਸੇ ਤਰ੍ਹਾਂ ਉਨ੍ਹਾਂ ਦੇ ਨਿਸ਼ਚਿਤ ਧਾਰਮਿਕ ਗਰੰਥ ਵੀ ਨਹੀਂ ਹਨ ਉਹ ਗਿਣਤੀ ਵਿਚ ਅਨੇਕਾਂ ਹੋਣ ਕਰਕੇ ਉਹਨਾਂ ਵਿਚ ਅਨੇਕਾਂ ਧਾਰਮਿਕ ਵਿਧੀਆਂ ਮਿਲਦੀਆਂ ਹਨ ਅਤੇ ਦਰਸ਼ਨ ਸ਼ਾਸਤਰ ਦੀ ਵੀ ਕਿਧਰੇ ਇਕਸਾਰਤਾ ਨਹੀਂ ਹੈ ਕਿਉਂਕਿ ਜੋ ਵੇਦਾਂ ਵਿਚ ਸੰਭਵ ਹੈ ਉਹ ਪੁਰਾਣਾਂ ਵਿਚ ਅਸੰਭਵ ਹੈ। ਜੇ ਉਪਨਿਸ਼ਦ ਕਿਸੇ ਗੱਲ ਦੀ ਹਾਮੀ ਭਰਦਾ ਹੈ ਤਾਂ ਉਸ ਦੀ ਸਿਮਰਿਤੀਆਂ ਵਿਰੋਧ ਕਰਦੀਆਂ ਹਨ। ਹਿੰਦੂਆਂ ਦੇ

ਧਾਰਮਿਕ ਗਰੰਥਾਂ ਵਿਚੋਂ ਮੁੱਖ ਹਨ ਚਾਰ ਵੇਦ (1) ਰਿਗ ਵੇਦ (2) ਸਾਮ ਵੇਦ (3) ਅਯੁਰ ਵੇਦ (4) ਅਥਰਵ ਵੇਦ। ਵੇਦਾਂ ਬਾਰੇ ਕਿਹਾ ਜਾਂਦਾ ਹੈ ਕਿ ਇਹ ਪ੍ਰਮਾਤਮਾ ਨੇ ਚਾਰ ਦੇਵਤਿਆਂ ਨੂੰ ਸ੍ਰਿਸ਼ਟੀ ਰਚਣ ਤੋਂ ਪਹਿਲਾਂ ਉੱਪਜ ਕਰ ਕੇ ਦਿੱਤੇ ਗਏ ਸਨ। ਇਹ ਚਾਰ ਦੇਵਤੇ ਇਸ ਪ੍ਰਕਾਰ ਹਨ (1) ਅਗਨੀ (2) ਵਾਯੂ (3) ਆਦਿਤੀਆ (4) ਅੰਗੀਰਾ। ਕੁਝ ਪੁਰਾਣਾਂ ਵਿਚ ਇਸ ਦੇ ਉਲਟ ਲਿਖਿਆ ਗਿਆ ਹੈ ਕਿ ਪ੍ਰਮਾਤਮਾ ਨੇ ਇਹ ਚਾਰ ਵੇਦ ਬ੍ਰਹਮਾਂ ਨੂੰ ਦਿੱਤੇ ਸਨ। ਇਨ੍ਹਾਂ ਦੋਹਾਂ ਦਲੀਲਾਂ ਨੂੰ ਕਦੀ ਸਵੀਕਾਰ ਨਹੀਂ ਕੀਤਾ ਜਾ ਸਕਦਾ ਕਿਉਂਕਿ ਜੇਕਰ ਇਨ੍ਹਾਂ ਵੇਦਾਂ ਦੀਆਂ ਲਿਖਤਾਂ ਜਾਂ ਸ਼ਲੋਕਾਂ ਦਾ ਅਧਿਐਨ ਕੀਤਾ ਜਾਵੇ ਤਾਂ ਪਤਾ ਲਗਦਾ ਹੈ ਕਿ ਇਹ ਬਹੁਤ ਸਾਰੇ ਸ਼ਲੋਕ ਸ਼ਰਧਾਲੂਆਂ ਵਲੋਂ ਆਪਣੇ ਪ੍ਰਮਾਤਮਾਂ ਅਗੇ ਜਾਂ ਤਾਂ ਕੋਈ ਚੀਜ਼ ਹਾਸਲ ਕਰਨ ਲਈ ਜਾਂ ਆਪਣੇ ਨਿੱਜੀ ਦੁਸ਼ਮਣਾਂ ਨੂੰ ਜਿੱਤ ਲੈਣ ਦੀ ਸ਼ਕਤੀ ਲਈ ਅਤੇ ਜਾਂ ਸਿਰਫ ਉਸ ਸਰਵ ਸ਼ਕਤੀਮਾਨ ਦੀ ਪ੍ਰਸੰਸਾ ਵਿੱਚ ਹੀ ਲਿਖੇ ਗਏ ਹਨ। ਹੁਣ ਸਵਾਲ ਇਹ ਉਠਦਾ ਹੈ ਕਿ ਜਦ ਵੇਦਾਂ ਦੀ ਰਚਨਾ ਸ੍ਰਿਸ਼ਟੀ (ਮਨੁੱਖ) ਦੀ ਰਚਨਾ ਤੋਂ ਪਹਿਲਾਂ ਹੋਈ ਤਾਂ ਫਿਰ ਇਹ ਪ੍ਰਾਰਥਨਾਵਾਂ ਕਿਸ ਵਲੋਂ ਕੀਤੀਆਂ ਗਈਆਂ ਹਨ ? ਇਸ ਪ੍ਰਸ਼ਨ ਦਾ ਕੋਈ ਜਵਾਬ ਨਹੀਂ ਹੈ ਇਸ ਲਈ ਇਹ ਹੀ ਸਵੀਕਾਰ ਕਰਨਾ ਪਵੇਗਾ ਕਿ ਪ੍ਰੋਹਿਤ ਨੇ ਆਪਣੇ ਬੜੱਪਣ ਨੂੰ ਕਾਇਮ ਰੱਖਣ ਲਈ ਇਹ ਸਾਰਾ ਲੂਣ ਗੁੱਨਿਆਂ ਹੋਇਆ ਹੈ।

ਜੇਕਰ ਵੇਦਾਂ ਦੀਆਂ ਲਿਖਤਾਂ ਨੂੰ ਪਰਖੀਏ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਚੋਹਾਂ ਵੇਦਾਂ ਦੀਆਂ ਲਿਖਤਾਂ ਇਕ ਦੂਸਰੇ ਤੋਂ ਵੱਖਰੀਆਂ ਨਹੀਂ ਹਨ ਸਗੋਂ ਇਨ੍ਹਾਂ ਦੇ ਬਹੁਤ ਸਾਰੇ ਭਾਗ ਤਾਂ ਇਕ ਦੂਸਰੇ ਦੀਆਂ ਨਕਲਾਂ ਹੀ ਹਨ। ਜਿਵੇਂ (1) ਰਿਗ ਵੇਦ ਦੇ ਕੁਲ 1028 ਰਾਗ ਹਨ ਜੋ ਦਸ ਪੁਸਤਕਾਂ ਵਿਚ ਵੰਡੇ ਹੋਏ ਹਨ। ਇਸ ਵਿਚ ਆਰੀਅਨ ਅਤੇ ਅਨਾਰੀਅਨ ਲੋਕਾਂ ਦੀਆਂ ਲੜਾਈਆਂ ਦਾ ਹਵਾਲਾ ਹੈ ਇਹ ਸਭ ਤੋਂ ਪੁਰਾਣਾ ਅਤੇ ਵਰਣ ਵਿਵਸਥਾ ਦੀ ਮਾਂ ਹੈ। (2) ਸਾਮ ਵੇਦ ਵਿਚ 1549 ਸ਼ਲੋਕ ਹਨ ਜਿਨ੍ਹਾਂ ਵਿਚੋਂ 1475 ਛੰਦ ਰਿਗ ਵੇਦ ਵਿਚੋਂ ਲਏ ਗਏ ਹਨ। ਇਸ ਵਿਚ ਪ੍ਰੋਹਿਤਾਂ ਵਲੋਂ ਆਪਣੇ ਭਗਵਾਨਾਂ ਨੂੰ ਪਸ਼ੂਆਂ ਦੀਆਂ ਬਲੀਆਂ ਦੇਣ ਦੀਆਂ ਵਿਧੀਆਂ ਦਾ ਜ਼ਿਕਰ ਹੈ। (2) ਆਯੁਰ ਵੇਦ ਜਿਸ ਦੇ 1549 ਹਿੱਸੇ ਹਨ ਜਿਨ੍ਹਾਂ ਦਾ ਚੋਥਾ ਹਿੱਸਾ ਰਿਗ ਵੇਦ ਦੀ ਹੀ ਨਕਲ ਹੈ ਇਸ ਵਿਚੋਂ ਵੀ ਬਲੀਆਂ ਦੇ ਮੰਤਰ ਮਿਲਦੇ ਹਨ। (4) ਅਥੱਰਵ ਵੇਦ ਜਿਸ ਦੀਆਂ 20 ਪੁਸਤਕਾਂ

ਹਨ ਜਿਨ੍ਹਾਂ ਵਿਚ 700 ਰਾਗ ਅਤੇ 6000 ਸ਼ਲੋਕ ਹਨ। ਜਿਨ੍ਹਾਂ ਵਿਚੋਂ 1200 ਸ਼ਲੋਕ ਰਿਗ ਵੇਦ ਵਿਚੋਂ ਹੀ ਲਏ ਗਏ ਹਨ ਇਹ ਜਾਦੂ ਟੂਣਿਆਂ ਨਾਲ ਭਰਿਆ ਪਿਆ ਹੈ। ਇਨ੍ਹਾਂ ਵੇਦਾਂ ਦੀਆਂ ਲਿਖਤਾਂ ਨਾ ਤਾਂ ਕਿਸੇ ਇਕ ਲਿਖਾਰੀ ਦੀ ਹੀ ਕ੍ਰਿਤ ਹੈ ਅਤੇ ਨਾ ਇਹ ਕਿਸੇ ਇਕ ਸਮੇਂ ਦੀਆਂ ਹੀ ਰਚਨਾਵਾਂ ਹਨ। ਇਹ ਤਾਂ ਵੱਖਰੇ ਵੱਖਰੇ ਸਮੇਂ ਦੀਆਂ ਲਿਖਤਾਂ ਚਾਰ ਵੇਦਾਂ ਵਿਚ ਇਕੱਠੀਆਂ ਕੀਤੀਆਂ ਗਈਆਂ ਹਨ। ਪ੍ਰੋਫੈਸਰ ਮੈਕਡੋਨਿਲ, ਸ੍ਰੀ ਮੈਕਸ ਮਿਊਲਰ, ਡਾ: ਅਜਨਾਤ ਅਤੇ ਅਨੇਕਾਂ ਹੋਰ ਵਿਦਿਵਾਨਾਂ ਨੇ ਵੇਦ ਲਿਖਤਾਂ ਨੂੰ ਸਿਰਫ 3 ਤੋਂ ਚਾਰ ਹਜਾਰ ਸਾਲ ਦੇ ਦਰਮਿਆਨ ਲਿਖੀਆਂ ਗਈਆਂ ਕਿਹਾ ਹੈ। ਹਿੰਦੂ ਕਹਿੰਦੇ ਹਨ ਕਿ ਇਹ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਦੀਆਂ ਰਚਨਾਵਾਂ ਹਨ ਸ਼ਾਇਦ ਉਹ ਇਹ ਨਹੀਂ ਜਾਣਦੇ ਕਿ ਧਰਤੀ 4,600,000,000 ਸਾਲ ਪੁਰਾਣੀ ਹੈ ਜਿਥੇ ਜੀਵਨ ਦਾ ਅਰੰਭ 3,500,000,000 ਸਾਲ ਪਹਿਲੋਂ ਹੋਇਆ। ਪਸ਼ੂ ਅਤੇ ਪੰਛੀ 65,000,000 ਸਾਲ ਪਹਿਲਾਂ ਹੋਂਦ ਵਿਚ ਆਏ ਅਤੇ ਆਦਮੀ 28,000,000 ਸਾਲ ਪਹਿਲੇ ਇਸ ਧਰਤੀ ਤੇ ਤੁਰਨ ਫਿਰਨ ਲਗ ਪਿਆ ਸੀ।

ਵੇਦਾਂ ਤੋਂ ਬਾਦ ਉਪਨਿਸ਼ਦ ਲਿਖੇ ਗਏ ਹਨ ਜਿਨ੍ਹਾਂ ਦੀ ਗਿਣਤੀ 108 ਹੈ ਅਤੇ ਇਹ ਆਤਮਾ, ਪ੍ਰਮਾਤਮਾ ਅਤੇ ਬ੍ਰਾਹਮਣ ਦੀ ਹੀ ਉਪਮਾ ਨਾਲ ਭਰੇ ਹੋਏ ਹਨ। ਵਿਵੇਕਾਨੰਦ ਦੇ ਵਿਚਾਰ ਅਨੁਸਾਰ ਬਹੁਗਿਣਤੀ ਦੇ ਉਪਨਿਸ਼ਦ ਕਸ਼ੱਤਰੀ ਲੋਕਾਂ ਨੇ ਹੀ ਲਿਖੇ ਹਨ। ਇਸ ਕਰਕੇ ਪਹਿਲਾਂ ਬ੍ਰਾਹਮਣ ਇਨ੍ਹਾਂ ਨੂੰ ਮਾਨਤਾ ਦੇਣ ਨੂੰ ਤਿਆਰ ਨਹੀਂ ਸਨ। ਕਿਉਂਕਿ ਪਹਿਲਾਂ ਬ੍ਰਾਹਮਣਾਂ ਅਤੇ ਕਸ਼ੱਤਰੀਆਂ ਦੇ ਦਰਮਿਆਨ ਲੜਾਈਆਂ ਹੁੰਦੀਆਂ ਰਹੀਆਂ ਸਨ ਪਰ ਅੰਤ ਵਿਚ ਇਨ੍ਹਾਂ ਦੋਹਾਂ ਵਿਚਕਾਰ ਸਮਝੌਤਾ ਹੋਇਆ ਅਤੇ ਨਤੀਜੇ ਵਜੋਂ ਬ੍ਰਾਹਮਣ ਨੇ ਉਪਨਿਸ਼ਦਾਂ ਨੂੰ ਵੀ ਪੂਜਕ ਮੰਨ ਲਿਆ। ਉਪਨਿਸ਼ਦਾਂ ਨੇ ਵੀ ਵੇਦਾਂ ਅਤੇ ਪੁਰਾਣਾਂ ਦੇ ਸਿਧਾਂਤ ਨੂੰ ਹੀ ਸਵੀਕਾਰ ਕੀਤਾ ਹੈ ਅਤੇ ਵਰਣ ਵਿਵਸਥਾ ਨੂੰ ਹੀ ਪੱਕਿਆਂ ਕੀਤਾ ਹੈ। ਵੈਦਿਕ ਕਾਲ ਵਿਚ ਹਰ ਉੱਚੇ ਵਰਣ ਦਾ ਵਿਅਕਤੀ ਨੀਵੇਂ ਵਰਣ ਵਿਚ ਆ ਸਕਦਾ ਸੀ ਅਤੇ ਨੀਵੇਂ ਵਰਣ ਦਾ ਵਿਅਕਤੀ ਚੰਗੇ ਗੁਣ ਹਾਸਲ ਕਰ ਕੇ ਉਚੇ ਵਰਣ ਵਿਚ ਦਾਖਲ ਹੋ ਸਕਦਾ ਸੀ ਪਰ ਬ੍ਰਾਹਮਣ ਕਾਲ ਵਿਚ ਸਿਮਰਿਤੀਆਂ ਨੇ ਇਸ ਤੇ ਪਾਬੰਦੀ ਲਾ ਦਿੱਤੀ ਹੈ ਅਤੇ ਇਸ ਨੂੰ ਪ੍ਰਚਲਿਤ ਕਰ ਦਿੱਤਾ ਕਿ ਜਿਸ ਜਾਤ ਜਾਂ ਵਰਣ ਵਿਚ ਵਿਅਕਤੀ ਪੈਦਾ ਹੋਇਆ ਹੈ ਉਹ ਪਿਛਲੇ ਜਨਮ ਵਿਚ ਕੀਤੇ ਗੁਣ ਜਾਂ ਅਵਗੁਣ

ਦੇ ਕਾਰਨ ਹੀ ਹੈ। ਇਸ ਕਰਕੇ ਉਸ ਦਾ ਧਰਮ ਹੈ ਕਿ ਉਹ ਸਾਰਾ ਜੀਵਨ ਜਿਸ ਜਾਤੀ ਜਾਂ ਵਰਣ ਵਿਚ ਪੈਦਾ ਹੋਇਆ ਹੋਵੇ ਉਸਨੂੰ ਬਿਨਾਂ ਕਿਸੇ ਵਿਰੋਧ ਦੇ ਅਪਣਾ ਲਵੇ ਅਤੇ ਆਪਣਾ ਸਾਰਾ ਜੀਵਨ ਉਸ ਜਾਤੀ ਜਾਂ ਵਰਣ ਦੇ ਜਿੰਮੇ ਜੋ ਕੰਮ ਲਾਏ ਗਏ ਹੋਣ ਉਹਨਾਂ ਨੂੰ ਖੁਸ਼ੀ ਖੁਸ਼ੀ ਕਰੀ ਜਾਵੇ ਅਤੇ ਉਸ ਦਾ ਇਸ ਵਿਚ ਹੀ ਭਲਾ ਹੈ। ਇਸ ਤਰ੍ਹਾਂ ਸਿਮਿਰਿਤੀਆਂ ਨੇ ਜਾਤ ਪਾਤ ਦੀ ਦੀਵਾਰ ਮਨੁੱਖਤਾ ਦੇ ਦਰਮਿਆਨ ਸਦੀਵੀ ਪੱਕੀ ਕਰ ਦਿੱਤੀ ਹੈ ਜੋ ਕਿ ਅਜ ਤਕ ਉਸੇ ਤਰ੍ਹਾਂ ਚਲੀ ਆ ਰਹੀ ਹੈ। ਕਿਹਾ ਜਾਂਦਾ ਹੈ ਕਿ ਵੇਦਾਂ ਵਿਚੋਂ ਹੀ ਵਿਗਿਆਨ ਪੁੰਗਰਦਾ ਹੈ ਅਤੇ ਇਸ ਦੁਨੀਆਂ ਵਿਚ ਕੋਈ ਐਸੀ ਚੀਜ਼ ਹੈ ਹੀ ਨਹੀਂ ਜੋ ਵੇਦਾਂ ਵਿਚ ਦਰਜ ਨਹੀਂ।

ਵੇਦਾਂ ਵਿਚ ਜਿਹੜਾ ਵਿਗਿਆਨ ਹੈ ਉਹ ਇਸ ਪ੍ਰਕਾਰ ਹੈ : ਰਿਗ ਵੇਦ ਦੇ ਪਹਿਲੇ 9 ਭਾਗਾਂ ਵਿਚ ਬ੍ਰਾਹਮਣ, ਕਸ਼ੱਤਰੀਆਂ ਅਤੇ ਵੈਸ਼ ਨਾਮ ਦੇ ਤਿੰਨਾਂ ਵਰਣਾਂ ਦਾ ਹੀ ਉਲੇਖ ਆਉਂਦਾ ਹੈ। ਇਸ ਬਾਰੇ ਬਹੁਗਿਣਤੀ ਦੇ ਵਿਦਵਾਨਾਂ ਦਾ ਮੱਤ ਹੈ ਕਿ ਰਿਗ ਵੇਦ ਦਾ ਦਸਵਾਂ ਭਾਗ ਬਾਦ ਵਿਚ ਲਿਖ ਕੇ ਇਸ ਨਾਲ ਜੋੜ ਦਿੱਤਾ ਗਿਆ ਹੈ ਅਤੇ ਇਸ ਦਸਵੇਂ ਭਾਗ ਵਿਚ ਹੀ ਚੋਥੇ ਵਰਣ "ਸ਼ੂਦਰ" ਦਾ ਨਾਮ ਪਹਿਲੀ ਵਾਰ ਆਉਂਦਾ ਹੈ। ਇਸ ਤੋਂ ਇਹ ਸਾਫ ਜਾਹਿਰ ਹੋ ਜਾਂਦਾ ਹੈ ਕਿ ਵਰਣ ਵਿਵਸਥਾ ਦੇ ਸਿਧਾਂਤ ਵਿਚ ਪਹਿਲਾਂ ਸਿਰਫ ਤਿੰਨ ਵਰਣ ਹੀ ਸਨ ਅਤੇ ਵੈਦਿਕ ਅਤੇ ਅਵੈਦਿਕ ਧਰਮੀਆਂ ਨੇ ਹਾਰ ਖਾਧੀ ਹੈ ਅਤੇ ਇਨ੍ਹਾਂ ਨੂੰ ਹੀ ਸ਼ੂਦਰ ਸ਼ਬਦ ਨਾਲ ਸੰਬੋਧਨ ਕੀਤਾ ਗਿਆ ਹੈ। ਇਸ ਰਿਗ ਵੇਦ ਦੇ ਦਸਵੇਂ ਭਾਗ ਵਿਚ ਹੀ ਵਰਣ ਵਿਵਸਥਾ ਨੂੰ ਅਤੇ ਸ੍ਰਿਸ਼ਟੀ ਰਚਨਾ ਨੂੰ ਕੁਦਰਤੀ ਰਚਨਾ ਕਿਹਾ ਗਿਆ ਹੈ ਜੋ ਕਿ ਇਸ ਪ੍ਰਕਾਰ ਹੈ :

## ਸ੍ਰਿਸ਼ਟੀ ਰਚਨਾ

1. ਪਰੁਸ਼ਾ ਦੇ ਹਜ਼ਾਰ ਹੱਥ, ਹਜ਼ਾਰ ਅੱਖਾਂ ਅਤੇ ਹਜ਼ਾਰ ਪੈਰ ਸਨ। ਉਸ ਦੇ ਪਾਸਿਆਂ ਦੇ ਘੇਰੇ ਵਿਚ ਧਰਤੀ ਸੀ ਅਤੇ ਉਸ ਦੀਆਂ 10 ਉਂਗਲਾਂ ਸਾਰੇ ਆਕਾਸ਼ ਉਪਰੋਂ ਲੰਘਦੀਆਂ ਸਨ।

2. ਪਰੁਸ਼ਾ ਖੁਦ ਹੀ ਪੂਰਨ ਸ੍ਰਿਸ਼ਟੀ ਸੀ। ਜੋ ਕੁਝ ਸੀ ਅਤੇ ਜੋ ਕੁਝ ਹੋਵੇਗਾ,

ਉਹ ਹੀ ਸਦੀਵਤਾ ਦਾ ਬਾਦਸ਼ਾਹ ਹੈ ਕਿਉਂਕਿ ਉਹ ਭੋਜਨ ਨਾਲ ਵੱਧਦਾ ਫੁੱਲਦਾ ਹੈ।

3. ਪਰੂਸ਼ਾ ਉਸ ਦੀ ਮਹਾਨਤਾ ਤੋਂ ਵੀ ਮਹਾਨ ਹੈ। ਸਭ ਜੀਵ ਜੰਤੂ ਉਸ ਦੇ ਚੌਥੇ ਹਿੱਸੇ ਵਿਚੋਂ ਹਨ ਅਤੇ ਚੋਹਾਂ ਵਿਚੋਂ ਤਿੰਨ ਹਿੱਸੇ ਆਕਾਸ਼ ਵਿਚ ਅਮਰ ਹਨ।

4. ਪਰੂਸ਼ਾਂ ਦੇ ਤਿੰਨ ਹਿੱਸੇ ਉਪਰ ਉਠੇ ਅਤੇ ਚੌਥੇ ਹਿੱਸੇ ਦੀ ਇਥੇ ਫਿਰ ਰਚਨਾ ਹੋਈ। ਜੋ ਚੀਜ਼ਾਂ ਖਾਦੀਆਂ ਹਨ ਅਤੇ ਜੋ ਨਹੀਂ ਖਾਂਦੀਆਂ ਉਹ ਉਹਨਾਂ ਸਭ ਉਪਰ ਅਤੇ ਸਭ ਪਾਸੇ ਖਿਲਰਿਆ ਹੋਇਆ ਸੀ।

5. ਉਸ ਵਿਚੋਂ ਵਿਰਾਜ (ਭਗਵਾਨ) ਨੇ ਜਨਮ ਲਿਆ ਅਤੇ ਵਿਰਾਜ ਤੋਂ ਪਰੂਸ਼ਾ ਨੇ। ਜਦੋਂ ਪਰੂਸ਼ਾ ਨੇ ਜਨਮ ਲਿਆ ਤਾਂ ਉਸ ਦਾ ਅੱਗਾ ਅਤੇ ਪਿੱਛਾ ਜ਼ਮੀਨ ਤੋਂ ਅਗਾਂਹ ਵੱਧ ਗਿਆ ਸੀ।

6. ਜਦੋਂ ਭਗਵਾਨ ਨੇ ਪਰੂਸ਼ਾ ਦੀ ਬਲੀ ਦਿੱਤੀ ਤਾਂ ਪਰੂਸ਼ਾ ਪ੍ਰਸ਼ਾਦ ਸੀ। ਇਸ ਬਲੀ ਲਈ ਬਸੰਤ ਰੁੱਤ ਘਿਓ ਬਣੀ, ਗਰਮੀਆਂ ਦੀ ਰੁੱਤ ਬਾਲਣ ਬਣੀ ਅਤੇ ਪੱਤਝੜ ਉਸ ਦਾ ਚੜ੍ਹਾਵਾ ਸੀ।

7. ਬਲੀ ਦਾ ਬੱਕਰਾ ਪਰੂਸ਼ਾ, ਜਿਸ ਦਾ ਅਰੰਭ ਵਿਚ ਹੀ ਜਨਮ ਹੋਇਆ ਸੀ। ਉਨ੍ਹਾਂ ਨੇ (ਰੱਬਾਂ) ਉਸ ਦੀ ਕੁਰਬਾਨੀ ਦੇ ਘਾਹ ਤੇ ਉਸ ਦੀ ਬਲੀ ਦਿੱਤੀ। ਉਸ ਦੇ ਨਾਲ ਹੀ ਰੱਬਾਂ, ਸਾਧੂਆਂ ਅਤੇ ਰਿਸ਼ੀਆਂ ਨੇ ਬਲੀਆਂ ਦਿੱਤੀਆਂ।

8. ਇਸ ਸਰਵ ਵਿਆਪੀ ਬਲੀ ਤੋਂ ਦਹੀਂ ਅਤੇ ਘਿਉ ਦੀ ਪ੍ਰਾਪਤੀ ਕੀਤੀ ਗਈ। ਇਸ ਤੋਂ ਜਾਨਵਰ, ਜੰਗਲੀ ਅਤੇ ਪਾਲਤੂ ਪਸ਼ੂ ਬਣੇ।

9. ਇਸ ਸਰਵ ਵਿਆਪੀ ਬਲੀ ਵਿਚੋਂ ਰਿਗ ਅਤੇ ਸਾਮਵੇਦ ਦੇ ਸ਼ਲੋਕ, ਛੰਦਾਂ ਅਤੇ ਅਯੁਰ ਵੇਦ ਨੇ ਜਨਮ ਲਿਆ।

10. ਇਸ ਤੋਂ ਘੋੜੇ, ਦੋ ਪਾਸੇ ਦੰਦਾਂ ਵਾਲੇ ਪਸ਼ੂ, ਗਊਆਂ, ਬੱਕਰੀਆਂ ਅਤੇ ਭੇਡਾਂ ਉਪਜੀਆਂ।

11. ਜਦੋਂ ਰੱਬਾਂ ਨੇ ਪਰੂਸ਼ਾ ਨੂੰ ਵੰਡਿਆ, ਉਸ ਨੂੰ ਕਿੰਨੇ ਹਿੱਸਿਆਂ ਵਿਚ ਵੰਡਿਆ ਗਿਆ ? ਉਸ ਦਾ ਮੂੰਹ ਕੀ ਸੀ ? ਉਸ ਦੀਆਂ ਬਾਹਾਂ ਵਿਚੋਂ ਕੀ ਬਣਿਆ ? ਅਤੇ ਉਸ ਦੀਆਂ ਲੱਤਾਂ ਅਤੇ ਪੈਰਾਂ ਵਿਚੋਂ ਕੀ ਉਪਜਿਆ ?

12. ਬ੍ਰਾਹਮਣ ਉਸ ਦਾ ਮੂੰਹ ਸੀ, ਕਸ਼ੱਤਰੀ ਉਸ ਦੀਆਂ ਬਾਹਾਂ ਸਨ, ਵੈਸ਼ ਉਸ ਦਾ ਪੇਟ ਜਾਂ ਲੱਤਾਂ ਸਨ, ਅਤੇ ਸ਼ੂਦਰ ਉਸ ਦੇ ਪੈਰਾਂ ਵਿਚੋਂ ਉਪਜਿਆ।

13. ਚੰਦ ਉਸ ਦੀ ਰੂਹ 'ਚੋਂ, ਸੂਰਜ ਉਸ ਦੀਆਂ ਅੱਖਾਂ 'ਚੋਂ, ਇੰਦਰ ਅਤੇ ਅਗਨੀ ਉਸ ਦੇ ਮੂੰਹ 'ਚੋਂ ਅਤੇ ਵਾਯੂ ਉਸ ਦੇ ਸਾਹ 'ਚੋਂ ਉਪਜਿਆ ਹੈ।

(14) ਉਸ ਦੀ ਧੁੰਨੀ ਵਿਚੋਂ ਹਵਾ ਉੱਠੀ, ਸਿਰ ਵਿਚੋਂ ਆਕਾਸ਼, ਪੈਰਾਂ 'ਚੋਂ ਜ਼ਮੀਨ, ਕੰਨਾਂ ਵਿਚੋਂ ਚਾਰ ਦਿਸ਼ਾਵਾਂ। ਇਸ ਤਰ੍ਹਾਂ ਸੰਸਾਰ ਦੀ ਉਤਪਤੀ ਕੀਤੀ ਗਈ।

(15) ਰੱਬਾਂ ਨੇ ਪਰੂਸ਼ਾ ਦੀ ਬਲੀ ਦੇਣ ਸਮੇਂ ਉਸ ਨੂੰ ਸ਼ਿਕਾਰ ਦੀ ਤਰ੍ਹਾਂ ਬੰਨਿਆਂ। ਉਸ ਦੇ ਆਲੇ ਦੁਆਲੇ ਸੱਤ ਕਾਹਨੇ ਗੱਡੇ ਗਏ ਅਤੇ ਤਿੰਨ ਦਫਾ ਸੱਤ ਟੁਕੜੇ ਬਾਲਣ ਦੇ ਬਣਾਏ ਗਏ।

(16) ਬਲੀਆਂ ਦੇ ਨਾਲ ਰੱਬਾਂ ਨੇ ਬਲੀ ਦਿੱਤੀ। ਇਹ ਮੁੱਢਲੇ ਸੰਸਕਾਰ ਹਨ। ਇਨ੍ਹਾਂ ਮਹਾਨ ਸ਼ਕਤੀਆਂ ਨੇ ਅਕਾਸ਼ ਘੁਮਾਇਆ, ਜਿਥੇ ਪਹਿਲੇ ਸਾਧੂ ਅਤੇ ਰੱਬ ਹਨ।

ਜਿਵੇਂ ਪਹਿਲੇ ਹੀ ਵਰਨਣ ਕੀਤਾ ਗਿਆ ਹੈ ਕਿ ਜੋ ਇਕ ਧਾਰਮਿਕ ਗਰੰਥ ਕਹਿ ਰਿਹਾ ਹੈ, ਦੂਸਰਾ ਉਸ ਦੇ ਉਲਟ ਕਹਿ ਰਿਹਾ ਹੈ ਅਤੇ ਸ੍ਰਿਸ਼ਟੀ ਰਚਨਾ ਵੀ ਇਸ ਤਰਤੀਬ ਤੋਂ ਬਚ ਨਹੀਂ ਸਕੀ ਕਿਉਂਕਿ ਇਹ ਉਦਾਹਰਣਾਂ ਰਿਗ ਵੇਦ ਨਾਲੋਂ ਵੱਖਰੀਆਂ ਹਨ।

ਰਮਾਇਣ ਦਾ ਦੂਸਰਾ ਕਾਂਡ ਮਨੁੱਖਤਾ ਦੀ ਉੱਤਪਤੀ ਨੂੰ ਇਸ ਪ੍ਰਕਾਰ ਵਰਨਣ ਕਰਦਾ ਹੈ ਕਿ, "ਪ੍ਰਜਾਪਤੀ ਦਕਸ਼ਾ ਦੀਆਂ 60 ਲੜਕੀਆਂ ਸਨ ਜਿਨ੍ਹਾਂ ਵਿਚੋਂ 8 ਕਸ਼ਿਆਪਾ ਨਾਲ ਵਿਆਹੀਆਂ ਹੋਈਆਂ ਸਨ ਅਤੇ ਇਨ੍ਹਾਂ ਵਿਚੋਂ ਮਨੂੰ ਪ੍ਰਜਾਪਤੀ ਦੀ ਧੀ ਜੋ ਕਸ਼ਿਆਪਾ ਦੀ ਧਰਮ ਪਤਨੀ ਸੀ। ਜਿਸ ਦੇ ਮੂੰਹ ਵਿਚੋਂ ਬ੍ਰਾਹਮਣ, ਬਾਜੂਆਂ ਵਿਚੋਂ' ਕਸ਼ੱਤਰੀ, ਪੇਟ ਵਿਚੋਂ ਵੈਸ਼ ਅਤੇ ਪੈਰਾਂ ਵਿਚੋਂ ਸ਼ੂਦਰ ਨੇ ਜਨਮ ਲਿਆ ਹੈ।"

ਮਹਾਂਭਾਰਤ ਦੇ ਅਨੁਸਾਰ ਵਾਣਾਪਰਵਾ ਕਹਿੰਦਾ ਹੈ ਵਿਵਾਸਵਤ ਦਾ ਸਪੁੱਤਰ ਮਹਾਂਰਿਸ਼ੀ ਮਨੂੰ ਆਪਣੀਆਂ ਦੋ ਬਾਹਾਂ ਉਪਰ ਨੂੰ ਚੁੱਕ ਕੇ, ਇਕ ਪੈਰ ਭਾਰ ਖਲੋ ਕੇ ਅਤੇ ਅੱਖ ਝੱਮਕੇ ਬਗੈਰ ਦਸ ਹਜਾਰ ਸਾਲ ਤੋਂ ਸਿਰ ਝੁਕਾਈ ਸਮਾਧੀ ਲਾਈ ਖਲੋਤਾ ਰਿਹਾ ਸੀ ਤਾਂ ਚਰੀਨੀ ਨਦੀ ਦੇ ਕਿਨਾਰੇ ਪ੍ਰਜਾਪਤੀ ਇਕ ਛੋਟੀ ਮੱਛੀ ਦਾ ਰੂਪ ਧਾਰਨ ਕਰਕੇ ਮਨੂੰ ਅਗੇ ਪ੍ਰਗਟ ਹੋਇਆ ਅਤੇ ਕਹਿਣ ਲੱਗਾ "ਹੇ ਰਿਸ਼ੀ

ਮੈਂ ਬਹੁਤ ਛੋਟੀ ਅਤੇ ਕਮਜ਼ੋਰ ਮੱਛੀ ਹਾਂ ਇਸ ਲਈ ਮੈਨੂੰ ਵੱਡੀਆਂ ਸ਼ਕਤੀਸ਼ਾਲੀ ਮੱਛੀਆਂ ਵਲੋਂ ਨਿਗਲੇ ਜਾਣ ਦਾ ਡਰ ਹੈ, ਜੇਕਰ ਤੂੰ ਚਾਹੇਂ ਤਾਂ ਤੂੰ ਮੈਨੂੰ ਬਚਾ ਸਕਦਾ ਏਂ। ਇਹ ਗੱਲ ਸੁਣਕੇ ਮਨੂੰ ਨੇ ਇਸ ਛੋਟੀ ਮੱਛੀ ਉਤੇ ਤਰਸ ਖਾਧਾ ਅਤੇ ਉਸ ਨੂੰ ਉਥੋਂ ਉਠਾ ਕੇ ਇਕ ਛੋਟੇ ਤਲਾਬ ਵਿਚ ਛੱਡ ਦਿੱਤਾ। ਜਿਵੇਂ ਜਿਵੇਂ ਇਹ ਮੱਛੀ ਵੱਡੀ ਹੁੰਦੀ ਗਈ ਉਵੇਂ ਹੀ ਮਨੂੰ ਉਸ ਨੂੰ ਵੱਡੇ ਤੋਂ ਵੱਡੇ ਤਲਾਬ ਵਿੱਚ ਲੈ ਕੇ ਜਾਂਦਾ ਰਿਹਾ, ਜਿਵੇਂ ਛੋਟਾ ਤਲਾਬ, ਵੱਡਾ ਤਲਾਬ, ਗੰਗਾ ਨਦੀ ਅਤੇ ਅੰਤ ਵਿਚ ਸਮੁੰਦਰ ਵਿਚ ਲਿਜਾ ਕੇ ਛੱਡ ਦਿੱਤਾ। ਜਾਂਦੀ ਹੋਈ ਮੱਛੀ ਨੇ ਪ੍ਰਜਾਪਤੀ ਦੇ ਰੂਪ ਵਿਚ ਆ ਕੇ ਮਨੂੰ ਨੂੰ ਕਿਹਾ ਕਿ ਸੰਸਾਰ ਦੀ ਸ਼ੁੱਧੀ ਸਮੇਂ ਇਕ ਮਹਾਨ ਤੂਫਾਨ ਆਵੇਗਾ ਜਿਸ ਵਿਚ ਸਭ ਜੀਵਤ ਜੀਵਾਂ ਦਾ ਨਾਸ਼ ਹੋ ਜਾਵੇਗਾ। ਇਸ ਲਈ ਤੂੰ ਆਪਣੇ ਬਚਾਓ ਲਈ ਇਕ ਬਹੁਤ ਮਜ਼ਬੂਤ ਸਮੁੰਦਰੀ ਜਹਾਜ਼ ਬਣਾ ਲਵੀਂ ਅਤੇ ਤੂਫਾਨ ਆਉਣ ਸਮੇਂ ਮੈਨੂੰ ਆਵਾਜ਼ ਦੇਵੀਂ ਤਾਂ ਫਿਰ ਮੈਂ ਤੇਰੇ ਬਚਾਓ ਲਈ ਆਵਾਂਗੀ, ਮੇਰੀ ਪਹਿਚਾਨ ਦੀ ਨਿਸ਼ਾਨੀ ਇਹ ਮੇਰੇ ਸਿਰ ਦਾ ਸਿੰਗ ਹੋਵੇਗਾ। ਮਨੂੰ ਨੇ ਤੂਫਾਨ ਆਉਣ ਸਮੇਂ ਉਸ ਮੱਛੀ ਦੇ ਕਹੇ ਅਨੁਸਾਰ ਉਸ ਨੂੰ ਆਵਾਜ਼ ਦਿੱਤੀ ਅਤੇ ਮੱਛੀ ਨੇ ਪ੍ਰਗਟ ਹੋ ਕੇ ਜਹਾਜ਼ ਪਹਾੜ ਦੀ ਸਭ ਤੋਂ ਉਚੀ ਚੋਟੀ ਤੇ ਪਹੁੰਚਾ ਦਿੱਤਾ। ਜਿਸ ਚੋਟੀ ਦਾ ਨਾਮ ਹਿਮਾਵੰਤ ਸੀ। ਉਸ ਮੱਛੀ ਨੇ ਪ੍ਰਜਾਪਤੀ ਬ੍ਰਹਮਾ ਦਾ ਰੂਪ ਧਾਰਨ ਕਰਕੇ ਮਨੂੰ ਨੂੰ ਕਿਹਾ ਕਿ ਮੈਂ ਪ੍ਰਜਾਪਤੀ ਬ੍ਰਹਮਾ ਹਾਂ ਮੇਰੇ ਤੋਂ ਉਪਰ ਕੋਈ ਵੀ ਨਹੀਂ । ਤੂੰ (ਮਨੂੰ) ਸਭ ਜੀਵ ਜੰਤੂਆਂ ਦੀ ਰਚਨਾ ਕਰੇਂਗਾ, ਰੱਬਾਂ, ਅਸੁਰਾਂ, ਮਨੁੱਖਤਾ, ਸਭ ਸੰਸਾਰਾਂ, ਜੋ ਚੀਜ਼ਾਂ ਹਿੱਲਦੀਆਂ ਹਨ ਅਤੇ ਜੋ ਸਥਿਰ ਹਨ ਤੂੰ ਇਨ੍ਹਾਂ ਸਭਨਾਂ ਦੀ ਉੱਤਪਤੀ ਕਰ।

ਇਸੇ ਤਰ੍ਹਾਂ ਵਿਸ਼ਨੂੰ ਪੁਰਾਣ, ਤੈਤ੍ਰੀਆਂ ਬ੍ਰਾਹਮਣ, ਸਤਾਪਾਠਾ ਬ੍ਰਾਹਮਣ ਅਤੇ ਅਨੇਕਾਂ ਹੋਰ ਧਾਰਮਿਕ ਗਰੰਥਾਂ ਵਿਚ ਸ੍ਰਿਸ਼ਟੀ ਦੀ ਕਲਪਨਾ ਆਪੋ ਆਪਣੇ ਵੱਖੋ ਵੱਖਰੇ ਢੰਗ ਨਾਲ ਕੀਤੀ ਗਈ ਹੈ। ਪਰ ਮਾਨਵਤਾ ਦੀ ਉਤਪਤੀ ਬਾਰੇ ਇਹ ਇਥੋਂ ਤਕ ਤਾਂ ਹਮਖਿਆਲ ਹੀ ਹਨ ਕਿ ਬ੍ਰਹਮਾ ਦੇ ਮੂੰਹ ਵਿਚੋਂ ਬ੍ਰਾਹਮਣ, ਬਾਹਾਂ ਵਿਚੋਂ ਕਸ਼ੱਤਰੀ, ਪੇਟ ਵਿਚੋਂ ਵੈਸ਼ ਅਤੇ ਸ਼ੂਦਰ ਪੈਰਾਂ ਵਿਚੋਂ ਉਤਪਨ ਹੋਇਆਂ ਹੈ। ਇਸ ਸਿਧਾਂਤ ਨੂੰ ਚਾਤੁਰ ਵਰਣ ਜਾਂ ਵਰਣ ਵਿਵਸਥਾ ਦੇ ਨਾਮ ਨਾਲ ਪ੍ਰਚਾਰਿਆ ਗਿਆ ਹੈ। ਇਨ੍ਹਾਂ ਚੌਹਾਂ ਵਰਣਾਂ ਦੀਆਂ ਮਹੱਤਵਪੂਰਣ ਗੱਲਾਂ ਇਸ ਪ੍ਰਕਾਰ ਸਨ।

## ਬ੍ਰਾਹਮਣ : ਪਹਿਲਾ ਵਰਣ

ਬ੍ਰਾਹਮਣ ਦਾ ਜਨਮ ਆਮ ਪ੍ਰਾਣੀ ਦੀ ਤਰ੍ਹਾਂ ਨਹੀਂ ਹੋਇਆ ਪਰੰਤੂ ਉਸ ਦਾ

ਜਨਮ ਬ੍ਰਹੱਮਾਂ ਦੇ ਮੂੰਹ ਵਿਚੋਂ ਹੋਇਆ ਹੈ। ਇਸ ਕਰਕੇ ਹੀ ਇਸ ਨੂੰ ਪਹਿਲਾ ਵਰਣ ਮੰਨਿਆ ਗਿਆ ਹੈ। ਉਸ ਦਾ ਪੂਰਣ ਅਧਿਕਾਰ ਹੈ ਕਿ ਧਾਰਮਿਕ ਵਿਦਿਆ ਪੜ੍ਹੇ, ਲਿਖੇ, (ਸ਼ੂਦਰ ਤੋਂ ਸਿਵਾਏ) ਦੂਸਰੇ ਸਭ ਪ੍ਰਾਣੀਆਂ ਨੂੰ ਪੜ੍ਹਾਵੇ, ਪੂਜਾ ਪਾਠ ਕਰੇ ਅਤੇ ਸਭ ਸੰਸਕਾਰਾਂ ਤੇ ਧਾਰਮਿਕ ਸ਼ਲੋਕਾਂ ਜਾਂ ਪ੍ਰਾਰਥਨਾਵਾਂ ਦਾ ਉਚਾਰਨ ਕਰੇ, ਦਾਨ ਲਵੇ, ਯੱਗ ਕਰੇ, ਕਰਾਵੇ ਅਤੇ ਵਰਣ ਵਿਵਸਥਾ ਨੂੰ ਕਾਇਮ ਰੱਖਣ ਲਈ ਪ੍ਰਚਾਰ ਕਰੇ। ਜੇਕਰ ਸ਼ੂਦਰ ਕੋਲ ਧੰਨ ਇਕੱਠਾ ਹੋ ਜਾਵੇ ਜਾਂ ਉਸ ਕੋਲ ਐਸੀ ਚੀਜ਼ ਹੋਵੇ ਜਿਸ ਦਾ ਬ੍ਰਾਹਮਣ ਚਾਹਵਾਨ ਹੋਵੇ ਤਾਂ ਉਸ ਨੂੰ ਬ੍ਰਾਹਮਣ ਬਿਨਾਂ ਝਿੱਜਕ ਖੋਹ ਜਾਂ ਹੜੱਪ ਕਰ ਸਕਦਾ ਹੈ। ਸ੍ਰੀ ਕੇਨ ਦੇ "ਧਰਮ ਸ਼ਾਸਤਰ" ਨਾਮ ਦੀ ਪੁਸਤਕ ਦੇ Vol. 11. (I) ਵਿਚ ਇਸ ਪ੍ਰਕਾਰ ਦਰਜ ਹੈ :

1. ਬ੍ਰਾਹਮਣ ਨੂੰ ਸਿਰਫ ਉਸ ਦੇ ਜਨਮ ਤੋਂ ਹੀ (ਗੁਣ ਤੋਂ ਨਹੀਂ) ਸਭ ਵਰਣਾਂ ਦਾ ਗੁਰੂ ਮੰਨਿਆ ਜਾਣਾ ਚਾਹੀਦਾ ਹੈ।
2. ਕੇਵਲ ਬ੍ਰਾਹਮਣਾਂ ਦਾ ਹੀ ਇਹ ਹੱਕ ਬਣਦਾ ਹੈ ਕਿ ਦੂਸਰੇ ਵਰਣਾ ਦੀਆਂ ਜ਼ਿੰਮੇਂਵਾਰੀਆਂ ਨਿਯੁਕਤ ਕਰੇ। ਉਸ ਦੀ ਠੀਕ ਢੰਗ ਨਾਲ ਵਰਤੋਂ ਕਿਸ ਤਰ੍ਹਾਂ ਹੋਵੇਗੀ, ਉਨ੍ਹਾਂ ਦੇ ਜੀਵਨ ਨਿਰਵਾਹ ਦੇ ਸਾਧਨ ਕੀ ਹੋਣਗੇ ਅਤੇ ਉਸ ਦੀ ਹਦਾਇਤ ਅਨੁਸਾਰ ਬਾਕੀ ਸਭ ਵਰਣ ਰਹਿਣਗੇ ਅਤੇ ਰਾਜੇ ਨੂੰ ਵੀ ਰਾਜਸੀ ਕੰਮ ਬ੍ਰਾਹਮਣ ਦੀ ਹਦਾਇਤ ਅਨੁਸਾਰ ਚਲਾਉਣਾ ਪਵੇਗਾ।
3. ਬ੍ਰਾਹਮਣ ਰਾਜਸੀ ਸ਼ਕਤੀ ਦੇ ਅਧੀਨ ਨਹੀਂ ਹੈ ਰਾਜਾ ਸਭਨਾ ਦਾ ਰਾਜਾ ਹੈ ਪਰ ਬ੍ਰਾਹਮਣ ਦਾ ਨਹੀਂ।
4. ਬ੍ਰਾਹਮਣ ਇਸ ਸਭ ਕੁਝ ਤੋਂ ਮੁਕਤ ਹੈ (1) ਚਾਬੁਕ ਦੀ ਮਾਰ ਖਾਣ ਤੋਂ (2) ਕੜੀ ਲਗਵਾਉਣ ਤੋਂ (3) ਜ਼ੁਰਮਾਨਾ ਹੋਣ ਤੋਂ (4) ਦੇਸ਼ ਨਿਕਾਲੇ ਤੋਂ (5) ਨਿੰਦਿਆ ਨਿਖੇਧੀ ਤੋਂ (6) ਤਿਆਗ ਤੋਂ।
5. ਸ਼ਰੋਤ੍ਰੀਆ ਬ੍ਰਾਹਮਣ (ਜੋ ਵੇਦਾਂ ਦਾ ਵਿਦਵਾਨ ਹੋਵੇ) ਕਰ ਤੋਂ ਮੁਕਤ ਹੈ।
6. ਜਿਹੜਾ ਖਜਾਨਾ ਬ੍ਰਾਹਮਣ ਨੂੰ ਲਭਿਆ ਹੋਵੇ ਉਹ ਉਸ ਸਾਰੇ ਦੇ ਸਾਰੇ ਨੂੰ ਰੱਖਣ ਦਾ ਅਧਿਕਾਰੀ ਹੈ। ਪਰ ਜੇਕਰ ਰਾਜੇ ਨੂੰ ਲੱਭੇ ਤਾਂ ਉਸ ਨੂੰ ਅੱਧਾ ਬ੍ਰਾਹਮਣ ਨੂੰ ਦੇਣਾ ਪਵੇਗਾ।
7. ਜੇਕਰ ਬ੍ਰਾਹਮਣ ਲਾਵਾਰਸ ਹੀ ਮਰ ਜਾਵੇ ਤਾਂ ਉਸ ਦੀ ਸਭ ਜਾਇਦਾਦ

ਰਾਜੇ ਨੂੰ ਨਹੀਂ ਜਾਣੀ ਚਾਹੀਦੀ ਪਰ ਸ਼ਰੋਤ੍ਰੀਆ ਬ੍ਰਾਹਮਣਾਂ ਵਿਚਕਾਰ ਵੰਡੀ ਜਾਣੀ ਚਾਹੀਦੀ ਹੈ।

8. ਰਾਜੇ ਨੂੰ ਜੇਕਰ ਰਸਤੇ ਵਿੱਚ ਸ਼ਰੋਤ੍ਰੀਆ ਜਾਂ ਬ੍ਰਾਹਮਣ ਟੱਕਰ ਜਾਵੇ ਤਾਂ ਰਾਜੇ ਨੂੰ ਬ੍ਰਾਹਮਣ ਲਈ ਰਸਤਾ ਛੱਡਣਾ ਪਵੇਗਾ।
9. ਬ੍ਰਾਹਮਣ ਪਹਿਲਾਂ ਪ੍ਰਨਾਮ ਦਾ ਅਧਿਕਾਰੀ ਹੈ।
10. ਬ੍ਰਾਹਮਣ ਪੂਜਨੀਕ ਹੈ। ਮੌਤ ਦੀ ਸਜ਼ਾ ਬ੍ਰਾਹਮਣ ਨੂੰ ਸੁਣਾਈ ਹੀ ਨਹੀਂ ਜਾ ਸਕਦੀ। ਬੇਸ਼ਕ ਉਹ ਖ਼ੂਨ ਕਰਨ ਦਾ ਦੋਸ਼ੀ ਵੀ ਕਿਉਂ ਨਾ ਹੋਵੇ।
11. ਜਿਹੜਾ ਪੁਰਸ਼ ਬ੍ਰਾਹਮਣ ਨੂੰ ਮਾਰਨ ਦੀ ਧਮਕੀ ਦੇਵੇ, ਉਸ ਨੂੰ ਕੁੱਟੇ ਜਾਂ ਉਸ ਦੇ ਸਰੀਰ ਵਿਚੋਂ ਖ਼ੂਨ ਕੱਢੇ ਤਾਂ ਉਹ ਪੁਰਸ਼ ਅਪਰਾਧੀ ਹੈ।
12. ਕੁਝ ਜ਼ੁਰਮਾਂ ਲਈ ਦੂਸਰੇ ਵਰਣਾਂ ਨਾਲੋਂ ਬ੍ਰਾਹਮਣ ਨੂੰ ਘੱਟ ਸਜ਼ਾ ਦੇਣੀ ਚਾਹੀਦੀ ਹੈ।
13. ਰਾਜਾ ਕਦੀ ਵੀ ਬ੍ਰਾਹਮਣ ਨੂੰ ਅਦਾਲਤ ਵਿੱਚ ਗਵਾਹੀ ਲਈ ਨਹੀਂ ਸੱਦ ਸਕਦਾ ਜਿਥੇ ਮੁਕੱਦਮਾ ਕਰਨ ਵਾਲੀ ਧਿਰ ਖੁਦ ਬ੍ਰਾਹਮਣ ਨਾ ਹੋਵੇ।
14. ਬੇਸ਼ਕ ਔਰਤ ਨੇ ਪਹਿਲਾਂ 10 ਪਤੀ ਕੀਤੇ ਹੋਏ ਹੋਣ ਜੋ ਬ੍ਰਾਹਮਣ ਨਹੀਂ ਸਨ। ਜੇਕਰ ਬ੍ਰਾਹਮਣ ਇਸ "ਔਰਤ ਨਾਲ ਸ਼ਾਦੀ ਕਰ ਲਵੇ ਤਾਂ ਫਿਰ ਉਹ ਹੀ ਇਕੱਲਾ ਉਸ ਦਾ ਪਤੀ ਹੋਣ ਦਾ ਹੱਕਦਾਰ ਹੈ ਅਤੇ ਨਾ ਤਾਂ "ਰਾਜਾ ਹੀ ਅਤੇ ਨਾ ਵੈਸ਼ ਹੀ ਜਿਸ ਨਾਲ ਉਹ ਪਹਿਲੇ ਵਿਆਹੀ ਹੋਈ ਹੋਵੇ ਉਸ ਤੇ ਕੋਈ ਅਧਿਕਾਰ ਰਖਦੇ ਹਨ।"

"ਸੰਸਾਰ ਤੇ ਆਤਮਿਕ ਮੌਜ਼ੂਦਗੀ ਲਈ ਉਸ (ਬ੍ਰਹੱਮਾ) ਨੇ ਘੋਰ ਤਪੱਸਿਆ ਕਰਕੇ, ਉਸ (ਬ੍ਰਾਹਮਣ) ਨੂੰ ਆਪਣੇ ਮੂੰਹ ਵਿਚੋਂ ਸਭ ਤੋਂ ਪਹਿਲਾਂ ਪੈਦਾ ਕੀਤਾ ਹੈ, ਤਾਂਕਿ ਦੇਵਤਿਆਂ ਅਤੇ ਪ੍ਰੇਤਾਂ ਨੂੰ ਦਾਨ ਦਸ਼ਣਾਂ ਭੇਂਟ ਕਰਕੇ ਸ੍ਰਿਸ਼ਟੀ ਨੂੰ ਬਚਾਇਆ ਜਾ ਸਕੇ।" (ਮਨੂੰ ਸਿਮਰਿਤੀ 1.94.)

"ਬ੍ਰਾਹਮਣ ਦੇ ਵਜੂਦ ਦਾ ਇਸ ਧਰਤੀ ਤੇ ਜਨਮ ਹੋਣਾ ਹੀ ਬਹੁਤ ਮਹੱਤਵ ਪੂਰਨ ਗੱਲ ਹੈ, ਉਹ ਉਪਜੇ ਹੋਏ ਸਭ ਜੀਵਾਂ ਦਾ ਦੇਵਤਾ ਹੈ ਅਤੇ ਧਰਮ ਦੇ ਖਜ਼ਾਨੇ ਲਈ ਹੀ ਪੈਦਾ ਹੋਇਆ ਹੈ।" (ਮਨੂੰ ਸਿਮਰਿਤੀ 1.99)

"ਬ੍ਰਾਹਮਣ ਜਨਮ ਤੋਂ ਹੀ ਧਾਰਮਿਕ ਸਿਧਾਂਤ ਦਾ ਦੇਹਧਾਰੀ ਅਵਤਾਰ ਹੈ

ਕਿਉਂਕਿ ਉਹ ਧਾਰਮਿਕ ਸਿਧਾਂਤ ਦੀ ਪੂਰਤੀ ਲਈ ਹੀ ਪੈਦਾ ਹੋਇਆ ਹੈ ਅਤੇ ਬ੍ਰਾਹਮਣ ਪੱਦ ਨਾਲ ਇਕ ਮਿੱਕ ਹੋਣ ਲਈ।" (ਮਨੂੰ ਸਿਮਰਿਤੀ. 1.98.)

"ਧਾਰਮਿਕ ਗਿਆਨ ਖੁੱਦ ਆਪ ਬ੍ਰਾਹਮਣ ਕੋਲ ਪਹੁੰਚਾ ਅਤੇ ਉਸ ਨੂੰ ਕਹਿਣ ਲੱਗਾ ਕਿ "ਮੈਂ ਤੇਰਾ ਖਜ਼ਾਨਾ ਹਾਂ, ਤੂੰ ਮੈਨੂੰ ਸੰਭਾਲ ਲੈ ਅਤੇ ਮੈਨੂੰ ਨਫਰਤ ਕਰਨ ਵਾਲਿਆਂ ਕੋਲ ਨਾ ਪਹੁੰਚਣ ਦੇਵੀਂ ਤਾਂਕਿ ਮੈਂ ਬਹੁਤ ਸ਼ਕਤੀਸ਼ਾਲੀ ਬਣ ਸਕਾਂ।" (ਮਨੂੰ ਸਿਮਰਿਤੀ 2.114.)

"ਬ੍ਰਾਹਮਣ ਸਭ ਦੋ ਪੈਰਾਂ ਤੇ ਚਲਨ ਵਾਲੇ ਜੀਵਾਂ ਵਿਚੋਂ ਸਭ ਤੋਂ ਚੰਗਾ ਅਤੇ ਉੱਤਮ ਹੈ। ਉਹ ਧਰਤੀ ਤੇ ਚੱਲਣ ਫਿਰਨ ਵਾਲਿਆਂ ਵਿੱਚ ਦੇਵਤੇ ਬਰਾਬਰ ਹੈ।" (ਮਹਾਂਭਾਰਤ. 12.39.1.)

"ਰਾਜਾ ਬ੍ਰਾਹਮਣ ਦੇ ਸਰਮਾਏ ਤੇ ਕਬਜ਼ਾ ਨਹੀਂ ਕਰ ਸਕਦਾ।" (ਮਹਾ-ਭਾਰਤ 13.9.18)

"ਜੇਕਰ ਕਿਸੇ ਧਾਰਮਿਕ ਮਸਲੇ ਬਾਰੇ ਸ਼ਾਸ਼ਤਰਾਂ ਵਿੱਚ ਕੋਈ ਵਿਆਖਿਆ ਨਾ ਕੀਤੀ ਗਈ ਹੋਵੇ ਤਾਂ ਉਸ ਦਾ ਨਿਰਣਾ ਬ੍ਰਾਹਮਣਾਂ ਪਾਸੋਂ ਕਰਵਾਉਣਾ ਚਾਹੀਦਾ ਹੈ। ਸਭ ਬਾਰੇ ਬ੍ਰਾਹਮਣ ਜੋ ਕਹਿ ਦੇਣ ਉਹ ਨਿਰਸੰਦੇਹ ਸਹੀ ਧਰਮ ਹੋਵੇਗਾ ਅਰਥਾਤ ਬ੍ਰਾਹਮਣ ਦੇ ਬੋਲ ਸੱਚਾ ਧਰਮ ਹੁੰਦੇ ਹਨ।" (ਜਾਤ ਪਾਤ ਦਾ ਬੀਜ ਨਾਸ਼) ਬ੍ਰਾਹਮਣ ਦੇ ਮੁੱਖਵਚਨਾਂ ਦੀ ਸ਼ਕਤੀ ਦੀ ਵਿਆਖਿਆ ਕਰਦੇ ਸਮੇਂ ਤੁਲਸੀ ਦਾਸ ਨੇ ਤਾਂ ਬ੍ਰਾਹਮਣ ਨੂੰ ਬ੍ਰਹੱਮਾ ਦਾ ਵੀ ਪਿਉ ਬਣਾ ਦਿਤਾ ਹੈ "ਵਿਸ਼ਨੂੰ ਦੇ ਸ੍ਰੀ ਵਿਦਿਤ ਜੈ ਅਤੇ ਵਿਜੈ ਨਾਮ ਦੇ ਦੋ ਪਹਿਰੇਦਾਰ ਸਨ। ਬ੍ਰਾਹਮਣਾਂ ਦੇ ਸਰਾਪ ਦੇ ਕਾਰਨ ਦੋਨੋਂ ਭਾਈ ਅਸੁਰ (ਗਦੂਤਾਂ, ਨਾ ਮਨੁੱਖ ਨਾ ਪਸ਼ੂ) ਬਣ ਗਏ ਸਨ। ਇਕ ਹਿਰਨਾਕਛਿਪ ਅਤੇ ਦੂਸਰਾ ਹਿਰਨਾਕੁਸ਼। ਇਹ ਇੰਦਰ ਦਾ ਘੁਮੰਡ ਤੋੜਨ ਵਾਲੇ ਸਨ। ਇਹ ਲੜਾਈਆਂ ਦੇ ਜੇਤੂ ਅਤੇ ਬਾਤਚੀਤ ਲਈ ਬਹਾਦਰ ਸਨ। ਉਨ੍ਹਾਂ ਵਿਚੋਂ ਇਕ ਹਿਰਨਾਕੁਸ਼ ਜਿਸ ਨੂੰ ਮਾਰਨੇ ਲਈ ਵਿਸ਼ਨੂੰ ਨੇ ਬਰਾਰ ਦਾ ਰੂਪ ਧਾਰਨ ਕੀਤਾ ਅਤੇ ਦੂਸਰੇ ਨੂੰ ਮਾਰਨੇ ਲਈ ਵਿਸ਼ਨੂੰ ਨੇ ਨਰਸਿੰਘ ਦਾ ਅਵਤਾਰ ਧਾਰਨ ਕੀਤਾ। (ਰਾਮ ਚਰਿਤ ਮਾਨਸ ਬਾਲ ਕਾਂਡ 147-3,4.)

ਭਗਵਾਨ ਦੇ ਮਾਰੇ ਜਾਣ ਤੇ ਵੀ ਇਹ ਦੋਨੋਂ ਭਾਈ ਮਰੇ ਨਹੀਂ ਕਿਉਂਕਿ

ਉਨ੍ਹਾਂ ਨੂੰ ਬ੍ਰਾਹਮਣਾਂ ਨੇ ਤਿੰਨ ਜਨਮ ਦਾ ਸਰਾਪ ਦਿੱਤਾ ਹੋਇਆ ਸੀ। (ਰਾਮ ਚਰਿਤ ਮਾਨਸ ਬਾਲ ਕਾਂਡ 148-1)

ਇਕ ਵਾਰ ਨਾਰਦ ਨਾਮ ਦੇ ਬ੍ਰਾਹਮਣ ਨੇ ਸਰਵ ਭਗਵਾਨ ਨੂੰ ਹੀ ਸਰਾਪ ਦੇ ਦਿੱਤਾ ਸੀ ਜਿਸ ਦੇ ਕਾਰਨ ਉਸ (ਭਗਵਾਨ) ਨੂੰ ਇਕ ਕਲਪ ਵਿਚ ਜਨਮ ਧਾਰਨ ਕਰਨਾ ਪਿਆ। (ਰਾਮ ਚਰਿਤ ਮਾਨਸ 170-3)

## ਕਸ਼ੱਤਰੀ : ਦੂਸਰਾ ਵਰਣ

ਕਸ਼ੱਤਰੀ ਦਾ ਜਨਮ ਪਰੁਸ਼ਾ ਜਾਂ ਬ੍ਰਹਮਾ ਦੀਆਂ ਬਾਹਾਂ ਵਿਚੋਂ ਬ੍ਰਾਹਮਣ ਤੋਂ ਬਾਅਦ ਹੋਇਆ ਮੰਨਿਆ ਜਾਂਦਾ ਹੈ। ਇਸ ਕਰ ਕੇ ਇਸ ਨੂੰ ਦੂਸਰਾ ਵਰਣ ਮੰਨਿਆਂ ਜਾਂਦਾ ਹੈ। ਉਸ ਦਾ ਸਭ ਤੋਂ ਪਹਿਲਾ ਫਰਜ਼ ਹੈ ਕਿ ਉਹ ਬ੍ਰਾਹਮਣ ਨੂੰ ਆਪਣਾ ਧਾਰਮਿਕ ਗੁਰੂ ਮੰਨੇ, ਉਸ ਦੀਆਂ ਆਗਿਆਵਾਂ ਨੂੰ ਪ੍ਰਮਾਤਮਾ ਦਾ ਫਰਮਾਨ ਸਮਝ ਕੇ ਪਾਲਣ ਕਰੇ, ਰਾਜ ਸੰਭਾਲੇ ਅਤੇ ਦੇਸ਼ ਦੀ ਰੱਖਿਆ ਕਰੇ, ਬ੍ਰਾਹਮਣ ਦਾ ਅਪਮਾਨ ਨਾ ਕਰੇ ਅਤੇ ਦੂਸਰੇ ਵਲੋਂ ਕੀਤੇ ਜਾਣ ਤੇ ਉਸਨੂੰ ਸਖਤ ਤੋਂ ਸਖਤ ਧਾਰਮਿਕ ਗਰੰਥਾਂ ਅਨੁਸਾਰ ਸਜ਼ਾ ਦੇਵੇ, ਯੱਗ ਕਰੇ ਅਤੇ ਬ੍ਰਾਹਮਣ ਨੂੰ ਦਾਨ ਕਰੇ, ਵਰਣ ਵਿਵਸਥਾ ਦੇ ਸਿਧਾਂਤ ਨੂੰ ਜੀਵਤ ਰੱਖੇ। ਵਿਦਿਆ ਪੜ੍ਹੇ, ਖਾਸ ਕਰ ਸ਼ਾਸਤਰ ਵਿਦਿਆ, ਪਰ ਦੂਸਰੇ ਕਿਸੇ ਨੂੰ ਪੜ੍ਹਾਉਣ ਦਾ ਅਧਿਕਾਰ ਉਸਦਾ ਨਹੀਂ।

ਧਾਰਮਿਕ ਗਰੰਥਾਂ ਅਨੁਸਾਰ ਹਦਾਇਤਾਂ :—

ਹਕੂਮਤ ਸੰਭਾਲਣ ਸਮੇਂ ਰਾਜੇ (ਕਸ਼ੱਤਰੀ) ਨੂੰ ਸ਼ਰੋਤ੍ਰੀਆ ਬ੍ਰਾਹਮਣ ਨੂੰ ਪਾਠ ਦਾਨ ਦੇਣਾ ਚਾਹੀਦਾ ਹੈ। (ਗੌਤਮ 6.21.2)

ਰਾਜਾ ਸਾਰਿਆਂ ਦਾ ਹਾਕਮ ਹੈ ਪਰ ਬ੍ਰਾਹਮਣ ਦਾ ਨਹੀਂ। (ਗੌਤਮ 16.14.23)

ਰਾਜੇ ਦਾ ਫ਼ਰਜ਼ ਹੈ ਕਿ ਉਹ ਵਿਦਵਾਨ ਲੋਕਾਂ ਅਤੇ ਵਿਦਿਆਰਥੀਆਂ ਦੇ ਰਹਿਣ ਦਾ ਪ੍ਰਬੰਧ ਕਰੇ। ਉਹ ਇਸ ਗੱਲ ਦਾ ਖਾਸ ਖਿਆਲ ਰੱਖੇ ਕਿ ਉਸ ਦੀ ਰਾਜਧਾਨੀ ਵਿਚ ਕੋਈ ਵੀ ਬ੍ਰਾਹਮਣ ਭੁੱਖਮਰੀ ਦਾ ਸ਼ਿਕਾਰ ਹੋ ਕੇ ਨਾ ਮਰੇ। ਜੇਕਰ ਰਾਜੇ ਨੂੰ ਦਬਾਇਆ ਹੋਇਆ ਖਜ਼ਾਨਾ ਲੱਭ ਜਾਵੇ ਤਾਂ ਉਸ ਨੂੰ ਉਸ ਦਾ ਅੱਧ ਬ੍ਰਾਹਮਣਾਂ ਵਿਚ ਵੰਡਣਾ ਚਾਹੀਦਾ ਹੈ ਅਤੇ ਅੱਧਾ ਆਪਣੇ ਆਪ ਲਈ ਰੱਖ ਸਕਦਾ ਹੈ। (ਗੌਤਮ 10.9.19)

ਰਾਜੇ ਨੂੰ ਵੱਖ ਵੱਖ ਤਰ੍ਹਾਂ ਦੀਆਂ ਬਲੀਆਂ ਦੇਣੀਆਂ ਚਾਹੀਦੀਆਂ ਹਨ ਅਤੇ ਗੁਣ ਹਾਸਲ ਕਰਨ ਲਈ ਖੁੱਲ੍ਹੇ ਦਿਲ ਨਾਲ ਬ੍ਰਾਹਮਣ ਨੂੰ ਦਾਨ ਕਰਨਾ ਜਾਂ ਵੰਡਣਾ ਚਾਹੀਦਾ ਹੈ ਅਤੇ ਉਸਨੂੰ ਆਨੰਦ ਮਾਨਣ ਦੇ ਨਾਲ ਸਰਮਾਇਆ ਵੀ ਦਾਨ ਕਰਨਾ ਚਾਹੀਦਾ ਹੈ। (ਮਨੂੰ 7.79)

ਜਦੋਂ ਰਾਜਾ ਆਦਮੀਆਂ ਦੇ ਕੰਮਕਾਜ ਦੀ ਪਰਖ ਤੋਂ ਥੱਕ ਗਿਆ ਹੋਵੇ ਤਾਂ ਉਸ ਨੂੰ ਉਸ ਜਗ੍ਹਾ (ਇਨਸਾਫ ਦੀ ਕੁਰਸੀ ਤੇ) ਬ੍ਰਾਹਮਣ ਨੂੰ ਬਿਠਾ ਦੇਣਾ ਚਾਹੀਦਾ ਹੈ ਜੋ ਕਾਨੂੰਨ ਦੀ ਜਾਣਕਾਰੀ ਰੱਖਦਾ ਹੋਵੇ, ਸਿਆਣਾ ਹੋਵੇ, ਜਿਸ ਨੂੰ ਆਪਣੇ ਆਪ ਤੇ ਕਾਬੂ ਹੋਵੇ ਅਤੇ ਜਿਸ ਦਾ ਜਨਮ ਉੱਚੀ ਸ਼੍ਰੇਣੀ ਵਿਚ ਹੋਇਆ ਹੋਵੇ। (ਮਨੂੰ ਸਿਮਰਿਤੀ 7.14)

ਰਾਜਾ ਜੇਕਰ ਕਾਨੂੰਨੀ ਮੁਕੱਦਮੇ ਦੀ ਪੜਤਾਲ ਦੀ ਇੱਛਾ ਰੱਖਦਾ ਹੋਵੇ ਤਾਂ ਉਸ ਨੂੰ ਬ੍ਰਾਹਮਣ ਅਤੇ ਤਜਰਬੇਕਾਰ ਵਕੀਲ ਦੇ ਨਾਲ ਆਦਰ ਯੋਗ ਢੰਗ ਨਾਲ ਇਨਸਾਫ ਦੀ ਅਦਾਲਤ ਵਿਚ ਦਾਖਲ ਹੋਣਾ ਚਾਹੀਦਾ ਹੈ।

## ਵੈਸ਼ : ਤੀਸਰਾ ਵਰਣ

ਵੈਸ਼ ਦਾ ਜਨਮ ਪਰੂਸ਼ਾ ਜਾਂ ਬ੍ਰਹਮਾ ਦੇ ਪੇਟ ਵਿਚੋਂ ਹੋਇਆ ਹੈ ਅਤੇ ਬ੍ਰਾਹਮਣ ਅਤੇ ਕਸ਼ੱਤਰੀ ਤੋਂ ਬਾਅਦ ਇਸ ਦਾ ਜਨਮ ਹੋਣ ਕਰ ਕੇ ਹੀ ਇਸ ਨੂੰ ਤੀਸਰਾ ਵਰਣ ਕਿਹਾ ਗਿਆ ਹੈ। ਉਸ ਦਾ ਮੁੱਖ ਫ਼ਰਜ਼ ਇਹ ਬਣਦਾ ਹੈ ਕਿ ਉਹ ਬ੍ਰਾਹਮਣ ਨੂੰ ਆਪਣਾ ਧਾਰਮਿਕ ਗੁਰੂ ਮੰਨਣ, ਉਸ ਦੀਆਂ ਇੱਛਿਆਵਾਂ ਨੂੰ ਖ਼ੁਦ ਪ੍ਰਮਾਤਮਾ ਦੀਆਂ ਇੱਛਿਆਵਾਂ ਸਮਝ ਕੇ ਪੂਰਾ ਕਰਨ, ਯੱਗ ਕਰਵਾਉਣ ਅਤੇ ਬ੍ਰਾਹਮਣ ਨੂੰ ਖੁਲ੍ਹਦਿਲੀ ਨਾਲ ਦਾਨ ਦਸ਼ਣਾਂ ਦੇਣ, ਵਿਉਪਾਰ ਕਰਨਾ ਅਤੇ ਧੰਨ ਇਕੱਠਾ ਕਰਨਾ ਅਤੇ ਧਾਰਮਿਕ ਵਿਦਿਆ ਪੜ੍ਹਨੀ ਪਰ ਪੜ੍ਹਾਉਣੀ ਨਹੀਂ ਕਿਉਂਕਿ ਇਹ ਅਧਿਕਾਰ ਸਿਰਫ਼ ਬ੍ਰਾਹਮਣ ਦਾ ਹੀ ਹੈ। ਇਸ ਤਰ੍ਹਾਂ ਹਿੰਦੂਆਂ ਨੇ ਦੇਸ਼ ਦਾ ਸਾਰਾ ਸਰਮਾਇਆ ਬਾਣੀਆਂ ਜਾਂ ਵੈਸ਼ ਦੇ ਸਪੁਰਦ ਕਰ ਦਿੱਤਾ ਹੈ। ਸ੍ਰੀ ਮਹਾਤਮਾ (?) ਗਾਂਧੀ ਨੇ ਵੀ ਇਹ ਹੀ ਸਿਫਾਰਸ਼ ਕੀਤੀ ਹੈ ਕਿ ਸਭ ਆਰਥਿਕ ਸ਼ਕਤੀਆਂ ਬਾਣੀਏ ਦੇ ਚਰਨਾਂ ਤੇ ਰੱਖ ਦੇਵੋ।

# ਸ਼ੂਦਰ : ਚੌਥਾ ਵਰਨ

ਸ਼ੂਦਰ ਦਾ ਜਨਮ ਹਿੰਦੂ ਧਾਰਮਿਕ ਸਿਧਾਂਤ ਅਨੁਸਾਰ ਪਰੁਸ਼ਾ ਜਾਂ ਬ੍ਰਹਮਾ ਦੀ ਸਭ ਤੋਂ ਨੀਚ ਜਗ੍ਹਾ ਪੈਰਾਂ ਵਿਚੋਂ ਅਤੇ ਸਭ ਤੋਂ ਬਾਅਦ ਵਿਚ ਹੋਇਆ। ਇਹ ਕਿਹਾ ਜਾਂਦਾ ਹੈ ਕਿ ਸ਼ੂਦਰ ਦੇ ਪਿਛਲੇ ਜਨਮ ਵਿਚ ਕੀਤੇ ਭੈੜੇ ਕਰਮਾਂ ਦੇ ਕਾਰਨ ਹੀ ਉਹ ਇਸ ਜਨਮ ਵਿਚ ਨੀਚ ਪੈਦਾ ਹੋਏ ਹਨ। ਇਸ ਕਰ ਕੇ ਉਨ੍ਹਾਂ ਦਾ ਇਸ ਜਨਮ ਵਿਚ ਕੋਈ ਅਧਿਕਾਰ ਨਹੀਂ ਹੈ। ਜੇਕਰ ਉਹ ਆਪਣੇ ਪਿਛਲੇ ਜਨਮ ਵਿਚ ਕੀਤੇ ਬੁਰੇ ਕਰਮਾਂ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਨ ਤਾਂ ਫਿਰ ਇਸ ਜਨਮ ਵਿਚ ਉਪਰਲੇ ਤਿੰਨਾਂ ਵਰਣਾਂ ਭਾਵ ਬ੍ਰਾਹਮਣ, ਕੁਸ਼ੱਤ੍ਰੀ ਅਤੇ ਵੈਸ਼ ਦੀ ਤਨੋਂ, ਮਨੋਂ ਅਤੇ ਧਨੋਂ ਸੇਵਾ ਕਰੇ, ਉਨ੍ਹਾਂ ਦੀ ਬਗਾਰ ਕਰੇ ਅਤੇ ਆਗਿਆ ਦਾ ਪਾਲਣ ਕਰੇ, ਉਨ੍ਹਾਂ ਦੇ ਜੂਠੇ ਅਤੇ ਬਚੇ-ਖੁੱਚੇ ਟੁਕੜਿਆਂ ਤੇ ਸੀਮਤ ਰਹੇ। ਵਿਦਿਆ ਨਾ ਪੜ੍ਹੇ ਅਤੇ ਨਾ ਪੜ੍ਹਨ ਦੀ ਇੱਛਾ ਹੀ ਪ੍ਰਗਟ ਕਰੇ, ਨਾ ਪੜ੍ਹ ਹੁੰਦੀ ਸੁਣੇ ਅਤੇ ਨਾ ਸੁਣਨ ਦੀ ਇੱਛਾ ਪ੍ਰਗਟ ਕਰੇ ਪਿੰਡ ਦੇ ਲਹਿੰਦੇ ਪਾਸੇ ਰਹੇ, ਪਾਟੇ ਪੁਰਾਣੇ ਕੱਪੜੇ ਪਹਿਨੇ, ਕੱਚੀ ਮਿੱਟੀ ਦੇ ਬਰਤਨ ਰੱਖੇ, ਲੋਹੇ ਦੇ ਜੇਵਰ ਪਹਿਨੇ, ਸੂਰਜ ਖੜੇ ਪਿੰਡ ਦੀ ਵਸੋਂ ਦੀ ਹੱਦ ਵਿਚ ਨਾ ਆਉਣ, ਸਾਰੇ ਪਿੰਡ ਦੀ ਗੰਦਗੀ, ਮਰੇ ਹੋਏ ਪਸ਼ੂ ਅਤੇ ਲਾਵਾਰਸ ਲਾਸ਼ਾਂ ਉਠਾਉਣ ਅਤੇ ਸਭ ਵਲੋਂ ਕੀਤੇ ਗਏ ਅਪਮਾਨ ਨੂੰ ਉਸਦਾ ਭਾਣਾਂ ਸਮਝ ਕੇ ਸਵੀਕਾਰ ਕਰਨ। ਇਨ੍ਹਾਂ ਨਿਯਮਾਂ ਤੇ ਅਮਲ ਕਰ ਕੇ ਹੀ ਸ਼ੂਦਰ ਦੀ ਮੁਕਤੀ ਹੋ ਸਕਦੀ ਹੈ। ਹੋਰ ਕੋਈ ਸਾਧਨ ਹੈ ਹੀ ਨਹੀਂ। ਹਿੰਦੂਆਂ ਦੇ ਸਭ ਧਾਰਮਿਕ ਗਰੰਥਾਂ ਦਾ ਅਧਿਐਨ ਕਰਨ ਤੇ ਪਤਾ ਲਗਦਾ ਹੈ ਕਿ ਇਹ ਸਭ ਬ੍ਰਾਹਮਣ ਦੀ ਉਪਮਾਂ ਅਤੇ ਸ਼ੂਦਰ ਦੀ ਨਿੰਦਾ ਨਾਲ ਹੀ ਭਰੇ ਪਏ ਹਨ।

"ਸ਼ੂਦਰ ਦਾ ਇਹ ਧਰਮ ਹੈ ਕਿ ਉਹ ਪੂਰੇ ਯਤਨ ਨਾਲ ਬ੍ਰਾਹਮਣ, ਕੁਸ਼ੱਤਰੀ ਅਤੇ ਵੈਸ਼ ਦੀ ਸੇਵਾ ਕਰੇ ਅਤੇ ਖਾਸ ਕਰ ਬ੍ਰਾਹਮਣ ਦੀ ਤਾਂ ਗੁਲਾਮ ਬਣ ਕੇ ਸੇਵਾ ਕਰੇ।" (ਹਾਰਪਤ ਸਿਮਰਿਤੀ ਅਧਿਆਏ 2 ਸਲੋਕ 12)

"ਚੌਥਾ, ਜੋ ਸ਼ੂਦਰ ਵਰਣ ਹੈ ਉਹ ਸਭ ਸੰਸਕਾਰਾਂ (ਧਾਰਮਿਕ ਰਸਮਾਂ) ਤੋਂ ਸੱਖਣਾ ਹੈ, ਉਸ ਦਾ ਇਹੋ ਸੰਸਕਾਰ ਹੈ ਕਿ ਉਹ ਬ੍ਰਾਹਮਣ ਆਦਿ ਉਪਰਲੇ ਤਿੰਨੋ ਵਰਣਾਂ ਦੀ ਸੇਵਾ ਲਈ ਆਪਣੇ ਆਪ ਨੂੰ ਅਰਪਨ ਕਰ ਦੇਵੇ।" (ਵਿਸ਼ਨੂੰ ਸਿਮਰਿਤੀ ਅਧਿਆਇ 1 ਸਲੋਕ 15)

"ਸ਼ੂਦਰ ਦੀ ਹਾਜ਼ਰੀ ਵਿਚ ਵੇਦਾਂ ਦਾ ਅਧਿਐਨ ਕਰਨਾ ਮਨ੍ਹਾਂ ਹੈ। (ਵਿਸ਼ਿਸ਼ਟ ਮਨੀ 18-11-12)

"ਪਾਪੀ ਸ਼ੂਦਰ-ਕੁਲ੍ਹ ਸ਼ਮਸ਼ਾਨਘਾਟ ਨੂੰ ਪ੍ਰਗਟ ਕਰਦੀ ਹੈ। ਇਸ ਕਰਕੇ ਵੇਦ ਸ਼ੂਦਰ ਦੀ ਹਾਜ਼ਰੀ ਵਿਚ ਉਚਾਰੇ ਨਹੀਂ ਜਾਣੇ ਚਾਹੀਦੇ। (ਵਿਸ਼ਿਸ਼ਟ ਧਰਮ ਸੂਤਰ ਅਧਿਆਇ 18 ਸਲੋਕ 11-15)"

"ਜੇਕਰ ਸ਼ੂਦਰ ਵੇਦਾਂ ਨੂੰ ਸੁਣੇ, ਤਾਂ ਉਸ ਦੇ ਕੰਨ ਗਰਮ ਲਾਖ ਨਾਲ ਭਰ ਦੇਣੇ ਚਾਹੀਦੇ ਹਨ। ਸ਼ੂਦਰ ਸ਼ਮਸ਼ਾਨਘਾਟ ਦੀ ਤਰ੍ਹਾਂ ਹੈ। ਇਹੀ ਕਾਰਨ ਹੈ ਕਿ ਉਸ ਦੀ ਹਾਜ਼ਰੀ ਵਿਚ ਵੇਦ ਉਚਾਰੇ ਜਾਣੇ ਨਹੀਂ ਚਾਹੀਦੇ।" ਸ਼ੰਕਰਾਅਚਾਰੀਆ —(ਸ਼ੰਕਾਰਾਭਾਸ਼ਾ)

"ਸ਼ੂਦਰ ਪਾਟੇ ਪੁਰਾਣੇ ਕਪੜੇ ਜ਼ਰੂਰ ਪਹਿਨੇ, ਬ੍ਰਾਹਮਣ ਦਾ ਬਚਿਆ ਖੁਚਿਆ ਖਾਣਾ ਖਾਵੇ ਅਤੇ ਆਪਣੀ ਜਾਤੀ ਦੀ ਔਰਤ ਨੂੰ ਹੀ ਮਾਣੇ। ਜੇਕਰ ਦਿਲ ਲਾ ਕੇ ਉਹ ਇਹ ਕੰਮ ਕਰੇ ਤਾਂ ਉਸ ਦੀਆਂ ਸਭ ਬੁਰਿਆਈਆਂ ਦਾ ਨਾਸ਼ ਹੋ ਜਾਂਦਾ ਹੈ, ਅਤੇ ਇੰਦਰ ਦੀ ਜਗ੍ਹਾ ਲੈ ਸਕਦਾ ਹੈ।" (ਵਿਸ਼ਨੂੰ ਮਹਾਰਾਜ)

"ਚੰਡਾਲ ਅਤੇ ਸਵਾਪਾਕਾਸ਼ ਦੀ ਰਿਹਾਇਸ਼ ਪਿੰਡ ਤੋਂ ਬਾਹਰ ਹੋਣੀ ਚਾਹੀਦੀ ਹੈ। ਉਹਨਾਂ ਨੂੰ ਆਪਾਪਾਤਰਾਸ ਬਣਾਉਣਾ ਚਾਹੀਦਾ ਹੈ, ਅਤੇ ਉਹਨਾਂ ਦਾ ਧੰਨ ਕੁੱਤੇ ਅਤੇ ਗਧੇ ਹੋਣਗੇ।" (ਮਨੂੰ ਸਿਮਰਿਤੀ 10-51)

"ਉਹਨਾਂ ਦਾ ਪਹਿਰਾਵਾ ਮੁਰਦਿਆਂ ਦੇ ਕੱਫਣ ਹੋਣਗੇ। ਉਹ ਟੁੱਟੇ ਹੋਏ ਬਰਤਨਾਂ ਵਿਚ ਖਾਣਗੇ, ਉਹਨਾਂ ਦੇ ਕਾਲੇ ਲੋਹੇ ਦੇ ਗਹਿਣੇ ਹੋਣਗੇ, ਅਤੇ ਉਹ ਜਗ੍ਹਾ ਜਗ੍ਹਾ ਘੁੰਮਦੇ ਫਿਰਨਗੇ।" (ਮਨੂੰ ਸਿਮਰਿਤੀ 10-52)

"ਜੋ ਆਦਮੀ ਆਪਣਾ ਧਾਰਮਿਕ ਫਰਜ ਪੂਰਾ ਕਰਦਾ ਹੈ ਉਹ ਇਹਨਾਂ ਨਾਲ ਰਲ ਮਿਲ ਕੇ ਨਹੀਂ ਰਹੇਗਾ। ਉਹਨਾਂ ਦਾ ਕਾਰ ਵਿਹਾਰ ਆਪਸ ਵਿਚ ਹੀ ਹੋਵੇਗਾ ਅਤੇ ਆਪਣੇ ਬਰਾਬਰ ਦਿਆਂ ਨਾਲ ਹੀ ਵਿਆਹ ਸ਼ਾਦੀ ਕਰਨਗੇ।" (ਮਨੂੰ ਸਿਮਰਿਤੀ 10-53)

"ਉਨ੍ਹਾਂ ਨੂੰ ਭੋਜਨ ਦੂਸਰਿਆਂ ਵਲੋਂ (ਜੋ ਆਰੀਅਨ ਨਹੀਂ) ਟੁੱਟਿਆਂ ਹੋਇਆਂ ਬਰਤਣਾਂ ਵਿਚ ਦੇਣਾ ਚਾਹੀਦਾ ਹੈ। ਰਾਤ ਨੂੰ ਉਹ ਸ਼ਹਿਰ ਅਤੇ ਮੁਹੱਲੇ ਵਿਚ ਚੱਲ ਫਿਰ ਨਹੀਂ ਸਕਦੇ।" (ਮਨੂੰ ਸਿਮਰਿਤੀ 10.54)

"ਦਿਨ ਵੇਲੇ ਉਹ ਆਪਣੇ ਕੰਮ ਕਾਰ ਦੇ ਇਰਾਦੇ ਨਾਲ ਇਧਰ ਉਧਰ ਜਾ ਸਕਦੇ ਹਨ ਪਰ ਰਾਜੇ ਦੇ ਹੁਕਮ ਅਨੁਸਾਰ ਖਾਸ ਨਿਸ਼ਾਨੀ ਟੰਗ ਕੇ, ਅਤੇ ਉਨ੍ਹਾਂ ਨੂੰ ਉਹ ਮੁਰਦੇ ਚੁਕਣੇ ਪੈਣਗੇ ਜਿਨ੍ਹਾਂ ਦਾ ਕੋਈ ਨਜਦੀਕੀ ਰਿਸ਼ਤੇਦਾਰ ਨਾ ਹੋਵੇ। ਇਹ ਮਿਥਿਆ ਗਿਆ ਅਸੂਲ ਹੈ।" (ਮਨੂੰ ਸਿਮਰਿਤੀ 10.55)

"ਜਿਸ ਕਿਸੇ ਅੰਗ ਨਾਲ ਸ਼ੂਦਰ ਸਵਰਨ ਜਾਤੀ ਦੇ ਵਿਅੱਕਤੀ ਨੂੰ ਜ਼ਖਮੀ ਜਾਂ ਉਸ ਦਾ ਅਪਮਾਨ ਕਰੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਹ ਸ਼ੂਦਰ ਨੂੰ ਉਸ ਦੇ ਉਸੇ ਅੰਗ ਤੋਂ ਸੱਖਣਾ ਕਰ ਦੇਵੇ ਜਿਸ ਅੰਗ ਨਾਲ ਉਸ ਨੇ ਸਵਰਨ ਜਾਤੀ ਦਾ ਅਪਮਾਨ ਕੀਤਾ ਹੋਵੇ। ਜੇਕਰ ਉਹ ਆਪਣੇ ਆਪ ਉਸ ਜਗ੍ਹਾ ਤੇ ਬੈਠ ਜਾਵੇ ਜਿਥੇ ਸਵਰਨ ਜਾਤੀ ਦਾ ਵਿਅਕਤੀ ਪਹਿਲੋਂ ਬੈਠਾ ਹੋਵੇ ਤਾਂ ਉਸ ਦੀ ਪਿੱਠ ਤੇ ਨਿਸ਼ਾਨ ਲਾ ਕੇ ਉਸ ਨੂੰ ਦੇਸ਼ ਨਿਕਾਲਾ ਦੇ ਦੇਣਾ ਚਾਹੀਦਾ ਹੈ। ਜੇਕਰ ਉਹ ਉਸ ਤੇ ਥੁੱਕੇ ਤਾਂ ਉਸ ਦੇ ਬੁੱਲ੍ਹ ਕੱਟ ਦੇਣੇ ਚਾਹੀਦੇ ਹਨ। ਜੇਕਰ ਸ਼ੂਦਰ ਸਵਰਨਾਂ ਵਲ ਪਿੱਠ ਕਰਕੇ ਹਵਾ ਛੱਡੇ ਤਾਂ ਉਸ ਦੀ ਪਿੱਠ ਕੱਟ ਦੇਣੀ ਚਾਹੀਦੀ ਹੈ। ਜੇਕਰ ਉਹ ਗਾਲੀ ਦੇਵੇ ਤਾਂ ਉਸ ਦੀ ਜੀਭ ਕੱਟ ਦੇਣੀ ਚਾਹੀਦੀ ਹੈ। ਜੇਕਰ ਨੀਚ ਘਰਾਣੇ ਵਿਚ ਪੈਦਾ ਹੋਇਆ ਵਿਅਕਤੀ ਸਵਰਨਾਂ ਨੂੰ ਉਨ੍ਹਾਂ ਦੇ ਫਰਜ਼ਾਂ ਮੁਤਾਬਿਕ ਸਿੱਖਿਆ ਦੇਵੇ ਤਾਂ ਰਾਜੇ ਨੂੰ ਉਸ ਦੇ ਮੂੰਹ ਵਿਚ ਉਬਲਦਾ ਹੋਇਆ ਤੇਲ ਪਾਉਣ ਦੀ ਸਜ਼ਾ ਦੇਣੀ ਚਾਹੀਦੀ ਹੈ। ਜੇਕਰ ਸ਼ੂਦਰ ਸਵਰਨ ਜਾਤੀ ਦਾ ਉਲੇਖ ਕਰਕੇ ਗਾਲ੍ਹਾਂ ਕੱਢੇ ਤਾਂ 10 ਇੰਚ ਲੋਹੇ ਦਾ ਕਿੱਲ ਅੱਗ ਨਾਲ ਲਾਲ ਕਰਕੇ ਉਸ ਦੇ ਸੰਘ ਵਿਚ ਠੋਕ ਦੇਣਾ ਚਾਹੀਦਾ ਹੈ।" (ਵਿਸ਼ਨੂੰ ਸਿਮਰਿਤੀ ਅਧਿਆਏ 5 ਸੂਤਰਾਜ 19-25)

"ਜੇਕਰ ਸ਼ੂਦਰ ਧਾਰਮਿਕ ਸਿਖਿਆਵਾਂ ਨੂੰ ਸਿਖਾਵੇ, ਜਾਂ ਵੇਦਾਂ ਦੇ ਸ਼ਬਦਾਂ ਦਾ ਉਚਾਰਨ ਕਰੇ, ਜਾਂ ਬ੍ਰਾਹਮਣ ਦਾ ਅਪਮਾਨ ਕਰੇ ਤਾਂ ਉਸ ਦੀ ਇਹ ਸਜ਼ਾ ਹੈ ਕਿ ਉਸ ਦੀ ਜੀਭ ਖਿੱਚ ਦਿੱਤੀ ਜਾਵੇ।" (ਬਰਿਹਾਸ਼ਪਤੀ ਸਿਮਰਿਤੀ ਅਧਿਆਏ 12 ਸਲੋਕ 13)

"ਬ੍ਰਾਹਮਣ ਸ਼ੂਦਰ ਦੀ ਹਰ ਚੀਜ਼ ਨੂੰ ਬੜੇ ਸ਼ਾਂਤ ਮਨ ਨਾਲ ਜਬਤ ਕਰ ਸਕਦਾ ਹੈ ਕਿਉਂਕਿ ਸ਼ੂਦਰ ਦੀ ਕੋਈ ਮਲਕੀਅਤ ਉਸ ਦੀ ਆਪਣੀ ਨਹੀਂ ਹੁੰਦੀ। ਸ਼ੂਦਰ ਉਹ ਹੈ ਜਿਸ ਦੀ ਮਲਕੀਅਤ ਉਸ ਦਾ ਸੁਵਾਮੀ ਭਾਵ ਬ੍ਰਾਹਮਣ ਜੱਬਤ ਕਰ ਸਕਦਾ ਹੈ।" (ਮਨੂੰ ਸਿਮਰਿਤੀ ਅਧਿਆਏ 8 ਸਲੋਕ 417)

"ਸ਼ੂਦਰ ਨੂੰ ਸਰਮਾਇਆ ਇਕੱਤਰ ਕਰਨ ਦਾ ਕੋਈ ਅਧਿਕਾਰ ਨਹੀਂ ਜੇਕਰ ਉਹ ਕਰ ਵੀ ਲਵੇ ਤਾਂ ਉਸ ਦਾ ਸਰਮਾਇਆ ਅਤੇ ਉਸ ਦੀ ਮਲਕੀਅਤ ਬ੍ਰਾਹਮਣ ਲਈ ਦੁੱਖਦਾਈ ਹੁੰਦੀ ਹੈ। "(ਮਨੂੰ ਸਿਮਰਿਤੀ 10.129)"

"ਇਥੇ ਦੋ ਤਰ੍ਹਾਂ ਦੇ ਪੇਸ਼ੇ ਹੁੰਦੇ ਹਨ ਚੰਗੇ ਅਤੇ ਬਰੇ, ਬੁਰੇ ਪੇਸ਼ੇ ਸ਼ੂਦਰਾਂ ਨੂੰ ਦਿੱਤੇ ਗਏ ਹਨ ਅਤੇ ਚੰਗੇ ਪੇਸ਼ੇ ਭਾਗਾਂ ਵਾਲਿਆਂ ਨੂੰ ਦਿੱਤੇ ਗਏ ਹਨ।" (ਨਾਰਦ ਸਿਮਰਿਤੀ 5.4)

"ਜੇਕਰ ਸ਼ੂਦਰ ਜਪ, ਤਪ ਅਤੇ ਹੋਮਾਂ ਆਦਿ ਦੇ ਸੰਸਕਾਰ ਕਰੇ ਤਾਂ ਉਸ ਨੂੰ ਜਾਨ ਤੋਂ ਮਾਰ ਦੇਣਾ ਇਖਲਾਕੀ ਤੌਰ ਤੇ ਠੀਕ ਹੈ। ਜੇਕਰ ਇਸ ਤਰ੍ਹਾਂ ਨਾ ਕੀਤਾ ਜਾਵੇ ਤਾਂ ਉਹ ਫਿਰ ਪਾਣੀ ਅਤੇ ਰਾਜੇ ਨੂੰ ਖ਼ਤਮ ਕਰ ਦਿੰਦਾ ਹੈ।" (ਅਤਰੀ ਸਿਮਰਿਤੀ)

"ਜੇਕਰ ਬਿੱਲੀ, ਨਿਉਲ, ਨੀਲ ਕੰਠ, ਡੱਡੂ, ਕੁੱਤਾ, ਅਗੁਆਨਾ, ਉੱਲੂ ਜਾਂ ਕਾਂ ਨੂੰ ਮਾਰ ਦਿੱਤਾ ਜਾਵੇ ਤਾਂ ਹਰ ਇਕ ਨੂੰ ਉਹ ਤਪੱਸਿਆ ਕਰਨੀ ਚਾਹੀਦੀ ਹੈ ਜੋ ਸ਼ੂਦਰ ਨੂੰ ਮਾਰ ਕੇ ਕੀਤੀ ਜਾਂਦੀ ਹੈ।" (ਮਨੂੰ ਸਿਮਰਿਤੀ 11.132)

"ਜੇਕਰ ਬ੍ਰਾਹਮਣ ਬਿੱਲੀ, ਨਿਉਲ, ਡੱਡੂ, ਚਾਸ਼ਾ, ਕੁੱਤਾ, ਕੋਹੜ ਕਿਰਲੀ, ਉਲੂ ਜਾਂ ਸ਼ੂਦਰ ਨੂੰ ਜਾਨੋਂ ਮਾਰ ਦੇਵੇ ਤਾਂ ਇਕ ਬਰਤ ਰੱਖ ਕੇ ਪਵਿੱਤਰ ਹੋ ਜਾਂਦਾ ਹੈ।" (ਗੁਲਾਮ ਗਿਰੀ ਮਹਾਤਮਾ ਜੋਤੀਬਾ ਫੂਲੇ।)

"ਜੇਕਰ ਸ਼ੂਦਰ ਅਮੀਰ ਵੀ ਹੋਵੇ ਤਾਂ ਫਿਰ ਵੀ ਉਹ ਗੁਲਾਮ ਤੋਂ ਬਿਨਾਂ ਹੋਰ ਕੁਝ ਨਹੀਂ ਹੋ ਸਕਦਾ ਉਸ ਦਾ ਕੰਮ ਕੇਵਲ ਆਪਣੇ ਤੋਂ ਵੱਡੀ ਜਾਤੀ ਦੇ ਪੈਰ ਧੋਣ ਤੱਕ ਹੀ ਸੀਮਤ ਹੈ।" (ਪੰਚਵੰਸ਼ ਬ੍ਰਾਹਮਣ 3-1-11)

"ਗਊ ਦੇ ਬੱਛੇ ਨੂੰ ਭਾਰ ਹੀ ਢੋਹਣਾ ਪਵੇਗਾ, ਘੋੜੀ ਦੇ ਬਛੇਰੇ ਨੂੰ ਦੌੜਨਾ ਹੀ ਪਵੇਗਾ ਅਤੇ ਸ਼ੂਦਰ ਔਰਤ ਦੇ ਪੁੱਤਰ ਨੂੰ ਗੁਲਾਮ ਹੀ ਬਣਨਾ ਪਵੇਗਾ। (ਮਹਾਂ ਭਾਰਤ ਮੋਮਾਨਸਕ 380 ਕਲਾਮ ਵੇਦ ਵਿਆਸ)

"ਜੋ ਪੈਸੇ ਲੈ ਕੇ ਪੜ੍ਹਾਵੇ, ਜੋ ਸ਼ੂਦਰ ਅਧਿਆਪਕ ਨੂੰ ਪੈਸੇ ਦੇ ਕੇ ਪੜ੍ਹੇ ਅਤੇ ਜੋ ਉਸ ਤੋਂ ਪੜ੍ਹੇ ਉਹ ਦੇਵਤਿਆਂ ਅਤੇ ਪਿਤਰਾਂ ਦੇ ਆਦਰ ਮਾਣ ਦੇ ਵਿਖਾਵੇ ਸਮੇਂ ਦੀ ਦਾਹਵਤ ਦੇ ਕਾਬਲ ਨਹੀਂ।" (ਮਨੂੰ ਸਿਮਰਿਤੀ 3.156)

"ਜੋ ਉਸ (ਸ਼ੂਦਰ) ਨੂੰ ਕਾਨੂੰਨ ਪੜ੍ਹਾਵੇ ਅਤੇ ਉਹ ਜੋ ਉਸ ਕੋਲ ਧਾਰਮਿਕ

ਸੰਸਕਾਰਾਂ ਸਮੇਂ ਜਾਵੇ ਤਾਂ ਉਹ ਵੀ ਸ਼ੂਦਰ ਦੀ ਤਰ੍ਹਾਂ ਅਸਾਮਵਰੀਤਾ ਨਾਮ ਦੇ ਨਰਕ ਦੇ ਅੰਧੇਰ ਵਿਚ ਡੁੱਬ ਜਾਂਦਾ ਹੈ। (ਮਨੂੰ ਸਿਮਰਿਤੀ 5.81)"

"ਜੇਕਰ ਬ੍ਰਾਹਮਣ ਸ਼ੂਦਰ ਦੇ ਘਰ ਦਾ ਭੋਜਨ ਆਪਣੇ ਪੇਟ ਵਿਚ ਰੱਖ ਕੇ ਮਰ ਜਾਵੇ ਤਾਂ ਫਿਰ ਉਹ ਆਪਣੇ ਦੂਸਰੇ ਜਨਮ ਵਿਚ ਪਿੰਡ ਦਾ ਸੂਰ ਬਣੇਗਾ ਜਾਂ ਸ਼ੂਦਰਾਂ ਦੇ ਘਰ ਪੈਦਾ ਹੋਵੇਗਾ।" (ਵਿਸ਼ਿਸ਼ਟ ਧਰਮ ਸੂਤਰ 6.27)

"ਜੇਕਰ ਸ਼ੂਦਰ ਦੇ ਘਰ ਦਾ ਭੋਜਨ ਖਾ ਕੇ ਉਹ ਸਵਰਨ ਆਪਣੀ ਪਤਨੀ ਨਾਲ ਭੋਗ ਕਰੇ ਤਾਂ ਉਸ ਤੋਂ ਪੈਦਾ ਹੋਇਆ ਪੁੱਤਰ, ਜਿਸ ਦਾ ਭੋਜਨ ਖਾਧਾ ਹੋਵੇ ਉਸ (ਸ਼ੂਦਰ) ਦਾ ਹੋਵੇਗਾ ਅਤੇ ਉਹ ਸਵਰਗ ਨੂੰ ਨਹੀਂ ਜਾਵੇਗਾ।" (ਵਿਸ਼ਿਸ਼ਟ ਧਰਮ ਸੂਤਰ 6.29)

"ਜੇਕਰ ਸ਼ੂਦਰ ਦੂਸਰੇ ਵਰਣ ਦੀ ਔਰਤ ਨੂੰ ਮਾਣੇ ਤਾਂ ਉਸ ਦਾ ਲਿੰਗ ਕੱਟ ਦੇਣਾ ਚਾਹੀਦਾ ਹੈ। ਜੇਕਰ ਉਹ ਆਤਮਿਕ ਰਖਿਆ ਕਰ ਵੀ ਲਵੇ ਤਾਂ ਵੀ ਰਾਜੇ ਨੂੰ ਉਸ ਨੂੰ ਮਰਵਾ ਦੇਣਾ ਚਾਹੀਦਾ ਹੈ। ਜੇਕਰ ਉਹ ਵੇਦਾਂ ਨੂੰ ਸੁਣੇ ਤਾਂ ਉਸ ਦੇ ਕੰਨਾਂ ਵਿਚ ਪਾਰਾ ਪਾ ਦੇਣਾ ਚਾਹੀਦਾ ਹੈ। ਜੇਕਰ ਉਹ ਵੇਦਾਂ ਦੇ ਮੰਤਰ ਦੀ ਵਿਆਖਿਆ ਕਰੇ ਤਾਂ ਉਸ ਦੀ ਜੀਭ ਵੱਢ ਦੇਣੀ ਚਾਹੀਦੀ ਹੈ ਅਤੇ ਉਹ ਜੇਕਰ ਵੇਦਾਂ ਦੇ ਮੰਤਰ ਦਿਲੋਂ ਸਿੱਖਦਾ ਹੈ ਤਾਂ ਉਸ ਦੇ ਸਰੀਰ ਨੂੰ ਟੁਕੜੇ ਟੁਕੜੇ ਕਰ ਦੇਣਾ ਚਾਹੀਦਾ ਹੈ।" (ਮਨੂੰ ਮਹਾਰਾਜ)

ਬ੍ਰਾਹਮਣਵਾਦੀ ਲੋਕਾਂ ਨੇ ਲੱਖਾਂ ਦੀ ਗਿਣਤੀ ਨਾਲ ਇਸ ਤਰ੍ਹਾਂ ਦੇ ਮਾਨਵਤਾ ਵਿਰੋਧੀ ਅਤੇ ਸਮਾਜਿਕ ਸਾਂਝ ਨੂੰ ਨਸ਼ਟ ਕਰ ਦੇਣ ਵਾਲੇ ਕਾਨੂੰਨ ਬਣਾਏ ਹਨ ਜਿਨ੍ਹਾਂ ਵਿਚੋਂ ਚੰਦ ਕੁ ਇਥੇ ਵਰਨਣ ਕੀਤੇ ਗਏ ਹਨ। ਇਨ੍ਹਾਂ ਧਾਰਮਿਕ ਕਾਨੂੰਨਾਂ ਅਨੁਸਾਰ ਪਹਿਲਾਂ ਤਾਂ ਇਹ ਹੀ ਸਿੱਧ ਕੀਤਾ ਗਿਆ ਹੈ ਕਿ ਸ਼ੂਦਰ ਸਿਰਫ ਅਪਵਿੱਤਰ ਹੀ ਨਹੀਂ ਸਗੋਂ ਉਸ ਦੀ ਕੀੜੇ ਮਕੌੜਿਆਂ ਤੋਂ ਜ਼ਿਆਦਾ ਕੋਈ ਮਹੱਤਤਾ ਹੀ ਨਹੀਂ ਅਤੇ ਇੰਨਾ ਕੁਝ ਕਹਿਣ ਦੇ ਬਾਵਜੂਦ ਵੀ ਜੇਕਰ ਕਿਸੇ ਦਾਨਸ਼ਮੰਦ ਦੇ ਦਿਲ ਵਿਚ ਇਨ੍ਹਾਂ (ਸ਼ੂਦਰਾਂ) ਬੇਸਹਾਰਾ ਲੋਕਾਂ ਲਈ ਹਮਦਰਦੀ ਆਉਂਦੀ ਹੈ ਤਾਂ ਉਨ੍ਹਾਂ ਦੇ ਇਨ੍ਹਾਂ ਧਾਰਮਿਕ ਕਾਨੂੰਨਾਂ ਦੀ ਉਲੰਘਣਾ ਕਰਨ ਤੋਂ ਪਹਿਲਾਂ ਹੀ ਇਸ ਤਰ੍ਹਾਂ ਦਾ ਪ੍ਰਚਾਰ ਕਰ ਦਿੱਤਾ ਜਾਂਦਾ ਹੈ ਕਿ ਜੇਕਰ ਉਨ੍ਹਾਂ ਸ਼ੂਦਰਾਂ ਨੂੰ ਪੜ੍ਹਾਉਣ ਜਾਂ ਉਨ੍ਹਾਂ ਨਾਲ ਭੋਜਨ ਕਰੇਗਾ ਤਾਂ ਉਸ ਨੂੰ ਨਰਕ ਦਾ ਡਰਾਵਾ ਦਿੱਤਾ ਗਿਆ ਹੈ ਅਤੇ ਅਗਲੇ ਜਨਮ ਵਿਚ

ਸ਼ੂਦਰ ਪੈਦਾ ਹੋਣ ਦੀ ਧਮਕੀ ਦਿੱਤੀ ਗਈ ਹੈ। ਆਪਣੀ ਕੁਲ਼ ਦਾ ਨਾਸ਼ ਕਰਨ ਦਾ ਦੋਸ਼ ਵੀ ਉਸ ਤੇ ਹੀ ਲਾਇਆ ਗਿਆ ਹੈ। ਜੇਕਰ ਫਿਰ ਵੀ ਕੋਈ ਇਸ ਦੀ ਪ੍ਰਵਾਹ ਨਾ ਕਰਦਾ ਹੋਇਆ ਸ਼ੂਦਰਾਂ ਨਾਲ ਦਿਆਲਤਾ ਨਾਲ ਪੇਸ਼ ਆਉਂਦਾ ਹੈ ਤਾਂ ਉਸ ਨਾਲ ਪੂਰਨ ਸਮਾਜਿਕ ਬਾਈਕਾਟ ਕੀਤੇ ਜਾਣ ਦੀ ਵਿਧੀ ਵੀ ਮੁਕੱਰਰ ਕੀਤੀ ਗਈ ਹੈ। ਇਸ ਤਰ੍ਹਾਂ ਦੇ ਘ੍ਰਿਣਤ ਮਹੌਲ ਵਿਚ ਕੋਈ ਚਾਹੁੰਦਾ ਹੋਇਆ ਵੀ ਇਨ੍ਹਾਂ ਨਿਰਧਨ ਲੋਕਾਂ ਦੀ ਕੋਈ ਸਹਾਇਤਾ ਨਹੀਂ ਕਰ ਸਕਦਾ। ਪ੍ਰੋਹਿਤ ਨੇ ਉਹ ਸਭ ਰਸਤੇ ਪਹਿਲੋਂ ਹੀ ਬੰਦ ਕਰ ਰਖੇ ਹਨ ਜਿਸ ਨਾਲ ਇਕ ਮਨੁੱਖ ਦੂਸਰੇ ਮਨੁੱਖ ਨਾਲ ਭਾਈਚਾਰਿਕ ਸਾਂਝ ਪੈਦਾ ਕਰਦਾ ਹੈ।

ਵਰਨ ਵਿਵਸਥਾ ਦੇ ਸਿਧਾਂਤ ਅਨੁਸਾਰ ਹਰ ਵਰਣ ਦੇ ਅਧਿਕਾਰ ਹੀ ਵੱਖਰੇ ਵੱਖਰੇ ਨਹੀਂ ਸਗੋਂ ਉਨ੍ਹਾਂ ਦੀਆਂ ਆਦਤਾਂ, ਪਹਿਰਾਵਾ, ਨਾਮ, ਪ੍ਰਨਾਮ ਕਰਨ ਦਾ ਢੰਗ ਅਤੇ ਕਾਨੂੰਨ ਦੀ ਉਲੰਘਣਾ ਕਰਨ ਤੇ ਦੰਡ ਵੀ ਵੱਖਰੇ ਵੱਖਰੇ ਹੀ ਹਨ ਤਾਂ ਕਿ ਕਿਸੇ ਦੀ ਜਾਤੀ ਦੀ ਪੁੱਛ ਗਿੱਛ ਕਰਨ ਤੋਂ ਪਹਿਲਾਂ ਉਸ ਦੇ ਰਵੱਈਏ ਤੋਂ ਹੀ ਉਸ ਦੀ ਜਾਤੀ ਦੀ ਜਾਣਕਾਰੀ ਹੋ ਸਕੇ।

## ਹੁਲੀਏ ਇਸ ਪ੍ਰਕਾਰ ਦੇ ਹੋਣੇ ਚਾਹੀਦੇ ਹਨ

**ਬ੍ਰਾਹਮਣ :** ਤਿਲਕ ਲੱਗਾ ਹੋਇਆ ਹੋਵੇ, ਬੋਦੀ ਰੱਖੀ ਹੋਈ ਹੋਵੇ, ਜੰਞੂ ਪਹਿਨੇ ਹੋਏ ਹੋਣ ਅਤੇ ਹੱਥ ਵਿਚ ਮਾਲਾ, ਧੋਤੀ, ਕੁੜਤਾ ਅਤੇ ਦਸਤਾਰ (ਕਿਸੇ ਕਿਸੇ ਇਲਾਕੇ ਵਿਚ) ਸਜੀ ਹੋਈ ਹੋਵੇ।

**ਕਸ਼ੱਤ੍ਰੀ :** ਤਿਲਕਧਾਰੀ, ਧੋਤੀ, ਕੁੜਤਾ ਅਤੇ ਦਸਤਾਰ ਸਜੀ ਹੋਵੇ ਅਤੇ ਸ਼ਾਸਤਰਾਂ ਅਨੁਸਾਰ ਜੰਞੂ ਪਹਿਨੇ ਹੋਣ।

**ਵੈਸ਼ :** ਤਿਲਕਧਾਰੀ ਹੋਵੇ, ਧੋਤੀ, ਕੁੜਤਾ ਅਤੇ ਦਸਤਾਰ ਬੰਨ੍ਹੇ ਅਤੇ ਆਪਣੇ ਨਾਲ ਹਿਸਾਬ ਕਿਤਾਬ ਦੀ ਬਹੀ ਰੱਖੇ।

**ਸ਼ੂਦਰ :** ਪਾਟੀਆਂ ਪੁਰਾਣੀਆਂ ਲੀਰਾਂ ਪਹਿਨੀਆਂ ਹੋਣ ਅਤੇ ਉਸ ਨੂੰ ਹਥਿਆਰ, ਜੰਞੂ, ਤਿਲਕ, ਧੋਤੀ ਅਤੇ ਸਾਫ ਸੁਥਰੇ ਕਪੜੇ ਪਹਿਨਣ ਦੀ ਸਖਤ ਮਨਾਹੀ ਹੈ। ਕਈ ਇਲਾਕਿਆਂ ਵਿਚ ਉਸ ਦੇ ਗਲ ਵਿਚ ਟੱਲੀ ਵੀ ਪਾਈ ਜਾਂਦੀ ਰਹੀ ਹੈ ਅਤੇ ਪਿੱਛੇ ਛਾਪੇ ਵੀ ਬੰਨੇ ਜਾਂਦੇ ਰਹੇ ਹਨ।

ਪੁਸ਼ਾਕਾਂ ਜਾਂ ਸਰੀਰਕ ਪਹਿਰਾਵੇ ਦੇ ਨਾਲ ਨਾਲ ਆਪੋ ਆਪਣੇ ਵਰਣ ਦੇ ਅਨੁਸਾਰ ਹਰ ਇਕ ਨੂੰ ਆਪਣੇ ਨਾਮ ਵੀ ਇਸ ਪ੍ਰਕਾਰ ਦੇ ਰੱਖਣੇ ਚਾਹੀਦੇ ਹਨ ਜੋ ਕਿ ਉਨ੍ਹਾਂ ਦੇ ਵਰਣ ਜਾਂ ਜਾਤੀ ਨਾਲ ਸਬੰਧਤ ਹੋਣ। ਜਿਵੇਂ :—

**ਬ੍ਰਾਹਮਣ :** ਵਰਮਾ, ਸ਼ਰਮਾ, ਉਪਾਦਿਆਏ, ਗੁਪਤਾ, ਦੀਕਸ਼ਤ, ਗੰਗਾ ਵਾਸੀ ਜਾਂ ਗੰਗਾ ਰਾਮ, ਰਾਮਾ ਨੰਦ, ਜਮਨਾ ਪੁਰੀ, ਜੈਨ, ਸ਼ਿਵ, ਦੇਵੀ, ਵੇਦੀ, ਤ੍ਰਿਪਾਠੀ, ਚਤੁਰ ਵੇਦੀ, ਤਿਲਕ ਵੇਦੀ, ਭਾਰਦੁਆਜ, ਤ੍ਰਿਵੇਦੀ. ਦਰੋਣਾਚਾਰੀਆ ਆਦਿ।

**ਕਸ਼ੱਤਰੀ :** ਜਿਥੇ ਕਿ ਬ੍ਰਾਹਮਣ ਦਾ ਨਾਮ ਪ੍ਰਭਾਵਸ਼ਾਲੀ ਹੋਣਾ ਚਾਹੀਦਾ ਹੈ ਉਥੇ ਨਾਲ ਨਾਲ ਕਸ਼ੱਤਰੀ ਦਾ ਸ਼ਕਤੀਸ਼ਾਲੀ ਹੋਣਾ ਜ਼ਰੂਰੀ ਹੈ। ਜਿਵੇਂ ਬਲਵਾਨ ਸਿੰਘ, ਬਹਾਦੁਰ ਸਿੰਘ, ਸੰਗਰਾਮ ਸਿੰਘ, ਤੇਗ ਬਹਾਦੁਰ, ਸ਼ਮਸ਼ੇਰ ਸਿੰਘ, ਵਿਜੇ, ਪ੍ਰਤਾਪ ਸਿੰਘ ਆਦਿ।

**ਵੈਸ਼ :** ਜਿਥੇ ਕਿ ਬ੍ਰਾਹਮਣ ਦਾ ਨਾਮ ਪ੍ਰਭਾਵਸ਼ਾਲੀ ਹੋਣਾ ਚਾਹੀਦਾ ਹੈ, ਕਸ਼ੱਤਰੀ ਦਾ ਨਾਮ ਸ਼ਕਤੀਸ਼ਾਲੀ ਹੋਣਾ ਚਾਹੀਦਾ ਹੈ ਉਵੇਂ ਹੀ ਵੈਸ਼ ਦਾ ਨਾਮ ਧੰਨਵਾਨ ਹੋਣਾ ਚਾਹੀਦਾ ਹੈ. ਜਿਵੇਂ : ਧਨੀ ਰਾਮ, ਦੌਲਤ ਰਾਮ, ਲਾਭ ਸਿੰਘ ਆਦਿ। ਵੈਸ਼ ਨੂੰ ਸੰਬੋਧਨ ਕਰਨ ਸਮੇਂ ਉਸ ਦਾ ਉਪ ਨਾਮ 'ਸੇਠ' ਸ਼ਬਦ ਦੀ ਵਰਤੋਂ ਕਰਨੀ ਚਾਹੀਦੀ ਹੈ।

**ਸ਼ੂਦਰ :** ਬ੍ਰਾਹਮਣ ਦਾ ਨਾਮ ਪ੍ਰਭਾਵਸ਼ਾਲੀ ਹੋਵੇ, ਕਸ਼ੱਤਰੀ ਦਾ ਨਾਮ ਸ਼ਕਤੀ-ਸ਼ਾਲੀ ਹੋਵੇ, ਵੈਸ਼ ਦਾ ਨਾਮ ਧੰਨਵਾਨੀ ਹੋਵੇ ਉਥੇ ਸ਼ੂਦਰ ਦਾ ਨਾਮ ਨਿੰਦਕ ਅਤੇ ਘ੍ਰਿਣਤ ਹੋਣਾ ਵੀ ਅਤੀ ਜ਼ਰੂਰੀ ਹੈ। ਜਿਵੇਂ ਰੁਲਦਾ, ਢੇਰੂ, ਬੁਝਾ, ਰੁਲੀਆ, ਮੰਗੂ, ਦਾਸ, ਫੇਰੂ, ਚਿੰਤਾ, ਮੱਠੂ, ਗੰਗੂ, ਗਰੀਬੂ, ਮੁਣਸ਼ੀ ਆਦਿ।

ਇਕ ਦੂਸਰੇ ਨੂੰ ਅਚਾਨਕ ਮਿਲਣ ਸਮੇਂ ਸਵਾਗਤ ਜਾਂ ਪ੍ਰਨਾਮ ਦਾ ਢੰਗ ਵੀ ਆਪੋ ਆਪਣੇ ਵਰਣ ਅਨੁਸਾਰ ਵੱਖਰਾ ਵੱਖਰਾ ਨੀਅਤ ਕੀਤਾ ਗਿਆ ਹੈ ਜਿਵੇ :

**ਬ੍ਰਾਹਮਣ :** ਬ੍ਰਾਹਮਣ ਨੇ ਦੂਸਰੇ ਛੋਟੇ ਵਰਣਾਂ ਦੇ ਲੋਕਾਂ ਨੂੰ ਤਾਂ ਪ੍ਰਣਾਮ ਕਰਨਾ ਹੀ ਨਹੀਂ। ਪਰ ਦੂਸਰੇ ਵਲੋਂ ਕੀਤੇ ਜਾਣ ਤੇ ਆਪਣੀ ਸੱਜੀ ਬਾਂਹ ਸਿੱਧੀ ਕੰਨਾਂ ਦੇ ਬਰਾਬਰ ਚੁੱਕ ਕੇ ਉਸ ਨੂੰ ਕਬੂਲ ਕਰੇ।

**ਕਸ਼ੱਤਰੀ :** ਵੈਸ਼ ਅਤੇ ਸ਼ੂਦਰ ਨੂੰ ਤਾਂ ਪ੍ਰਣਾਮ ਕਰਨਾ ਉਸਦਾ ਫਰਜ਼ ਨਹੀਂ ਪਰ ਉਨ੍ਹਾਂ ਵਲੋਂ ਕੀਤਾ ਗਿਆ ਪ੍ਰਣਾਮ ਕਬੂਲਣਾ ਉਸਦਾ ਫਰਜ਼ ਜ਼ਰੂਰ ਹੈ ਪਰ ਬ੍ਰਾਹਮਣ ਨੂੰ

ਪ੍ਰਣਾਮ ਕਰਨ ਸਮੇਂ ਆਪਣੀ ਸੱਜੀ ਬਾਂਹ ਆਪਣੀ ਛਾਤੀ ਦੇ ਬਰਾਬਰ ਚੁਕੇ ਅਤੇ ਸਿਰ ਝੁਕਾਵੇ ।

**ਵੈਸ਼ :** ਇਸੇ ਤਰ੍ਹਾਂ ਵੈਸ਼ ਨੂੰ ਵੀ ਆਪਣੇ ਤੋਂ ਹੇਠਾਂ ਸ਼ੂਦਰ ਵਰਣ ਨੂੰ ਨਮਸ-ਕਾਰ ਕਰਨ ਦਾ ਕੋਈ ਫਰਜ਼ ਨਹੀਂ ਪਰ ਬ੍ਰਾਹਮਣ ਅਤੇ ਕਸ਼ੱਤਰੀ ਨੂੰ ਆਪਣੇ ਦੋਨੋਂ ਹੱਥ ਲੱਕ ਬਰਾਬਰ ਚੁਕ ਕੇ ਪ੍ਰਣਾਮ ਕਰੇ ।

**ਸ਼ੂਦਰ :** ਸ਼ੂਦਰ ਨੂੰ ਤਾਂ ਕਿਸੇ ਕੋਲੋਂ ਪ੍ਰਣਾਮ ਕਰਾਉਣ ਦਾ ਕੋਈ ਹੱਕ ਹੀ ਨਹੀਂ ਪਰ ਬ੍ਰਾਹਮਣ, ਕਸ਼ੱਤਰੀ ਅਤੇ ਵੈਸ਼ ਨੂੰ ਪ੍ਰਣਾਮ ਕਰਨ ਸਮੇਂ ਆਪਣੇ ਦੋਨੋਂ ਹੱਥ ਜੋੜ ਕੇ ਸਿਰ ਝੁਕਾ ਕੇ ਅਤੇ ਲੱਕ ਤੋਂ ਮੋਹਰੇ ਨੂੰ ਝੁਕ ਕੇ ਅਤੇ ਉਸ ਵਕਤ ਤਕ ਉਹ ਝੁਕਿਆ ਹੀ ਰਹੇ ਜਦ ਤਕ ਦੂਸਰੇ ਵਰਣ ਦਾ ਆਦਮੀ ਉਸ ਪਾਸ ਦੀ ਲੰਘ ਨਹੀਂ ਜਾਂਦਾ । (ਆਪਸਤੰਬਾਂ ਧਰਮ ਸੂਤਰ)

ਆਪੋ ਆਪਣੇ ਪਹਿਰਾਵੇ, ਨਾਮ ਇਕ ਦੂਸਰੇ ਨੂੰ ਸਤਿਕਾਰਨ ਦੇ ਢੰਗ ਵਰਣ ਅਨੁਸਾਰ ਵੱਖੋ ਵੱਖਰੇ ਹੋਣ ਦੇ ਨਾਲ ਕਾਨੂੰਨ ਦੀ ਉਲੰਘਣਾ ਜਾਂ ਜੁਰਮ ਕਰਨ ਤੇ ਜੁਰਮਾਨੇ ਵੀ ਭਿੰਨ ਭਿੰਨ ਪ੍ਰਕਾਰ ਦੇ ਹਨ :

"ਜੇਕਰ ਬ੍ਰਾਹਮਣ ਕਸ਼ੱਤਰੀ ਨੂੰ ਜਾਨੋਂ ਮਾਰ ਦੇਵੇ ਤਾਂ ਉਹ ਦੂਸਰੇ ਬ੍ਰਾਹਮਣ ਨੂੰ 1000 ਗਊ ਅਤੇ ਇਕ ਬਲਦ ਦਾਨ ਕਰੇ, ਜੇਕਰ ਬ੍ਰਾਹਮਣ, ਵੈਸ਼ ਨੂੰ ਜਾਨੋਂ ਮਾਰ ਦੇਵੇ ਤਾਂ ਉਸ ਨੂੰ 100 ਗਊ ਦਾਨ ਕਰਨੀ ਚਾਹੀਦੀ ਹੈ ਅਤੇ ਜੇਕਰ ਉਹ ਸ਼ੂਦਰ ਨੂੰ ਜਾਨੋਂ ਮਾਰ ਦੇਵੇ ਤਾਂ ਉਹ ਦੂਸਰੇ ਬ੍ਰਾਹਮਣ ਨੂੰ 10 ਗਊਆਂ ਦਾਨ ਕਰੇ ।" (ਮਨੂੰ) ।

"ਦੂਸਰੇ ਪਾਸੇ ਜੇਕਰ ਕਸ਼ੱਤਰੀ ਬ੍ਰਾਹਮਣ ਨੂੰ ਗਾਲੀ ਹੀ ਦੇ ਦੇਵੇ ਤਾਂ ਉਸ ਨੂੰ 100 ਪਾਨਾਜ (ਸਿੱਕਾ) ਜੁਰਮਾਨਾ ਕੀਤਾ ਜਾਵੇ, ਜੇਕਰ ਵੈਸ਼ ਬ੍ਰਾਹਮਣ ਨੂੰ ਗਾਲੀ ਦੇਵੇ ਤਾਂ ਉਸ ਨੂੰ 150 ਜਾਂ 200 ਪਾਨਾਜ ਪਰ ਜੇਕਰ ਸ਼ੂਦਰ ਬ੍ਰਾਹਮਣ ਨੂੰ ਗਾਲੀ ਦੇਣ ਦੀ ਹਿੰਮਤ ਕਰੇ ਤਾਂ ਫਿਰ ਉਸ ਦੀ ਜੀਭ ਖਿੱਚ ਦੇਣੀ ਚਾਹੀਦੀ ਹੈ ਅਤੇ ਜਾਂ ਉਸ ਨੂੰ ਜਾਨੋਂ ਮਾਰ ਦਿੱਤਾ ਜਾਵੇ ।" (ਮਨੂੰ ਸਿਮਰਿਤੀ)

ਬ੍ਰਾਹਮਣ ਨੇ ਹਰ ਵਰਣ ਦੀ ਔਰਤ ਤੇ ਆਪਣਾ ਜਨਮ ਸਿੱਧ ਅਧਿਕਾਰ ਕਾਇਮ ਕਰ ਲਿਆ ਹੈ ।

"ਸ਼ੂਦਰ ਆਦਮੀ ਦੀ ਸ਼ੂਦਰ ਔਰਤ ਹੀ ਉਸ ਦੀ ਪਤਨੀ ਹੋ ਸਕਦੀ ਹੈ । ਸ਼ੂਦਰ ਔਰਤ ਅਤੇ ਵੈਸ਼ ਔਰਤ ਇਹ ਦੋਨੋਂ ਹੀ ਵੈਸ਼ ਲਈ ਆਪਣੀ ਪਤਨੀ ਸਮਾਨ ਹਨ । ਇਸੇ ਤਰ੍ਹਾਂ ਕਸ਼ੱਤਰੀ ਲਈ ਸ਼ੂਦਰ, ਵੈਸ਼ ਅਤੇ ਕਸ਼ੱਤਰੀ ਔਰਤਾਂ ਉਸ ਦੀਆਂ

ਪਤਨੀਆਂ ਸਮਾਨ ਹਨ ਪਰ ਬ੍ਰਾਹਮਣ ਲਈ ਤਾਂ ਚਾਰੇ ਵਰਣਾਂ ਭਾਵ ਬ੍ਰਾਹਮਣ, ਕਸ਼ੱਤਰੀ, ਵੈਂਸ਼ ਅਤੇ ਸ਼ੂਦਰ ਔਰਤਾਂ ਉਸ ਦੀਆਂ ਪਤਨੀਆਂ ਸਮਾਨ ਹਨ। ਉਹ ਜਦੋਂ ਚਾਹੇ, ਜਿਸ ਨੂੰ ਚਾਹੇ ਮਾਣ ਸਕਦਾ ਹੈ। ਬੇਸ਼ਕ ਉਹ ਸ਼ਾਦੀ ਸ਼ੁਦਾ ਹੋਵੇ ਜਾਂ ਨਾ।" (ਮਨੂੰ ਸਿਮਰਿਤੀ ਅਧਿਆਏ 3 ਸ਼ਲੋਕ 12-15)

ਬ੍ਰਾਹਮਣ ਬੇਸ਼ਕ ਕਤਲ ਵੀ ਕਰ ਦੇਵੇ ਪਰ ਫਿਰ ਵੀ ਉਸ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ ਜਾ ਸਕਦੀ ਇਹ ਵਿਸ਼ੇਸ਼ ਅਧਿਕਾਰ ਸਿਰਫ ਧਾਰਮਿਕ ਗਰੰਥਾਂ ਤਕ ਹੀ ਸੀਮਤ ਨਹੀਂ ਸੀ। ਸਗੋਂ ਬਰਤਾਨਵੀ ਸਰਕਾਰ ਦੀ ਈਸਟ ਇੰਡੀਆ ਕੰਪਨੀ ਨੇ ਵੀ 1817 ਤੱਕ ਇਹ ਵਿਸ਼ੇਸ਼ ਅਧਿਕਾਰ ਬ੍ਰਾਹਮਣ ਨੂੰ ਦੇ ਰਖਿਆ ਸੀ। ਬ੍ਰਾਹਮਣ ਨੂੰ ਬਾਕੀ ਸਭ ਵਰਣਾਂ ਦਾ ਬਾਪ ਸਮਾਨ ਮੰਨਣਾ ਚਾਹੀਦਾ ਹੈ। ਜਿਵੇਂ :

"ਜੇਕਰ ਬ੍ਰਾਹਮਣ 10 ਸਾਲ ਦਾ ਹੋਵੇ ਅਤੇ ਕਸ਼ੱਤਰੀ 100 ਸਾਲ ਦਾ ਹੋਵੇ ਤਾਂ ਉਨ੍ਹਾਂ ਦਾ ਆਪਸ ਵਿਚ ਰਿਸ਼ਤਾ ਪਿਉ-ਪੁੱਤਰ ਦਾ ਹੈ, ਪਿਉ 10 ਸਾਲ ਦਾ ਬ੍ਰਾਹਮਣ ਅਤੇ ਪੁੱਤਰ 100 ਸਾਲ ਦਾ ਕਸ਼ੱਤਰੀ। ਇਸੇ ਤਰ੍ਹਾਂ 1000 ਸਾਲ ਦਾ ਵੈਂਸ਼ ਤਾਂ ਉਸ ਦੇ ਪਿਤਾ ਸਮਾਨ 100 ਸਾਲ ਦਾ ਕਸ਼ੱਤਰੀ ਅਤੇ 10 ਸਾਲ ਦਾ ਬ੍ਰਾਹਮਣ ਅਤੇ 10,000 ਸਾਲ ਦਾ ਸ਼ੂਦਰ ਉਸ ਦੇ 1000 ਸਾਲ ਦਾ ਵੈਸ਼, 100 ਸਾਲ ਦਾ ਕਸ਼ੱਤਰੀ ਅਤੇ 10 ਸਾਲ ਦਾ ਬ੍ਰਾਹਮਣ, ਇਹ ਸਭ ਬਾਪ ਸਮਾਨ ਹਨ।" (ਮੰਨੂੰ ਸਿਮਰਿਤੀ)

ਡਾ: ਅੰਬੇਡਕਰ ਜੀ ਦੇ ਮੱਤ ਅਨੁਸਾਰ ਇਤਿਹਾਸਕ ਤੌਰ ਤੇ ਸ਼ੂਦਰ ਸ਼ਬਦ ਸ਼ੂਦਾਸ ਸ਼ਬਦ ਦਾ ਹੀ ਬਿਗੜਿਆ ਹੋਇਆ ਰੂਪ ਹੈ। ਰਿਗ ਵੇਦ ਦੇ ਸ਼ਲੋਕਾਂ ਅਨੁਸਾਰ ਸ਼ੂਦਾਸ ਬੜੀ ਸ਼ਕਤੀਸ਼ਾਲੀ ਅਵੈਦਿਕ ਕੁਲ ਸੀ। ਜਿਨ੍ਹਾਂ ਨਾਲ ਵੈਦਿਕ ਰਾਜੇ ਮਹਾਰਾਜਿਆਂ ਦੀਆਂ ਬਹੁਤ ਲੜਾਈਆਂ ਹੋਈਆਂ। ਜਿਨ੍ਹਾਂ ਦੇ ਨਾਮ ਰਿਗ ਵੇਦ ਵਿਚ ਇਸ ਪ੍ਰਕਾਰ ਦਰਜ ਕੀਤੇ ਗਏ ਹਨ। (1) ਸ਼ਿਨੀਉ (2) ਤੁਰਵਾਸ਼ਾ (3) ਪਰੂਹੀਉ (4) ਕਾਵਾਸ਼ਾ (5) ਪਿਉਰੂ (6) ਆਨੂੰ (7) ਭੇਦਾ (8) ਸ਼ਮਬਾਰਾ (9) ਵਾਏਕਰਨਾ (10) ਦੂਸਰਾ ਵਾਏਕਰਨਾ (11) ਯਾਦੂ (12) ਮਤਸੇਆ (13) ਪੱਕਥਾ (14) ਬਾਲਾਨਾਸ (15) ਅਲੀਨਾ (16) ਵਿਸ਼ਾਨਿਨ (17) ਆਜਾ (18) ਸ਼ਿਵਾ (19) ਸ਼ਿਗਰੂ (20) ਯਾਕਸ਼ੂ (21) ਯੁਧਿਆਵੇਦੀ (22) ਯੱਧਵਾ

(23) ਦੀਵਾਕਾ (24) ਚਾਈਆਮਾਨਾ ਕਵੀ (25) ਸੂਤ੍ਰਕਾ (26) ਉਚਾਤਾ (27) ਸ਼ਰੂਤਾ (28) ਵਰੀਧਾ (29) ਮਾਨੀਉ (30) ਪਰੀਬ੍ਰ ਅਤੇ (31) ਇੰਦਰ ।

ਇਨ੍ਹਾਂ ਵੈਦਿਕ ਰਾਜਿਆਂ ਨੇ ਸੁਦਾਸ਼ ਨੂੰ ਹਰਾ ਕੇ ਉਨ੍ਹਾਂ ਨੂੰ ਸੂਦਰ ਭਾਵ ਨੀਚ ਬਣਾ ਦਿੱਤਾ ਅਤੇ ਉਨ੍ਹਾਂ ਦੀਆਂ ਜਾਤਾਂ ਦੇ ਨਾਮ ਵੀ ਨਿੰਦਕ ਜਾਨਵਰਾਂ ਤੋਂ ਰਖੇ ਹਨ ਜਿਵੇਂ : ਸੂਮਾਲੀਕਾ (ਬੱਤਖ), ਕੋਕਾ (ਕਾਕਾਵਾ), ਹਿਰੱਕੀ (ਛੋਟਾ ਚੂਹਾ), ਇੱਕਾ (ਕੱਛੂ), ਖੋਇਦਾ (ਜੰਗਲੀ ਕੁੱਤਾ), ਮੀਨਾਕਾ (ਮੱਛੀ), ਸੀਰਾ (ਕ੍ਰਾਟੇ), ਵੀਰਾਸਾ (ਬਾਜ), ਰਸਾਬਾ (ਖੋਤਾ), ਮਤੰਗਾ (ਹਾਥੀ), ਆਦਿ ਅਤੇ ਦੂਸਰੇ ਪਾਸੇ ਸਵਰਨ ਜਾਤੀਆਂ ਦੇ ਨਾਮ ਜਾਂ ਤਾਂ ਧਾਰਮਿਕ ਤੀਰਥਾਂ, ਜਾਂ ਧਾਰਮਿਕ ਪੁਸਤਕਾਂ ਅਤੇ ਜਾਂ ਮਹਾਂਪੁਰਖਾਂ ਦੇ ਨਾਮ ਤੇ ਹਨ ।

ਬ੍ਰਾਹਮਣ ਦੀ ਪੱਦਵੀ ਨੂੰ ਵੈਦਿਕ ਧਰਮੀਆਂ ਨੇ ਤਾਂ ਸਵੀਕਾਰ ਹੀ ਲਿਆ ਸੀ ਪਰ ਸ਼ੂਦਰਾਂ ਨੇ ਹੀ ਇਹਨਾਂ ਨੂੰ ਆਪਣਾ ਰਾਜ ਗੁਰੂ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ ਇਸ ਲਈ ਬ੍ਰਾਹਮਣ ਨੇ ਆਪਣੇ ਆਪ ਨੂੰ ਇਸ ਧਰਤੀ ਦਾ ਦੇਵਤਾ "ਭੂ ਦੇਵ" ਸਾਬਤ ਕਰਨ ਲਈ ਜਿੰਨਾ ਝੂਠ ਬੋਲ ਲਵੋ ਉਤਨੇ ਹੀ ਧਾਰਮਿਕ ਗਰੰਥਾਂ ਦੇ ਸਿਰਲੇਖ ਹੇਠ ਪੋਥੇ ਲਿਖੇ ਹਨ । ਉਹ ਇਕੋ ਹੀ ਨਿਸ਼ਾਨੇ ਨੂੰ ਤਹਿ ਕਰਨ ਲਈ ਲਿਖੇ ਗਏ ਹਨ ਕਿ ਸ਼ੂਦਰ ਦੀ ਹੋਂਦ ਨੂੰ ਨਸ਼ਟ ਕਰਨਾ ਹੈ ਭਾਵ ਉਸ ਵਿਚਾਰ ਨੂੰ ਨਸ਼ਟ ਕਰਨਾ ਹੈ ਜੋ ਬ੍ਰਾਹਮਣ ਦੀ ਪੱਦਵੀ ਨੂੰ ਲਲਕਾਰਨ ਦੀ ਸ਼ਕਤੀ ਰਖਦੀ ਹੈ । ਜਿਸ ਨਿਸ਼ਾਨੇ ਨੂੰ ਤਹਿ ਕਰਨ ਲਈ ਬ੍ਰਾਹਮਣ ਨੇ ਭਾਰਤ ਦੀ ਕੁਲ ਜੰਨ ਸੰਖਿਆ ਦੇ 25 ਫੀ ਸਦੀ ਲੋਕਾਂ ਦੀ ਖੁਸ਼ਹਾਲੀ ਅਤੇ ਸਵਤੰਤਰਤਾ ਨੂੰ ਹਿੰਦੂ ਮਜ਼ਬ ਦੀ ਮੜ੍ਹੀ ਤੇ ਬਲੀ ਚਾੜ੍ਹ ਦਿਤਾ ਹੈ ਜਿਸ ਬਾਰੇ ਡਾ: ਅਜਨਾਤ ਲਿਖਦੇ ਹਨ "ਜਿਨ੍ਹਾਂ ਨੂੰ ਨੀਵੀਂ ਜਾਤ ਦੇ ਕਿਹਾ ਜਾਂਦਾ ਹੈ, ਉਹਨਾਂ ਦਾ ਯੋਜਨਾ ਬਣਾ ਕੇ (ਬ੍ਰਾਹਮਣ ਨੇ) ਆਰਥਿਕ ਸੋਸ਼ਨ ਵੀ ਕੀਤਾ ਗਿਆ ਹੈ—ਇਹ ਗੱਲ ਧਰਮ ਸ਼ਾਸ਼ਤਰਾਂ ਤੋਂ ਵੀ ਸਪਸ਼ਟ ਹੈ ਤੇ ਇਤਿਹਾਸ ਤੋਂ ਵੀ । ਇਹੋ ਲੋਕ ਅਸਲੀ ਸਰਵਹਾਰਾ ਹਨ । ਇਹਨਾਂ ਦਾ ਨਾ ਸਿਰਫ਼ ਸ਼ੋਸ਼ਨ ਹੋਇਆ ਹੈ ਸਗੋਂ ਇਹਨਾਂ ਦਾ ਦਿਮਾਗੀ, ਇਖਲਾਕੀ ਅਤੇ ਸਭਿਆ-ਚਾਰਕ-ਭਾਵ ਸਭ ਪ੍ਰਕਾਰ ਦਾ ਸ਼ੋਸ਼ਨ ਕੀਤਾ ਗਿਆ ਹੈ ।"

ਡਾ: ਅੰਬੇਡਕਰ ਜੀ ਨੇ ਤਾਂ ਹਿੰਦੂ ਧਰਮ ਨੂੰ ਧਰਮ ਦੀ ਉਪਾਧੀ ਦੇਣ ਤੋਂ ਹੀ ਇਨਕਾਰ ਕਰ ਦਿਤਾ ਹੈ "ਇਹਨਾਂ ਵਰਗਾਂ (ਵਰਣਾਂ) ਦੀ ਹੋਂਦ ਇਕ ਘਿਰਣਾ

ਯੋਗ ਕਾਲੀ ਕਰਤੂਤ ਹੈ। ਹਿੰਦੂ ਸਭਿਅਤਾ ਨੂੰ ਇਹਨਾਂ ਸਮਾਜਿਕ ਉਪਜਾਂ ਦੀ ਰੌਸ਼ਨੀ ਵਿਚ ਜੇਕਰ ਪਰਖਿਆ ਜਾਵੇ ਤਾਂ ਉਸ ਨੂੰ ਸਭਿਅਤਾ ਕਿਹਾ ਹੀ ਨਹੀਂ ਜਾ ਸਕਦਾ, ਇਹ ਤਾਂ ਮਨੁੱਖਤਾ ਨੂੰ ਦਬਾਉਣ ਅਤੇ ਗੁਲਾਮ ਬਣਾਉਣ ਲਈ ਇਕ ਸ਼ੈਤਾਨੀ ਵਿਉਂਤ ਹੈ। ਇਸ ਦਾ ਸਹੀ ਨਾਮ ਸਭਿਅਤਾ ਨਹੀਂ 'ਕਲੰਕ' ਹੋਣਾ ਚਾਹੀਦਾ ਹੈ।" ਅਤੇ ਅਗੇ ਚਲ ਕੇ ਲਿਖਦੇ ਹਨ "ਜਿਹੜਾ ਧਰਮ ਆਪਣੀ ਇਜ਼ਤ ਕਰਵਾਉਣਾ ਅਤੇ ਦੂਸਰੇ ਦੀ ਕਰਨ ਨੂੰ ਪਾਪ ਸਮਝਦਾ ਹੈ ਉਹ ਧਰਮ ਨਹੀਂ ਉਹ ਕੋਹੜ ਹੈ। ਜਿਹੜਾ ਧਰਮ ਇਕ ਗੰਦੇ ਪਸ਼ੂ ਨੂੰ ਛੋਹਣ ਦੀ ਆਗਿਆ ਦਿੰਦਾ ਹੈ ਪਰ ਆਦਮੀ ਨੂੰ ਨਹੀਂ ਉਹ ਧਰਮ ਨਹੀਂ ਪਾਗਲਪਨ ਹੈ। ਜਿਹੜਾ ਧਰਮ ਇਹ ਕਹਿੰਦਾ ਹੈ ਕਿ ਆਦਮੀ ਵਿਦਿਆ ਹਾਸਲ ਨਹੀਂ ਕਰ ਸਕਦਾ, ਵਿਉਪਾਰ ਨਹੀਂ ਕਰ ਸਕਦਾ, ਹਥਿਆਰਬੰਦ ਨਹੀਂ ਹੋ ਸਕਦਾ ਉਹ ਧਰਮ ਨਹੀਂ ਉਹ ਆਦਮੀ ਦੇ ਜੀਵਨ ਦਾ ਮਖੌਲ ਹੈ। ਜਿਹੜਾ ਧਰਮ ਇਹ ਸਿਖਾਉਂਦਾ ਹੈ ਕਿ ਅਨਪੜ੍ਹ ਨੂੰ ਵਿਦਿਆ ਪੜ੍ਹਨ ਦਾ ਅਧਿਕਾਰ ਨਹੀਂ, ਗਰੀਬ ਨੂੰ ਪੈਸਾ ਕਮਾਉਣ ਦਾ ਅਧਿਕਾਰ ਨਹੀਂ ਉਹ ਧਰਮ ਨਹੀਂ ਸਜ਼ਾ ਹੈ।"

ਹਿੰਦੂ ਧਾਰਮਿਕ ਦਰਸ਼ਨ ਸ਼ਾਸਤਰ ਅਨੁਸਾਰ ਇਹ ਮੰਨਿਆ ਜਾਂਦਾ ਹੈ ਕਿ ਪਹਿਲੇ ਪਹਿਲ ਸਰਵ ਸ੍ਰੀ ਬ੍ਰਹਮਾ ਨੇ ਮਨੁੱਖਤਾ ਦੀ ਵੰਡ ਚਾਰ ਵਰਣਾਂ ਵਿਚ ਕੀਤੀ ਸੀ ਪਰ ਅਜ ਭਾਰਤ ਵਿਚ ਕੋਈ 6000 ਤੋਂ ਵੀ ਵਧ ਜਾਤਾਂ ਤੇ ਉਪਜਾਤਾਂ ਮਿਲ-ਦੀਆਂ ਹਨ। ਜੋ ਕਿ ਉਹਨਾਂ ਨੇ ਯੋਗਤਾ ਪਸੰਦ ਜਾਂ ਰਜ਼ਾਮੰਦੀ ਨਾਲ ਨਹੀਂ ਅਪਨਾਈਆਂ ਸਗੋਂ ਉਸ ਜਾਤ ਵਿਚ ਪੈਦਾ ਹੋ ਜਾਣ ਕਰਕੇ ਹੀ ਉਸ ਜਾਤ ਨੂੰ ਸਵੀਕਾਰ ਕਰਨਾ ਪੈਂਦਾ ਹੈ ਅਤੇ ਇਸ ਜਾਤ ਦੇ ਨਾਲ ਨਾਲ ਨਿਸਚਿਤ ਪੇਸ਼ੇ ਵੀ ਅਪਨਾਉਣੇ ਪੈਂਦੇ ਹਨ ਬੇਸ਼ਕ ਉਹਨਾਂ ਪੇਸ਼ਿਆਂ ਲਈ ਕੋਈ ਯੋਗਤਾ ਰਖਦਾ ਹੋਵੇ ਜਾਂ ਨਾ ਜਿਵੇਂ ਬ੍ਰਾਹਮਣ ਮੂਰਖ ਵੀ ਹੋਵੇ ਤਾਂ ਵੀ ਉਹ ਪੂਜਕ ਹੈ।

"ਚਾਹੇ ਬ੍ਰਾਹਮਣ ਸਰਾਪ ਦੇਵੇ, ਮਾਰੇ ਕੁਟੇ ਜਾਂ ਕਰੜੇ ਬੋਲ ਬੋਲੇ ਤਾਂ ਵੀ ਉਹ ਪੂਜਕ ਹੈ। ਬ੍ਰਾਹਮਣ ਬੇਸ਼ਕ ਸਦਾਚਾਰ ਅਤੇ ਗੁਣਾਂ ਤੋਂ ਵਾਂਝਾ ਹੋਵੇ ਤਾਂ ਵੀ ਉਸ ਨੂੰ ਪੂਜਣਾ ਚਾਹੀਦਾ ਹੈ ਅਤੇ ਸ਼ੂਦਰ ਬੇਸ਼ਕ ਗੁਣ ਅਤੇ ਗਿਆਨ ਨਾਲ ਸੰਪੂਰਨ ਹੋਵੇ ਤਾਂ ਵੀ ਉਸ ਨੂੰ ਪੂਜਣਾ ਨਹੀਂ ਚਾਹੀਦਾ। ਜੋ ਪੁਰਸ਼ ਇਸ ਨੂੰ ਸਵੀਕਾਰ ਕਰਦਾ ਹੈ ਉਹ ਸੱਚਾ ਪੁਰਸ਼ ਹੈ।" (ਰਾਮ ਚਰਿਤ ਮਾਨਸ)।

ਇਸ ਕਰਕੇ ਭਾਰਤ ਦੇ ਅਛੂਤ ਸਦੀਆਂ ਤੋਂ ਸਵਰਨ ਜਾਤੀਆਂ ਵਲੋਂ ਅਤਿਆਚਾਰਾਂ ਦਾ ਸ਼ਿਕਾਰ ਹੁੰਦੇ ਆ ਰਹੇ ਹਨ। ਸਵਰਨ ਜਾਤੀ ਦੇ ਲੋਕਾਂ ਨੇ ਇਹ ਕਦੀ ਸੋਚਿਆ ਤਕ ਨਹੀਂ ਕਿ ਉਹ ਕਿਸੇ ਨਾਲ ਜ਼ੁਲਮ ਕਰ ਰਹੇ ਹਨ ਕਿਉਂਕਿ ਉਹਨਾਂ ਦੇ ਧਰਮ ਦਾ ਉਪਦੇਸ਼ ਹੈ ਕਿ ਉਹ ਅਜਿਹਾ ਕਰਕੇ ਆਪਣੇ ਧਰਮ ਦੀ ਹੀ ਪਾਲਣਾਂ ਕਰਦੇ ਹਨ। ਡਾ: ਅੰਬੇਡਕਰ ਆਪਣੇ "ਮਿਸਟਰ ਗਾਂਧੀ ਅਤੇ ਅਛੂਤਾਂ ਦੀ ਆਜ਼ਾਦੀ" ਨਾਮ ਦੇ ਖੋਜ ਗਰੰਥ ਵਿਚ ਲਿਖਦੇ ਹਨ ਕਿ "ਸੰਸਾਰ ਦੇ ਬਹੁਤ ਸਾਰਿਆਂ ਹਿੱਸਿਆਂ ਵਿਚ ਲੋਕਾਂ ਦੇ ਅਜਿਹੇ ਤਬਕੇ ਵੀ ਮੌਜੂਦ ਸਨ, ਜਿਹਨਾਂ ਨੂੰ ਨੀਵੇਂ ਕਹਿ ਕੇ ਪੁਕਾਰਿਆ ਜਾਂਦਾ ਹੈ ਜਿਵੇਂ ਰੋਮ ਵਿਚ ਗੁਲਾਮ ਸਨ, ਬਰਤਾਨੀਆਂ ਵਿਚ ਗੁਲਾਮ ਸਨ, ਅਮਰੀਕਾ ਵਿਚ ਹਬੱਸ਼ੀ ਅਤੇ ਜਰਮਨੀ ਵਿਚ ਯਹੂਦੀ ਹਨ। ਇਸੇ ਤਰ੍ਹਾਂ ਅਛੂਤ ਹਿੰਦੂਆਂ ਦੇ ਗੁਲਾਮ ਹਨ ਪਰ ਅਛੂਤਾਂ ਨੂੰ ਸਭ ਤੋਂ ਜ਼ਿਆਦਾ ਮੁਸੀਬਤਾਂ ਬਰਦਾਸ਼ਤ ਕਰਨ ਤੇ ਮਜਬੂਰ ਕੀਤਾ ਜਾਂਦਾ ਹੈ ਅਤੇ ਉਹ ਸਭ ਤੋਂ ਜ਼ਿਆਦਾ ਮੰਦਹਾਲੀ ਦਾ ਸ਼ਿਕਾਰ ਹਨ। ਰੋਮ, ਬਰਤਾਨੀਆਂ ਅਤੇ ਦੂਸਰੇ ਦੇਸ਼ਾਂ ਵਿਚ ਤਾਂ ਗੁਲਾਮੀ ਖਤਮ ਹੋ ਚੁਕੀ ਹੈ। ਪਰ ਭਾਰਤ ਵਿਚ ਛੂਆਛਾਤ ਅਜੇ ਤਕ ਮੌਜੂਦ ਹੈ ਅਤੇ ਜਦੋਂ ਤਕ ਹਿੰਦੂ ਮਜ਼ਹਬ ਜੀਵਤ ਰਹੇਗਾ ਇਹ ਵੀ ਕਾਇਮ ਰਹੇਗੀ।"

ਹਿੰਦੂ ਬ੍ਰਾਹਮਣ ਨੇ ਭਾਰਤੀ ਲੋਕਾਂ ਦੀ ਏਕਤਾ, ਖੁਸ਼ਹਾਲੀ ਅਤੇ ਇਸ ਮਹਾਨ ਦੇਸ਼ ਦੀ ਆਜ਼ਾਦੀ ਵੀ ਦਾਅ 'ਤੇ ਲਾ ਦਿਤੀ ਹੈ, ਸਿਰਫ ਇਸ ਲਈ ਹੀ ਕਿ ਇਸ ਦੇਸ਼ ਵਿਚ ਬ੍ਰਾਹਮਣ ਹੀ ਸਤਕਾਰਿਆ ਜਾਵੇ ਅਤੇ ਸ਼ੂਦਰ ਦੀ ਦੁਰਦਸ਼ਾ ਕੀਤੀ ਜਾਵੇ। ਬਾਬਾ ਸਾਹਿਬ ਅੰਬੇਡਕਰ ਦੇ ਸ਼ਬਦਾਂ ਵਿਚ "ਹਿੰਦੂ ਧਰਮ ਇਕ ਅਜਿਹਾ ਮਜ਼ਹਬ ਹੈ ਜੋ ਆਜ਼ਾਦੀ, ਬਰਾਬਰਤਾ ਅਤੇ ਸਮਾਜਿਕ ਭਾਈਚਾਰੇ ਦੇ ਜਜ਼ਬੇ ਨੂੰ ਫੈਲਾਉਣ ਦੇ ਹੱਕ ਵਿਚ ਨਹੀਂ। ਇਹ ਇਕ ਅਜਿਹਾ ਮਜ਼ਹਬ ਹੈ ਜੋ ਕਹਿੰਦਾ ਹੈ ਕਿ ਬਾਕੀ ਸਭ ਲੋਕ ਸਿਰਫ ਸਰਵ ਉੱਤਮ ਬ੍ਰਾਹਮਣ ਦੀ ਹੀ ਪੂਜਾ ਕਰਨ। ਉਹ ਇਸ ਗੱਲ ਦੀ ਪ੍ਰੇਰਨਾ ਕਰਦਾ ਹੈ ਕਿ ਇਹ ਸਰਵ ਉੱਤਮ ਬ੍ਰਾਹਮਣ ਹੀ ਸੰਸਾਰ ਵਿਚ ਜੀਵਤ ਰਹਿਣ ਅਤੇ ਰਾਜ ਕਰਨ ਲਈ ਪੈਦਾ ਹੋਇਆ ਹੈ। ਬਾਕੀ ਸਭ ਲੋਕ ਬ੍ਰਾਹਮਣ ਦੀ ਹੀ ਸੇਵਾ ਕਰਨ ਲਈ ਪੈਦਾ ਹੋਏ ਹਨ।"

ਜਾਤੀਵਾਦ ਦਾ ਸਿਧਾਂਤ ਤਾਂ ਇਕ ਖੂਹ ਦੇ ਡੱਡੂ ਦੀ ਕਹਾਣੀ ਦੀ ਤਰ੍ਹਾਂ ਹੈ ਕਿ "ਇਕ ਦਫਾ ਹੜ੍ਹ ਆਉਣ ਸਮੇਂ ਸਮੁੰਦਰ ਦਾ ਡੱਡੂ ਖੂਹ ਵਿਚ ਡਿੱਗ ਪਿਆ

ਤਾਂ ਖੂਹ ਦੇ ਡੱਡੂ ਨੇ ਉਸ ਦੀ ਆਓ ਭਗਤ ਕੀਤੀ ਅਤੇ ਆਪਣੇ ਘਰ ਦੀਆਂ ਸ਼ੇਖੀਆਂ ਮਾਰਨ ਲੱਗਾ, ਉਹ ਖੂਹ ਦੇ ਇਕ ਪਾਸਿਉਂ ਟਪੂਸੀ ਮਾਰੇ ਅਤੇ ਦੂਸਰੇ ਪਾਸੇ ਪਹੁੰਚ ਜਾਵੇ ਅਤੇ ਉਧਰੋਂ ਟਪੂਸੀ ਮਾਰ ਕੇ ਦੂਸਰੇ ਪਾਸੇ ਅਤੇ ਨਾਲ ਹੀ ਕਹਿਣ ਲੱਗਾ ਕਿ ਤੇਰਾ ਸਮੁੰਦਰ ਤਾਂ ਮੇਰੇ ਖੂਹ ਨਾਲੋਂ ਵੱਡਾ ਹੋ ਨਹੀਂ ਸਕਦਾ ਕਿਉਂਕਿ ਮੇਰਾ ਖੂਹ ਹੀ ਸਭ ਨਾਲੋਂ ਵੱਡਾ ਹੈ। ਤਾਂ ਸਮੁੰਦਰੀ ਡੱਡੂ ਨੇ ਕਿਹਾ ਕਿ ਮੇਰਾ ਸਮੁੰਦਰ ਤਾਂ ਇਸ ਖੂਹ ਨਾਲੋਂ ਕਿਧਰੇ ਵੱਡਾ ਹੈ, ਉਸ ਦਾ ਅੰਤ ਜਾਂ ਦੂਸਰਾ ਕਿਨਾਰਾ ਤਾਂ ਦਿਖਾਈ ਹੀ ਨਹੀਂ ਦਿੰਦਾ, ਉਸ ਨੂੰ ਛਾਲ ਮਾਰ ਕੇ ਟੱਪਿਆ ਨਹੀਂ ਜਾ ਸਕਦਾ, ਉਸ ਦੀ ਡੂੰਘਾਈ ਤਕ ਪਹੁੰਚਿਆ ਨਹੀਂ ਜਾ ਸਕਦਾ, ਉਸ ਵਿਚ ਇਤਨੇ ਜੀਵ ਜੰਤੂ ਰਹਿੰਦੇ ਹਨ ਕਿ ਜਿਹਨਾਂ ਦਾ ਅੰਦਾਜ਼ਾ ਲਾਉਣਾ ਹੀ ਅਸੰਭਵ ਹੈ। ਕਹਿਣ ਦਾ ਭਾਵ ਸਮੁੰਦਰ ਦੀ ਵਿਸ਼ਾਲਤਾ ਨੂੰ ਕੋਈ ਨਹੀਂ ਜਾਣਦਾ। ਇਹ ਸੁਣਦਿਆਂ ਹੀ ਖੂਹ ਦਾ ਡੱਡੂ ਖਿੜ ਖਿੜਾ ਕੇ ਹੱਸਦਾ ਹੱਸਦਾ ਲੋਟ ਪੋਟ ਹੋ ਗਿਆ ਅਤੇ ਕਹਿਣ ਲਗਾ ਕਿ ਖੂਬ ਗੱਪ ਮਾਰੀ ਹੈ। ਪਰ ਮੈਂ ਇਸ ਨੂੰ ਮੰਨਣ ਨੂੰ ਤਿਆਰ ਨਹੀਂ ਕਿਉਂਕਿ ਮੈਂ ਜਾਣਦਾ ਹਾਂ ਕਿ ਇਸ ਖੂਹ ਨਾਲੋਂ ਤੇਰਾ ਸਮੁੰਦਰ ਵੱਡਾ ਹੋ ਹੀ ਨਹੀਂ ਸਕਦਾ। ਸਮੁੰਦਰ ਦਾ ਡੱਡੂ ਖੂਹ ਦੇ ਡੱਡੂ ਦੀ ਇਸ ਤੰਗਦਿਲੀ ਤੋਂ ਹੈਰਾਨ ਹੋ ਗਿਆ। ਪਰ ਜਦੋਂ ਇਕ ਦਫਾ ਫਿਰ ਹੜ੍ਹ ਦੇ ਪਾਣੀ ਨਾਲ ਖੂਹ ਭਰ ਗਿਆ ਤਾਂ ਹੁਣ ਸਮੁੰਦਰ ਦੇ ਡੱਡੂ ਨੇ ਖੂਹ ਦੇ ਡੱਡੂ ਨੂੰ ਕਿਹਾ ਕਿ ਚੱਲ ਬਈ ਮੈਂ ਤੈਨੂੰ ਆਪਣਾ ਘਰ 'ਸਮੁੰਦਰ' ਵਿਖਾਵਾਂ ਤਾਂ ਉਹ ਉਸ ਨੂੰ ਸਮੁੰਦਰ ਵਿੱਚ ਲੈ ਗਿਆ। ਸਾਰਾ ਦਿਨ ਤੇ ਰਾਤ ਤਰਦੇ ਤਰਦੇ ਦੋਵੇਂ ਥੱਕ ਗਏ ਪਰ ਸਮੁੰਦਰ ਦਾ ਅੰਤ ਨਾ ਆਇਆ ਤਾਂ ਖੂਹ ਦਾ ਡੱਡੂ ਸਮੁੰਦਰੀ ਡੱਡੂ ਤੋਂ ਬਹੁਤ ਸ਼ਰਮਿੰਦਾ ਹੋਇਆ।

ਭਾਰਤ ਦਾ ਹਿੰਦੂ ਵੀ ਇਸ ਕਹਾਣੀ ਵਿਚਲੇ ਖੂਹ ਦੇ ਡੱਡੂ ਦੀ ਤਰ੍ਹਾਂ ਹੈ, ਉਹ ਵੀ ਆਪਣੀ ਜਾਤ ਨੂੰ ਹੀ ਸਭ ਕੁਝ ਸਮਝਦਾ ਹੈ, ਉਸ ਨੇ ਵੀ ਆਪਣੀ ਜਾਤੀ ਤੋਂ ਉੱਚਾ ਉਠ ਕੇ ਬਾਕੀ ਸੰਸਾਰ ਦੀਆਂ ਸਫਲ ਸੱਭਿਆਤਾਵਾਂ ਵਲ ਨਿਗਾਹ ਨਹੀਂ ਮਾਰੀ ਅਤੇ ਇਸ ਘਟੀਆ ਸਮਾਜ ਦੇ ਜਨਮ ਦਾਤਾ ਹੋਣ ਤੇ ਸ਼ਰਮਸਾਰੀ ਵੀ ਅਨੁਭਵ ਨਹੀਂ ਕੀਤੀ। ਸਗੋਂ ਮਾਣ ਅਨੁਭਵ ਕੀਤਾ ਹੈ। ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਇਸ ਸਿਧਾਂਤ ਵਿਚ ਕਿਹੜਾ ਐਸਾ ਗੁਣ ਹੈ ਜਿਸ ਉਤੇ ਮਾਣ ਕੀਤਾ ਜਾ ਸਕਦਾ ਹੈ ? ਇਸ ਸਿਧਾਂਤ ਨੇ ਤਾਂ ਸਿਰਫ ਅਛੂਤਾਂ ਨੂੰ ਹੀ ਨਹੀਂ ਨੁਕਸਾਨ ਪਹੁੰਚਾਇਆ ਸਗੋਂ ਇਸ ਨੇ ਤਾਂ ਰਾਸ਼ਟਰੀ ਸਾਂਝ ਨੂੰ ਵੀ ਨਸ਼ਟ ਕਰ ਦਿੱਤਾ ਹੈ।

ਅੰਬੇਡਕਰ ਜੀ ਦੇ ਸ਼ਬਦਾਂ ਵਿਚ "ਜਾਤ ਪਾਤ ਦਾ ਹਿੰਦੂਆਂ ਦੇ ਸਦਾਚਾਰਿਕ ਅਸੂਲਾਂ ਉਪਰ ਅਤੀ ਸ਼ੋਕਮਈ ਪ੍ਰਭਾਵ ਪਿਆ ਹੈ। ਜਾਤ ਪਾਤ ਨੇ ਜਨਤਕ ਭਲਾਈ ਦੀ ਭਾਵਨਾ ਮਾਰ ਮੁਕਾਈ ਹੈ। ਜਾਤ ਪਾਤ ਨੇ ਜਨਤਕ ਦਾਨ ਦੇ ਅਹਿਸਾਸ ਨੂੰ ਤਬਾਹ ਕਰ ਦਿੱਤਾ ਹੈ। ਜਾਤ ਪਾਤ ਨੇ ਜਨਤਕ ਰਾਏ ਅਸੰਭਵ ਬਣਾ ਦਿੱਤੀ ਹੈ। ਇਕ ਹਿੰਦੂ ਲਈ ਜਨਤਾ ਕੇਵਲ ਉਸ ਦੀ ਜਾਤੀ ਦੇ ਲੋਕ ਹੀ ਹਨ। ਉਸ ਦੀ ਜ਼ਿੰਮੇਵਾਰੀ ਕੇਵਲ ਉਸਦੀ ਆਪਣੀ ਜਾਤ ਤਕ ਸੀਮਤ ਹੈ। ਉਸ ਦੀ ਵਫ਼ਾਦਾਰੀ ਉਸ ਦੀ ਜਾਤ ਤਕ ਸੀਮਤ ਹੈ। ਨੇਕੀ ਜਾਤ ਪਾਤ ਹੇਠ ਦੱਬ ਕੇ ਰਹਿ ਗਈ ਹੈ ਅਤੇ ਜਾਤ ਦੇ ਖੇਤਰ ਤੱਕ ਹੀ ਸੀਮਤ ਹੋ ਕੇ ਰਹਿ ਗਈ ਹੈ। ਯੋਗਤਾ ਰੱਖਣ ਵਾਲਿਆਂ ਲਈ ਕੋਈ ਹਮਦਰਦੀ ਨਹੀਂ, ਗੁਣਵਾਨਾਂ ਨਾਲ ਕੋਈ ਕਦਰਦਾਨੀ ਨਹੀਂ। ਲੋੜਵੰਦਾਂ ਲਈ ਕੋਈ ਦਾਨ ਨਹੀਂ, ਦੁੱਖਾਂ ਦਰਦਾਂ ਲਈ ਕੋਈ ਜਵਾਬੀ ਧਿਆਨ ਨਹੀਂ। ਦਾਨ ਹੈ! ਉਹ ਜਾਤ ਨਾਲ ਹੀ ਅਰੰਭ ਹੁੰਦਾ ਹੈ ਅਤੇ ਜਾਤ ਨਾਲ ਹੀ ਖਤਮ ਹੋ ਜਾਂਦਾ ਹੈ। ਹਮਦਰਦੀ ਹੈ! ਪਰ ਉਹ ਦੂਸਰੀ ਜਾਤੀ ਦੇ ਲੋਕਾਂ ਲਈ ਨਹੀਂ। ਕੀ ਇਕ ਹਿੰਦੂ ਕਿਸੇ ਮਹਾਨ ਜਾਂ ਨੇਕ ਪੁਰਸ਼ ਦੀ ਅਗਵਾਈ ਨੂੰ ਪਰਵਾਨ ਕਰੇਗਾ? ਕਿਸੀ ਮਹਾਤਮਾ ਦਾ ਮਾਮਲਾ ਇਕ ਪਾਸੇ ਰੱਖੋ, ਉੱਤਰ ਇਹ ਹੋਵੇਗਾ ਕਿ ਹਿੰਦੂ ਤਦ ਕਿਸੇ ਨੇਤਾ ਦੀ ਪੈਰਵੀ ਕਰੇਗਾ ਜੇ ਉਹ ਬ੍ਰਾਹਮਣ ਹੋਵੇ, ਇਕ ਕਾਇਸਥ (ਲਿਪਿਕ, Clear Writer ਜਾਤੀ ਦਾ ਨਾਂ) ਤਾਂ ਹੀ ਜੇਕਰ ਉਹ ਕਾਇਸਥ ਹੋਵੇ। ਇਸ ਤਰ੍ਹਾਂ ਅਗੇ ਅਤੇ ਹੋਰ ਅਗੇ। ਇਕ ਹਿੰਦੂ ਵਿਚ ਆਪਣੀ ਜਾਤ ਨੂੰ ਛੱਡ ਕੇ ਕਿਸੇ ਮਨੁੱਖ ਦੀਆਂ ਚੰਗਿਆਈਆਂ ਦੀ ਕਦਰ ਪਹਿਚਾਨਣ ਦੀ ਯੋਗਤਾ ਮੌਜੂਦ ਨਹੀਂ। ਨੇਕੀ ਦੀ ਕਦਰ ਪਹਿਚਾਣੀ ਜਾਂਦੀ ਹੈ ਪਰ ਕੇਵਲ ਤਦ ਹੀ ਜਦ ਉਹ ਆਪਣਾ ਜਾਤ ਭਾਈ ਹੋਵੇ। ਸਾਰੇ ਸਦਾਚਾਰਕ ਕਬਾਇਲੀ-ਸਦਾਚਾਰਾਂ ਜਿੰਨੇ ਹੀ ਬੁਰੇ ਹਨ। ਉਹ ਮੇਰਾ ਜਾਤ ਭਾਈ ਹੈ ਠੀਕ ਹੈ ਜਾਂ ਗਲਤ, ਉਹ ਮੇਰਾ ਜਾਤ ਭਾਈ ਹੈ ਚੰਗਾ ਹੈ ਭਾਵੇਂ ਬੁਰਾ। ਇਹ ਨੇਕੀ ਦਾ ਪੱਖ ਪੂਰਨ ਦਾ ਜਾਂ ਬਦੀ ਦਾ ਪੱਖ ਪੂਰਨ ਦਾ ਮਾਮਲਾ ਨਹੀਂ। ਕੀ ਹਿੰਦੂ ਆਪਣੀਆਂ ਜਾਤਾਂ ਦੇ ਹਿੱਤਾਂ ਲਈ ਆਪਣੇ ਦੇਸ਼ ਨਾਲ ਗਦਾਰੀ ਨਹੀਂ ਕਰਦੇ ਰਹੇ?" ਇਸ ਜਾਤ ਪਾਤ ਦੀ ਫੁੱਟ ਵਲ ਇਸ਼ਾਰਾ ਕਰਦਿਆਂ ਲਾਲਾ ਹਰਦਿਆਲ ਨੇ ਵੀ ਠੀਕ ਲਿਖਿਆ ਹੈ:

"ਜ਼ਾਤ ਪਾਤ ਭਾਰਤ ਵਾਸਤੇ ਕੋਹੜ ਹੈ। ਜਾਤ ਜੋ ਵੀ ਇਸ ਦੀ ਘੜਤ ਹੈ ਇਸ ਨੇ ਇਸ ਮਹਾਨ ਦੇਸ਼ ਨੂੰ ਗੁਲਾਮਾਂ ਦਾ ਦੇਸ਼ ਬਣਾ ਦਿੱਤਾ ਹੈ। ਸਾਡਾ ਦੁਸ਼ਮਣ

ਸਾਡੇ ਵਿਚ ਹੀ ਹੈ, ਪ੍ਰੋਹਿਤਵਾਦ ਅਤੇ ਜਾਤੀਵਾਦ ਨੇ ਸਾਡਾ ਕਤਲ ਕੀਤਾ ਹੈ। ਭਾਰਤ ਨਾ ਆਜਾਦੀ ਹਾਸਲ ਕਰ ਸਕਦਾ ਹੈ ਅਤੇ ਨਾ ਬਰਕਰਾਰ ਹੀ ਰੱਖ ਸਕਦਾ ਹੈ ਜਿੰਨਾ ਚਿਰ ਸਾਡੀ ਸਭਿਅਤਾ ਵਿਚ ਜਾਤ ਪ੍ਰਧਾਨ ਹੈ । ਤੁਸੀ ਲੰਬੇ ਚੌੜੇ ਭਾਸ਼ਣ ਦੇ ਸਕਦੇ ਹੋ, ਫੈਸਲੇ ਕਰ ਸਕਦੇ ਹੋ, ਸਾਂਝੀ ਸਰਕਾਰ ਦੇ ਕਾਨੂੰਨ ਨੂੰ ਵੀ ਬੜਾਵਾ ਦੇ ਸਕਦੇ ਹੋ ਪਰ ਹਿੰਦੂ ਜਾਤੀ ਦੇ ਲੋਕ ਇਕੱਠੇ ਕੰਮ ਨਹੀਂ ਕਰ ਸਕਦੇ, ਨਾ ਆਜ਼ਾਦੀ ਹੀ ਪ੍ਰਾਪਤ ਕਰ ਸਕਦੇ ਹਨ ਅਤੇ ਨਾ ਬਹਾਦਰ ਫੌਜ ਹੀ ਬਣਾ ਸਕਦੇ ਹਨ ।"

## ਹਿੰਦੂ ਮਜ਼ਹਬ ਵਿਚ ਔਰਤ

ਜਿਵੇਂ ਹਿੰਦੂ ਨੇ ਸ਼ੂਦਰ ਦੀ ਦੁਰਦਸ਼ਾ ਕਰਨ ਤੋਂ ਪ੍ਰਹੇਜ਼ ਨਹੀਂ ਕੀਤਾ ਉਵੇਂ ਹੀ ਔਰਤ ਨੂੰ ਨਿੰਦਣ ਦੀ ਵੀ ਕੋਈ ਕਸਰ ਨਹੀਂ ਛੱਡੀ ।

"ਜਦੋਂ ਕਿ ਇਸਤਰੀਆਂ ਸੁਭਾਅ ਤੋਂ ਹੀ ਮੂਰਖ ਹੁੰਦੀਆਂ ਹਨ ਅਤੇ ਗਿਆਨ-ਹੀਣ ਹੁੰਦੀਆਂ ਹਨ ।" (ਰਾਮ ਚਰਿੱਤ੍ਰ ਮਾਨਸ)

"ਇਸਤਰੀਆਂ ਵਿਚ ਮੁਹੱਬਤ ਨਹੀਂ ਹੁੰਦੀ, ਇਨ੍ਹਾਂ ਦਾ ਦਿਲ ਲੱਗੜ-ਬੱਗੜ (ਜੰਗਲੀ ਕੁੱਤੀ) ਦਾ ਹੁੰਦਾ ਹੈ ।" (ਰਿਗ ਵੇਦ 10.95.15)

"ਇਸਤਰੀਆਂ ਦਾ ਦਿਮਾਗ ਛੋਟਾ ਹੋਣ ਕਰਕੇ ਇਨ੍ਹਾਂ ਨੂੰ ਸਿਖਾਉਣਾ ਮੁਸ਼ਕਲ ਹੈ ਅਤੇ ਇਨ੍ਹਾਂ ਦੀ ਸਿਆਣਪ ਥੋੜ੍ਹੀ ਹੁੰਦੀ ਹੈ ।" (ਰਿਗ ਵੇਦ 8.33.17)

"ਢੋਰ, ਗੰਵਾਰ, ਸ਼ੂਦਰ ਔਰ ਨਾਰੀ, ਇਹ ਸਭ ਤਾੜਨ ਕੇ ਅਧਿਕਾਰੀ"(ਰਾਮ ਚਰਿੱਤ ਮਾਨਸ ਤੁਲਸੀ ਦਾਸ)

"(ਸ੍ਰਿਸ਼ਟੀ ਰਚਨਾ ਸਮੇਂ) ਮਨੂੰ ਨੇ ਔਰਤ ਨੂੰ (ਭੋਗ ਲਈ) ਬਿਸਤਰਾ, (ਉਨ੍ਹਾਂ ਵਾਸਤੇ) ਬੈਠਣ ਲਈ ਕੁਰਸੀ, ਟੂੰਬਾਂ, ਬੁਰੀਆਂ ਆਦਤਾਂ, ਇੰਦਰੀਆਂ ਦਾ ਅਨੰਦ ਮਾਨਣਾ, ਬੇਈਮਾਨੀ. ਈਰਖਾ ਅਤੇ ਬੁਰਾ ਚਾਲ ਚੱਲਣ ਹੀ ਦਿੱਤਾ ਹੈ । (ਮਨੂੰ ਸਿਮਰਿਤੀ 9.17)"

"ਔਰਤ ਸੁੰਦਰਤਾ ਦੀ ਪ੍ਰਵਾਹ ਨਹੀਂ ਕਰਦੀ, ਨਾ ਉਮਰ ਦਾ ਹੀ ਖਿਆਲ ਕਰਦੀ ਹੈ (ਉਸ ਲਈ ਇਹ ਹੀ ਕਾਫੀ ਹੈ) ਕਿ ਉਹ ਆਦਮੀ ਹੈ । ਖੂਬਸੂਰਤ ਜਾਂ

ਬਦਸ਼ਕਲ ਦੀ ਪ੍ਰਵਾਹ ਨਾ ਕਰਦੀ ਹੋਈ ਉਹ ਆਪਣੇ ਆਪ ਨੂੰ ਉਸ ਦੇ ਹਵਾਲੇ ਕਰ ਦਿੰਦੀ ਹੈ ।" (ਮਨੂੰ ਸਿਮਰਿਤੀ 9.14)

"ਇਸਤਰੀ ਦੀ ਉਸ ਦੇ ਬਚਪਨ ਵਿਚ ਉਸ ਦਾ ਪਿਤਾ, ਜਵਾਨੀ ਸਮੇਂ ਉਸ ਦਾ ਪਤੀ ਅਤੇ ਬੁਢਾਪੇ ਸਮੇਂ ਉਸ ਦੇ ਪੁੱਤਰ ਉਸ ਦੀ ਨਿਗਰਾਨੀ ਕਰਨ । ਉਸ ਨੂੰ ਕਿਸੇ ਸਮੇਂ (ਜਨਮ ਤੋਂ ਮੌਤ ਤੱਕ) ਵੀ ਪੂਰਨ ਆਜ਼ਾਦੀ ਨਹੀਂ ਹੋਣੀ ਚਾਹੀਦੀ ।" (ਮਨੂੰ ਸਿਮਰਿਤੀ 9.3)

ਜੇਕਰ ਕੋਈ ਬਦਨਸੀਬ ਔਰਤ ਵਿਧਵਾ ਹੋ ਜਾਵੇ ਤਾਂ ਰਿਗ ਵੇਦ ਦਾ ਹੁਕਮ ਹੈ :

"ਵਿਧਵਾ ਦੀ ਉਸ ਦੇ ਮਰੇ ਹੋਏ ਪਤੀ ਦੇ ਭਰਾ ਨਾਲ ਜਬਰਦਸਤੀ ਚਾਦਰ-ਦਾਰੀ ਕਰ ਦੇਣੀ ਚਾਹੀਦੀ ਹੈ ਅਤੇ ਉਹ ਵੀ ਉਸ ਦੇ ਪਤੀ ਦੀ ਲਾਸ਼ ਘਰੋਂ ਉਠਾ-ਉਣ ਤੋਂ ਪਹਿਲਾਂ ।" (ਰਿਗ ਵੇਦ 10.18.8)

ਜੇਕਰ ਉਸ ਵਿਧਵਾ ਦੇ ਪਤੀ ਦਾ ਕੋਈ ਭਰਾ ਨਾ ਹੋਵੇ ਤਾਂ ਉਸ ਨੂੰ ਅਣ-ਵਿਆਹੀ ਹੀ ਛੱਡ ਦੇਣਾ ਚਾਹੀਦਾ ਹੈ । ਉਸ ਨੂੰ ਘਰੋਂ ਕੱਢ ਦੇਣਾ ਚਾਹੀਦਾ ਹੈ ਕਿਉਂਕਿ ਉਹ ਆਦਮ ਖਾਣੀ ਹੈ । ਉਸ ਨੂੰ ਘਰੋਂ ਕਢਣ ਸਮੇਂ ਉਸ ਦਾ ਸਿਰ ਮੁੰਨ ਦੇਣਾ ਚਾਹੀਦਾ ਹੈ, ਉਸ ਨਾਲ ਅਗੇ ਤੋਂ ਕੋਈ ਸਬੰਧ ਨਹੀਂ ਰਖਣਾ ਚਾਹੀਦਾ ਅਤੇ ਉਸਨੂੰ ਪਾਪਮਈ ਅਤੇ ਕਲੰਕਣੀ ਦਾ ਰੂਪ ਮੰਨਿਆ ਜਾਣਾ ਚਾਹੀਦਾ ਹੈ, ਕਿਸੇ ਸ਼ੁਭ ਅਵਸਰ ਤੇ ਉਸ ਦੀ ਹਾਜ਼ਰੀ ਜਾਂ ਉਸ ਦੇ ਮੱਥੇ ਲੱਗਣ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ ਕਿਉਂਕਿ ਉਸ ਦੀ ਹਾਜ਼ਰੀ ਜਾਂ ਉਸ ਦੇ ਦਰਸ਼ਨ ਹੀ ਕਾਲ ਦੀ ਨਿਸ਼ਾਨੀ ਹੈ । ਸਾਰੇ ਭਾਰਤ ਦੇਸ਼ ਵਿਚ ਅੱਜ ਵੀ ਵਿਧਵਾ ਦੇ ਸੁਭਾਅ ਜਾਂ ਕਿਸੇ ਸ਼ੁਭ ਕੰਮ ਨੂੰ ਅਰੰਭ ਕਰਨ ਸਮੇਂ ਮੱਥੇ ਲਗਣਾ ਅਸ਼ੁੱਭ ਮੰਨਿਆਂ ਜਾਂਦਾ ਹੈ । ਜੇਕਰ ਇਹ ਬੇਇਨਸਾਫੀ ਲਗਦੀ ਹੈ ਤਾਂ ਅਗੇ ਪੜ੍ਹੋ ਕਿ "ਸਤੀ" ਦੀ ਰਸਮ ਅਨੁਸਾਰ ਔਰਤ ਤੇ ਕੀ ਕੀ ਅਤਿਆਚਾਰ ਢਾਏ ਗਏ ਹਨ । ਸਤੀ ਕਰਨ ਦੀ ਵਿਧੀ ਮੁਤਾਬਕ ਪਤੀ ਦੀ ਲਾਸ਼ ਨਾਲ ਉਸ ਦੀ ਪਤਨੀ ਨੂੰ ਬੰਨ੍ਹ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੋਨਾਂ ਲਾਸ਼ਾਂ ਉਪਰ ਇਤਨਾ ਬਾਲਣ ਸੁੱਟ ਦੇਣਾ ਚਾਹੀਦਾ ਹੈ ਕਿ ਉਹ ਹਿੱਲ ਜੁੱਲ ਨਾ ਸਕਣ । ਇਸ ਸਮੇਂ ਢੋਲ ਬਜਾਉਣੇ ਚਾਹੀਦੇ ਹਨ ਅਤੇ ਦੋਨਾਂ ਲਾਸ਼ਾਂ ਦੇ ਜਿਗਰ ਵਿਚ ਇਕ ਘੜਿਆ ਹੋਇਆ ਬਾਂਸ ਠੋਕ ਦੇਣਾ ਚਾਹੀਦਾ ਹੈ । ਢੋਲ ਇਸ ਕਰਕੇ ਬਜਾਏ ਜਾਂਦੇ

ਹਨ ਕਿ ਉਸ ਵਿਚਾਰੀ ਸਤੀ ਹੋਣ ਵਾਲੀ ਔਰਤ ਦਾ ਚੀਕ ਚਿਹਾੜਾ ਜਾਂ ਵਿਰਲਾਪ ਲੋਕਾਂ ਦੇ ਕੰਨਾਂ ਤਕ ਨਾ ਪਹੁੰਚੇ ਕਿਉਂਕਿ ਇਨ੍ਹਾਂ ਨੂੰ ਸੁਣ ਕੇ ਕਿਸੇ ਮਿਹਰਬਾਨ ਦੇ ਮਨ ਵਿਚ ਰਹਿਮ ਦੀ ਅੱਗ ਭੜਕ ਸਕਦੀ ਹੈ । ਹਿੰਦੂ ਗਰੰਥਾਂ ਵਿਚ ਇਸ ਪ੍ਰਕਾਰ ਲਿਖਿਆ ਹੈ :

"ਗੁਣਕਾਰੀ ਔਰਤ ਲਈ ਹੋਰ ਕੋਈ ਰਸਤਾ ਨਹੀਂ, ਬਿਨਾਂ ਆਪਣੇ ਪਤੀ ਦੀ ਜਲ ਰਹੀ ਚਿੱਖਾ ਵਿਚ ਜਲ ਕੇ ਮਰ ਜਾਣ ਤੋਂ । ਉਸ ਨੂੰ ਇਹ ਵੀ ਜਾਣ ਲੈਣਾ ਚਾਹੀਦਾ ਹੈ ਕਿ ਉਸ ਦੇ ਪਤੀ ਦੀ ਮੌਤ ਤੋਂ ਬਾਅਦ ਉਸ ਦੀ ਕੋਈ ਜ਼ਿੰਮੇਵਾਰੀ ਨਹੀਂ ਰਹਿ ਜਾਂਦੀ।" (ਅੰਗੀਰਾ)

"ਜੇਕਰ ਉਸ (ਔਰਤ) ਦਾ ਪਤੀ ਕਿਸੇ ਦੂਸਰੇ ਦੇਸ਼ ਵਿਚ ਮਰ ਜਾਂਦਾ ਹੈ ਤਾਂ ਉਸ ਦੀ ਇਮਾਨਦਾਰ ਪਤਨੀ ਨੂੰ ਉਸ ਦੀਆਂ ਚੱਪਲਾਂ ਆਪਣੀ ਛਾਤੀ ਤੇ ਧਰ ਕੇ ਅੱਗ ਵਿਚ ਕੁੱਦ ਪੈਣਾ ਚਾਹੀਦਾ ਹੈ ।" (ਵਿਸ਼ਨੂੰ)

"ਜਿਹੜੀ ਔਰਤ ਆਪਣੇ ਪਤੀ ਦੀ ਮੌਤ ਤੋਂ ਬਾਦ ਉਸ ਦੀ ਜਲ ਰਹੀ ਚਿਖਾ ਵਿਚ ਉਸ ਦੇ ਨਾਲ ਜਾਂਦੀ ਹੈ ਉਹ ਸਵਰਗਵਾਸੀ ਹੁੰਦੀ ਹੈ ਅਤੇ ਅਰੁਦਤੀ (ਦੇਵੀ) ਦੇ ਬਰਾਬਰ ਹੁੰਦੀ ਹੈ ।" (ਅੰਗੀਰਾ)

"ਜਿਹੜੀ (ਔਰਤ) ਆਪਣੇ ਪਤੀ ਦੇ ਪਿੱਛੇ ਦੂਸਰੀ ਦੁਨੀਆਂ ਦੇ ਵਿਚ ਜਾਂਦੀ ਹੈ ਉਹ ਜਿੰਨੇ ਇਨਸਾਨ ਦੇ ਸਰੀਰ ਤੇ ਵਾਲ ਹਨ ਜਾਂ 350 ਲੱਖ ਸਾਲ ਲਈ ਖੁਸ਼ੀ ਦੇ ਸਥਾਨ ਵਿਚ ਵਸਦੀ ਹੈ ।" (ਅੰਗੀਰਾ)

"ਜਿਵੇਂ ਸੱਪ ਫੜਨ ਵਾਲਾ (ਯੋਗੀ) ਸੱਪ ਨੂੰ ਜਬਰਦਸਤੀ ਉਸ ਦੀ ਖੁੱਡ ਵਿਚੋਂ ਖਿੱਚ ਲਿਆਉਂਦਾ ਹੈ ਉਵੇਂ ਹੀ ਔਰਤ ਆਪਣੀ ਸ਼ਕਤੀ ਨਾਲ ਆਪਣੇ ਪਤੀ ਨੂੰ ਨਰਕਾਂ ਵਿਚੋਂ ਉਪਰ ਚੁੱਕ ਕੇ ਉਸ ਨਾਲ ਅਨੰਦ ਮਾਣਦੀ ਹੈ ।" (ਅੰਗੀਰਾ)

ਇਸ ਤਰ੍ਹਾਂ ਸਤੀ ਦੀ ਰਸਮ ਨੇ ਭੂਤ ਕਾਲ ਸਮੇਂ ਭਾਰਤ ਦੇ ਅਣਗਿਣਤ ਪਰਿਵਾਰ ਬਰਬਾਦ ਕਰ ਦਿੱਤੇ ਹਨ । ਇਹ ਗੱਲ ਵੀ ਵਿਚਾਰ ਵਿਚ ਰੱਖਣ ਵਾਲੀ ਹੈ ਕਿ ਪ੍ਰੋਹਿਤ ਨੇ ਔਰਤ ਅਤੇ ਮਰਦ ਨੂੰ ਅਗਲੇ ਜਨਮ ਵਿਚ ਸਵਰਗ ਦਾ ਲਾਰਾ ਲਾ ਕੇ ਇਸ ਮਾਨਵਤਾ ਵਿਰੋਧੀ ਸਤੀ ਰਸਮ ਨੂੰ ਪ੍ਰਚਲਿਤ ਰੱਖਿਆ ਹੈ ਅਤੇ ਔਰਤ ਨੂੰ ਮਰਦ ਨਾਲ ਵਫਾਦਾਰੀ ਦਾ ਸਬੂਤ ਮਰ ਜਾਣ ਤੋਂ ਬਾਦ ਦੇਣਾ ਪਿਆ ਹੈ । ਪਰ ਇਸ ਤੋਂ ਇਹ ਸਵਾਲ ਜ਼ਰੂਰ ਉਠਦਾ ਹੈ ਕਿ ਜੋ ਜਿਊਂਦੇ ਸਮੇਂ ਸੰਤਾਨ ਪੈਦਾ ਕੀਤੀ

ਜਾਂਦੀ ਹੈ ਉਨ੍ਹਾਂ ਪ੍ਰਤੀ ਮਾਂ ਬਾਪ ਦੀ ਕੋਈ ਜ਼ਿੰਮੇਵਾਰੀ ਨਹੀਂ ? ਅਸੀਂ ਭਾਰਤ ਦੇ ਸਮਾਜਿਕ ਮਹੌਲ ਤੋਂ ਚੰਗੀ ਤਰ੍ਹਾਂ ਜਾਣੂ ਹਾਂ ਕਿ ਉਥੇ ਜੇਕਰ ਬਾਪ ਹੀ ਬੱਚਿਆਂ ਦੇ ਸਿਰੋਂ ਉੱਠ ਜਾਵੇ ਤਾਂ ਬਾਕੀ ਪਰਿਵਾਰ ਨੂੰ ਹਜ਼ਾਰਾਂ ਆਰਥਿਕ ਅਤੇ ਸਮਾਜਿਕ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਪਰ ਜੇਕਰ ਦੋਨੋਂ ਮਾਂ ਅਤੇ ਬਾਪ ਬੱਚਿਆਂ ਦੇ ਸਿਰੋਂ ਉਠ ਜਾਣ ਤਾਂ ਸਫਲਤਾ ਦਾ ਹਰ ਦਰਵਾਜਾ ਬੰਦ ਹੋ ਜਾਂਦਾ ਹੈ ਤੇ ਬਰਬਾਦੀ ਤੋਂ ਬਿਨਾ ਬਾਕੀ ਕੁਝ ਨਹੀਂ ਰਹਿੰਦਾ। ਇਸ ਬਰਬਾਦੀ ਤੋਂ ਬਚਾਓ ਲਈ ਬ੍ਰਾਹਮਣ ਨੇ ਆਪਣੇ ਵਰਗ ਦੀ ਔਰਤ ਨੂੰ ਸਤੀ ਹੋਣ ਤੋਂ ਮੁਕਤ ਕਰ ਦਿੱਤਾ ਹੈ।

"ਬ੍ਰਾਹਮਣੀ ਨੂੰ ਆਪਣੇ ਪਤੀ ਦੀ ਲਾਸ਼ ਨਾਲ ਸਤੀ ਹੋਣ ਦੀ ਇਜਾਜ਼ਤ ਨਹੀਂ ਹੈ ਪਰ ਦੂਸਰੇ ਵਰਣਾਂ ਲਈ ਮਾਣ ਪ੍ਰਾਪਤ ਕਰਨ ਲਈ ਇਹ ਮੁੱਖ ਫਰਜ ਹੈ।" (ਰਿੱਗ ਵੇਦ)

ਇਸੇ ਤਰ੍ਹਾਂ ਬ੍ਰਾਹਮਣ ਵਰਣ ਨੇ ਕਿਸੇ ਵਰਣ ਤੇ ਰਹਿਮ ਨਹੀਂ ਕੀਤਾ ਹਰ ਵਰਣ ਨੂੰ ਲੰਗੜਾ ਕਰਕੇ ਰਖਿਆ ਹੈ ਪਰ ਆਪਣੇ ਆਪ ਨੂੰ ਹਰ ਪੱਖੋਂ ਮੁਕਤ ਕਰਕੇ ਰਖਿਆ ਹੈ। ਨਾਰੀ ਜਾਤੀ ਨਾਲ ਤਾਂ ਕਹਿਰ ਦਾ ਜੁਲਮ ਕੀਤਾ ਗਿਆ ਹੈ ਇਹ ਤਾਂ ਰਾਜਾ ਰਾਮ ਮੋਹਨ ਰਾਏ ਦੀ ਸਤੀ ਰਸਮ ਵਿਰੁੱਧ ਸਖਤ ਜਦੋਂਜਹਿਦ ਦੇ ਕਾਰਨ ਅਤੇ ਗਵਰਨਰ ਜਨਰਲ ਲਾਰਡ ਵਿਲੀਅਮ ਬੈਂਟਿੰਗ ਦੀ ਸਹਾਇਤਾ ਨਾਲ ਜੁਲਾਈ 1829 ਨੂੰ ਸਤੀ ਰਸਮ ਨੂੰ ਗੈਰ ਕਾਨੂੰਨੀ ਕਰਾਰ ਦੇ ਕੇ ਭਾਰਤੀ ਔਰਤ ਨੂੰ ਬ੍ਰਾਹਮਣ ਦੀ ਬੇਰਹਿਮੀ ਅਤੇ ਅਤਿਆਚਾਰ ਤੋਂ ਸੁਰੱਖਿਅਤ ਕੀਤਾ ਹੈ। ਡਾ: ਅੰਬੇਡਕਰ ਜੀ ਨੇ ਭਾਰਤੀ ਸੰਵਿਧਾਨ ਦਾ ਨਿਰਮਾਣ ਕਰਦੇ ਸਮੇਂ ਔਰਤ ਨੂੰ ਉਸ ਦੇ ਮਾਪੇ ਅਤੇ ਸੋਹਰੇ ਦੇ ਘਰ ਦੀ ਜਾਇਦਾਦ 'ਚ ਬਰਾਬਰ ਦਾ ਹਿੱਸੇਦਾਰ ਬਣਾ ਕੇ ਔਰਤ ਜਾਤੀ ਤੇ ਇਕ ਮਹਾਨ ਪਰਉਪਕਾਰ ਕੀਤਾ ਹੈ।

## ਆਤਮਾ

ਆਤਮਾ ਦੀ ਹਿੰਦੂ ਧਾਰਮਿਕ ਗਰੰਥਾਂ ਵਿਚ ਰੂਪ ਰੇਖਾ ਇਸ ਪ੍ਰਕਾਰ ਹੈ :

"ਆਤਮਾ ਨਾ ਜਨਮ ਲੈਂਦੀ ਹੈ, ਨਾ ਮਰਦੀ ਹੈ ਅਤੇ ਨਾ ਇਸ ਤਰ੍ਹਾਂ ਹੀ ਹੈ ਕਿ (ਮਰ ਕੇ) ਦੁਬਾਰਾ ਜਨਮ ਨਹੀਂ ਲੈਂਦੀ। ਇਹ ਬੇ-ਜਨਮੀ, ਸਾਸਵਤ ਅਤੇ ਸਨਾਤਨ ਹੈ। ਇਸ ਦਾ ਸਰੀਰ ਦੇ ਅੰਤ ਹੋ ਜਾਣ ਤੇ ਵੀ ਅੰਤ ਨਹੀਂ ਹੁੰਦਾ।" (ਗੀਤਾ 2.20)

"ਜਿਵੇਂ ਮਨੁੱਖ ਆਪਣੇ ਪੁਰਾਣੇ ਪਹਿਰਾਵੇ ਨੂੰ ਲਾਹ ਕੇ ਨਵੇਂ ਪਹਿਰਾਵੇ ਪਹਿਨ ਲੈਂਦਾ ਹੈ ਇਸੇ ਤਰ੍ਹਾਂ ਆਤਮਾ ਵੀ ਆਪਣੇ ਪੁਰਾਣੇ ਸਰੀਰ ਛੱਡ ਕੇ ਨਵੇਂ ਸਰੀਰ ਪਹਿਨ ਲੈਂਦੀ ਹੈ ।" (ਗੀਤਾ 2.22)

"ਆਤਮਾ ਹਮੇਸ਼ਾਂ ਰਹਿਣ ਵਾਲੀ, ਸਰਵਵਿਆਪੀ, ਸਥਿਰ, ਅਚੱਲ ਅਤੇ ਸਨਾਤਨ ਹੈ ।" (ਗੀਤਾ 2.24)

"ਆਤਮਾ ਕਿਸੇ ਵੀ ਹਥਿਆਰ ਨਾਲ ਕੱਟੀ ਨਹੀਂ ਜਾ ਸਕਦੀ, ਅੱਗ ਨਾਲ ਜਲਾਈ ਨਹੀਂ ਜਾ ਸਕਦੀ, ਇਹ ਨਾ ਪਾਣੀ ਨਾਲ ਭਿੱਜਦੀ ਹੈ ਅਤੇ ਨਾ ਹਵਾ ਨਾਲ ਸੁੱਕਦੀ ਹੀ ਹੈ ।" (ਗੀਤਾ 2.23)

ਇਨ੍ਹਾਂ ਸ਼ਲੋਕਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਆਤਮਾ ਅਮਰ ਹੈ ਉਸ ਦੇ ਅਮਰ ਹੋਣ ਦੇ ਕਾਰਨ ਨਾ ਤਾਂ ਉਸ ਨੂੰ ਗਰਮੀ-ਸਰਦੀ ਹੀ ਲਗਦੀ ਹੈ. ਨਾ ਉਸ ਨੂੰ ਤਿੱਖਾ ਜਾਂ ਖੁੰਢਾ ਹਥਿਆਰ ਹੀ ਕੱਟ ਵੱਢ ਸਕਦਾ ਹੈ, ਚੰਗਿਆਈ, ਬੁਰਿਆਈ ਦਾ ਉਸ 'ਤੇ ਕੋਈ ਅਸਰ ਨਹੀਂ ਅਤੇ ਜਵਾਨੀ ਜਾਂ ਬੁਢਾਪਾ ਉਸ ਨੂੰ ਆਉਂਦਾ ਨਹੀਂ । ਜੇਕਰ ਇਹਨਾਂ ਸ਼ਲੋਕਾਂ ਨੂੰ ਵਿਗਿਆਨਿਕ ਤੌਰ ਤੇ ਪਰਖਿਆ ਜਾਵੇ ਤਾਂ ਸਭ ਤੋਂ ਪਹਿਲਾਂ ਇਹ ਸਵਾਲ ਉਠਦਾ ਹੈ ਕਿ ਜੇਕਰ ਆਤਮਾ ਪਹਿਲਾਂ ਹੀ ਅਮਰ ਹੈ ਤਾਂ ਅਨੇਕਾਂ ਧਾਰਮਿਕ ਗਰੰਥਾਂ ਦੀਆਂ ਸਿਖਿਆਵਾਂ ਅਤੇ ਉਹਨਾਂ ਦੇ ਪ੍ਰਚਾਰਿਕ ਪ੍ਰੋਹਿਤ ਕਲਿਆਣ ਕਿਸ ਚੀਜ਼ ਦਾ ਕਰਨ ਦਾ ਦਾਅਵਾ ਕਰਦੇ ਹਨ ? ਇਹ ਤਾਂ ਦੋ ਪਾਸੀ ਗੱਲ ਲੱਗਦੀ ਹੈ ਕਿਉਂਕਿ ਇਕ ਪਾਸੇ ਤਾਂ ਇਹ ਸਪਸ਼ਟ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਆਤਮਾ ਅਮਰ ਹੈ ਉਸ ਦਾ ਨਾ ਕੁਝ ਵਿਗਾੜਿਆ ਜਾ ਸਕਦਾ ਹੈ ਅਤੇ ਨਾ ਉਸ ਦਾ ਕੁਝ ਸਵਾਰਿਆ ਹੀ ਜਾ ਸਕਦਾ ਹੈ ਅਤੇ ਦੂਸਰੇ ਪਾਸੇ ਜ਼ਪ, ਤਪ, ਪੂਜਾ ਪਾਠ, ਭਗਤੀ ਸਨਿਆਸ, ਵਰਤ, ਬਲੀਆਂ ਅਤੇ ਅਨੇਕਾਂ ਹੋਰ ਧਾਰਮਿਕ ਸੰਸਕਾਰਾਂ ਦੀ ਪੂਰਤੀ ਆਤਮਾ ਦੇ ਕਲਿਆਣ ਲਈ ਅਤੀ ਜ਼ਰੂਰੀ ਸਮਝੀ ਜਾਂਦੀ ਹੈ । ਇਸ ਤਰ੍ਹਾਂ ਦੀ ਦੋ ਪਾਸੀ ਸਿਖਿਆ ਸਧਾਰਨ ਲੋਕਾਂ ਨੂੰ ਸਿਰਫ ਗੁਮਰਾਹ ਹੀ ਨਹੀਂ ਕਰਦੀ ਸਗੋਂ ਉਹਨਾਂ ਨੂੰ ਪ੍ਰੋਹਿਤ ਦੀ ਜਕੜ ਵਿਚ ਫਸਾਈ ਰੱਖਦੀ ਹੈ ਜੋ ਕਿ ਉਹਨਾਂ ਨੂੰ ਆਤਮਿਕ ਸ਼ਕਤੀਆਂ ਤੋਂ ਬੇਮੁਖ ਕਰਕੇ ਅੰਧ ਵਿਸ਼ਵਾਸ਼ ਦੇ ਅੰਧੇਰੇ ਘੁੱਪ ਵਲ ਧਕੇਲ ਦਿੰਦੀ ਹੈ । ਜੇਕਰ ਅਸੀਂ ਮਨੁੱਖ ਦੀ ਡਾਕਟਰੀ ਵਿਗਿਆਨ ਦੇ ਖੇਤਰ ਵਿਚ ਸਫਲਤਾ ਦੀ ਕਹਾਣੀ ਦੀ ਖੋਜ ਕਰੀਏ ਤਾਂ ਪਤਾ ਲੱਗਦਾ ਹੈ ਕਿ ਅੱਜ ਆਦਮੀ ਨੇ ਮਨੁੱਖ

ਦੇ ਸਰੀਰ ਦੀ ਨਾੜੀ ਨਾੜੀ ਖੋਜ ਕੇ ਰੱਖ ਦਿਤੀ ਹੈ ਅਤੇ ਉਹਨਾਂ ਭਿਆਨਕ ਬਿਮਾਰੀਆਂ ਦੇ ਇਲਾਜ ਲੱਭ ਲਏ ਹਨ ਜੋ ਪਹਿਲਾਂ ਘਾਤਕ ਸਮਝੀਆਂ ਜਾਂਦੀਆਂ ਸਨ ਜਿਹਨਾਂ ਸਾਹਮਣੇ ਮਨੁੱਖ ਰੱਬ (?) ਦਾ ਭਾਣਾ ਸਮਝ ਕੇ ਹਿੰਮਤ ਹਾਰ ਦਿੰਦਾ ਸੀ। ਐਸੇ ਲੋਕਾਂ ਦੀ ਭਾਰਤ ਵਿਚ ਅੱਜ ਵੀ ਕੋਈ ਘਾਟ ਨਹੀਂ ਜੋ ਕਿ ਹਰ ਸਮ-ਸਿਆ ਦਾ ਹੱਲ ਪੱਥਰ ਦੀਆਂ ਬੇਜਾਨ ਮੂਰਤੀਆਂ ਅਗੇ ਨੱਕ ਰਗੜ ਰਗੜ ਅਤੇ ਗੁੱਗਲ ਧੁਖਾ ਕੇ, ਪ੍ਰਾਰਥਨਾ ਕਰਕੇ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਪਰ ਦੂਸਰੇ ਪਾਸੇ ਡਾਕਟਰ ਵਿਗਿਆਨੀਆਂ ਨੇ ਇਹ ਸਿੱਧ ਕਰ ਦਿਤਾ ਹੈ ਕਿ ਮਨੁੱਖ ਦੇ ਸਰੀਰ ਵਿਚ ਨਾ ਕੋਈ ਆਤਮਾ ਨਾਮ ਦੀ ਹਸਤੀ ਹੈ ਅਤੇ ਨਾ ਉਸ ਦੇ ਨਿਵਾਸ ਲਈ ਕੋਈ ਜਗ੍ਹਾ ਹੀ ਹੈ। ਤਥਾਗਤ ਬੁੱਧ ਨੇ 2600 ਸਾਲ ਪਹਿਲਾਂ ਹੀ ਆਤਮਾ ਦੀ ਹੋਂਦ ਨੂੰ ਅਸਵੀਕਾਰ ਕਰ ਦਿੱਤਾ ਸੀ।

ਦੂਸਰਾ ਸਵਾਲ ਇਹ ਹੈ ਕਿ ਜੇਕਰ ਆਤਮਾ ਆਦਮੀ ਦੇ ਨਵੇਂ ਕਪੜੇ ਬਦਲਣ ਦੀ ਤਰ੍ਹਾਂ ਉਹ ਪੁਰਾਣੇ ਸਰੀਰ ਬਦਲਦੀ ਹੈ ਤਾਂ ਉਸ ਦੀ ਨਜ਼ਰ ਵਿਚ ਪੁਰਾਣਾਂ-ਪਨ ਕੀ ਹੈ ? ਆਦਮੀ ਤਾਂ ਕਪੜੇ ਨੂੰ ਪੁਰਾਣਾ ਉਸ ਵਕਤ ਸਮਝਦਾ ਹੈ ਜਦੋਂ ਉਹ ਪਾਟ ਜਾਵੇ, ਜਾਂ ਘੱਸ ਜਾਵੇ ਅਤੇ ਜਾਂ ਛੋਟਾ ਹੋ ਜਾਵੇ ਜਾਂ ਗੰਦਾ ਹੋ ਜਾਵੇ ਪਰ ਕੀ ਆਤਮਾ ਵੀ ਇਸੇ ਤਰ੍ਹਾਂ ਕਰਦੀ ਹੈ ? ਜੇਕਰ ਉਹ ਬੁਢਾਪੇ ਨੂੰ ਪੁਰਾਣਾ ਸਰੀਰ ਸਮਝਦੀ ਹੈ ਤਾਂ 100 ਸਾਲ ਦੇ ਬੁੱਢੇ ਜਿਉਂਦੇ ਹਨ ਪਰ ਬਚਪਨ ਵਿੱਚ ਬੱਚੇ ਵੀ ਮਰ ਜਾਂਦੇ ਹਨ। ਜੇਕਰ ਬਿਮਾਰ ਜਿਸਮ ਨੂੰ ਪੁਰਾਣਾ ਕਿਹਾ ਗਿਆ ਹੈ ਤਾਂ ਸੰਸਾਰ ਵਿਚ ਕਰੋੜਾਂ ਕੋਹੜੀ ਅਤੇ ਐਸੀ ਭੈੜੀ ਭੈੜੀ ਬਿਮਾਰੀ ਦੇ ਸ਼ਿਕਾਰ ਲੋਕ ਹਸਪਤਾਲਾਂ ਵਿਚ ਜੀਵਨ ਨੂੰ ਲਮਕਾਈ ਪਏ ਹਨ ਅਤੇ ਅਨੇਕਾਂ ਸੜਕਾਂ ਵਿਚ ਘੜੀਸੀ ਫਿਰਦੇ ਹਨ ਪਰ ਕਈ ਨੌਜਵਾਨ ਤੰਦਰੁਸਤ ਸਰੀਰ ਮੌਤ ਦੇ ਸ਼ਿਕਾਰ ਹੁੰਦੇ ਹਨ । ਜੇਕਰ ਬੁਰਿਆਈ ਕਰਨਾ ਹੀ ਪੁਰਾਣਾਪਨ ਹੈ ਤਾਂ ਚੰਗਿਆਈ ਕਰਨ ਵਾਲੇ ਪੁਰਸ਼ ਜਾਂ ਤਾਂ ਸਾਰਾ ਜੀਵਨ ਕਸ਼ਟ ਝੱਲਦੇ ਹਨ ਅਤੇ ਜਾਂ ਮੌਤ ਦੇ ਘਾਟ ਉਤਾਰੇ ਜਾਂਦੇ ਹਨ ਪਰ ਬੁਰਿਆਈ ਕਰਨ ਵਾਲੇ ਐਸ਼ ਕਰਦੇ ਜੀਅ ਰਹੇ ਹਨ। ਸਰੀਰ ਦੇ ਪੁਰਾਣੇਪਨ ਦੀ ਦਲੀਲ ਵੀ ਦਿਲ ਨੂੰ ਨਹੀ ਲਗਦੀ।

ਤੀਸਰਾ ਸਵਾਲ ਹੈ ਕਿ ਕੀ ਇਹ ਮੰਨਿਆ ਜਾ ਸਕਦਾ ਹੈ ਕਿ ਆਤਮਾ ਨੂੰ ਕੱਟਿਆ ਨਹੀਂ ਜਾ ਸਕਦਾ ? ਇਸ ਬਾਰੇ ਡਾ: ਅਜਨਾਤ ਆਪਣੀ ਪੁਸਤਕ 'ਗੀਤਾ ਕੀ ਸ਼ਵਪਰਿਕਸ਼ਾ' ਵਿਚ ਇਸ ਪ੍ਰਕਾਰ ਲਿਖਦੇ ਹਨ ''ਜੇਕਰ ਗੰਡੋਏ ਨੂੰ ਅੱਧ ਵਿਚੋਂ ਕੱਟ ਦਿਤਾ ਜਾਵੇ ਤਾਂ ਉਹ ਮਰਦਾ ਨਹੀਂ ਸਗੋਂ ਉਹ ਦੋ

ਗੜੋਏ ਬਣ ਜਾਂਦੇ ਹਨ ਅਤੇ ਦੋਨੋਂ ਹੀ ਜੀਵਤ ਰਹਿੰਦੇ ਹਨ । ਇਸ ਤਰ੍ਹਾਂ ਹੋਣ ਕਰਕੇ, ਕੀ ਗੜੋਏ ਵਿਚਲੀ ਆਤਮਾ ਦੋ ਸਰੀਰਾਂ ਵਿਚ ਅੱਧੀ ਅੱਧੀ ਨਹੀਂ ਹੋ ਜਾਂਦੀ ? ਜੇਕਰ ਕਿਰਲੀ ਦੀ ਪੂਛ ਕੱਟ ਦਿਤੀ ਜਾਵੇ ਤਾਂ ਉਹ ਕੱਟੀ ਹੋਈ ਪੂਛ ਕਾਫ਼ੀ ਚਿਰ ਲਈ ਪਈ ਤੜਫਦੀ ਰਹਿੰਦੀ ਹੈ । ਕੀ ਇਸ ਕਿਰਲੀ ਦੀ ਆਤਮਾ ਦਾ ਇਕ ਅੰਸ਼ ਉਸ ਪੂਛ ਵਿਚ ਨਹੀਂ ਤੜਫਦਾ ? ਇਸ ਲਈ ਆਤਮਾ ਬਾਰੇ ਇਹ ਕਹਿਣਾ ਕਿ ਇਸ ਨੂੰ ਹਥਿਆਰ ਕੱਟ ਨਹੀਂ ਸਕਦਾ ਬਿਲਕੁਲ ਗਲਤ ਗੱਲ ਹੈ ।" ਡਾਕਟਰੀ ਵਿਗਿਆਨ ਦੀ ਸਹਾਇਤਾ ਨਾਲ ਇਕ ਮਰੇ ਹੋਏ ਸਰੀਰ ਵਿਚੋਂ ਅੰਗ ਜਿਉਂਦੇ ਸਰੀਰ ਵਿਚ ਪਾਏ ਜਾ ਸਕਦੇ ਹਨ ਜਿਵੇਂ ਗੁਰਦੇ ਅਤੇ ਦਿਲ ਆਮ ਬਦਲ ਦਿਤੇ ਜਾਂਦੇ ਹਨ ਅਤੇ ਅਨੇਕਾਂ ਲੋਕ ਮਰੇ ਹੋਏ ਸਰੀਰ ਦੇ ਇਹ ਅੰਗ ਲੈ ਕੇ ਅੱਜ ਜੀਅ ਰਹੇ ਹਨ । ਉਹ ਮਰਿਆ ਹੋਇਆ ਵਿਅਕਤੀ ਜਿਸ ਦਾ ਦਿਲ ਅਤੇ ਗੁਰਦੇ ਅਜੇ ਤਕ ਜਿਉਂਦੇ ਹਨ ਕੀ ਉਸ ਦੀ ਆਤਮਾ ਉਸ ਵਕਤ ਹੀ ਫਰਾਰ ਹੋ ਗਈ ਸੀ ਜਦੋਂ ਉਹ ਬੋਲਣੋਂ ਹਟਿਆ ਜਾਂ ਉਸ ਆਤਮਾ ਦੇ ਕੁਝ ਕੁ ਅੰਸ਼ ਉਸ ਦੇ ਦਿਲ ਜਾਂ ਗੁਰਦੇ ਵਿਚ ਜਿਉਂਦੇ ਸਨ ? ਜੇਕਰ ਨਹੀਂ ਤਾਂ ਉਸ ਨੂੰ ਜੀਵਤ ਕੌਣ ਰਖਦਾ ਹੈ ਧਾਰਮਿਕ ਅਸੂਲਾਂ ਅਨੁਸਾਰ ਤਾਂ ਆਤਮਾ ਤੋਂ ਬਗੈਰ ਮਨੁਖ ਦਾ ਕੋਈ ਅੰਗ ਵੀ ਜੀਵਤ ਨਹੀਂ ਰਹਿ ਸਕਦਾ ਜੇਕਰ ਫਿਰ ਦਿਲ, ਫੇਫੜੇ ਅਤੇ ਗੁਰਦੇ ਆਦਿ ਆਤਮਾ ਤੋਂ ਬਗੈਰ ਜੀਅ ਸਕਦੇ ਹਨ ਤਾਂ ਇਸ ਦਾ ਕੀ ਸਬੂਤ ਹੈ ਕਿ ਉਸ ਦੇ ਦੂਸਰੇ ਅੰਗ ਨਹੀਂ ਜੀਅ ਸਕਦੇ ? ਸੰਸਾਰ ਵਿਚ ਲੋਕਾਂ ਦੀ ਗਿਣਤੀ ਦਿਨ-ਬ-ਦਿਨ ਵਧਦੀ ਹੀ ਜਾ ਰਹੀ ਹੈ ਅਤੇ ਕੁਝ ਜੀਵ ਹਮੇਸ਼ਾ ਲਈ ਖਤਮ ਹੋ ਚੁਕੇ ਹਨ ਅਤੇ ਅਨੇਕਾਂ ਨਵੀਆਂ ਜੂਨਾਂ ਪੈਦਾ ਹੋ ਚੁਕੀਆਂ ਹਨ । ਕੀ ਧਾਰਮਿਕ ਵਿਗਿਆਨੀ ਇਸ ਦਾ ਜਵਾਬ ਦੇ ਸਕਦੇ ਹਨ ਕਿ ਅਜਿਹਾ ਕਿਉਂ ਹੋ ਰਿਹਾ ਹੈ ? ਕੀ ਆਤਮਵਾਦੀ ਇਹ ਦਸ ਸਕਦੇ ਹਨ ਕਿ ਪ੍ਰਮਾਤਮਾ ਨੇ ਕਲ ਕਿੰਨੀਆਂ ਆਤਮਾਵਾਂ ਬਣਾਈਆਂ ਹਨ ? ਜੇਕਰ ਅਜੇ ਵੀ ਬਣਾਈ ਜਾ ਰਿਹਾ ਹੈ ਤਾਂ ਉਸ ਦੇ ਤੱਤ ਕੀ ਹਨ ? ਅਤੇ ਜੇਕਰ ਉਸ ਦੀ ਉਪ-ਵੰਡ ਹੁੰਦੀ ਹੈ ਤਾਂ ਉਸ ਦੀ ਵਿਧੀਕੀ ਹੈ ? ਜੇਕਰ ਇਸ ਦਾ ਉਤਰ ਉਹਨਾਂ ਕੋਲ ਨਹੀਂ ਤਾਂ ਇਹ ਕਹਿਣਾ ਠੀਕ ਹੀ ਹੋਵੇਗਾ ਕਿ ਆਤਮਾ ਨਾਮ ਦੀ ਸ਼ਕਤੀ ਦੀ ਕਾਢ ਪ੍ਰੋਹਿਤ ਨੇ ਲੋਕਾਂ ਨੂੰ ਠੱਗਣ ਲਈ ਘੜ ਰਖੀ ਹੈ ਜਿਸ ਦੀ ਕਮਾਈ ਉਹ ਸਦੀਆਂ ਤੋਂ ਖਾਂਦਾ ਆ ਰਿਹਾ ਹੈ ।

ਉਠਾਏ ਗਏ ਚੌਥੇ ਸਵਾਲ 'ਤੇ ਵੀ ਵਿਚਾਰ ਕਰਨ ਦੀ ਲੋੜ ਹੈ ਕਿ ਕੀ ਇਹ

ਬਿਲਕੁਲ ਸੱਚ ਹੈ ਕਿ ਆਤਮਾ 'ਤੇ ਕਿਸੇ ਚੀਜ਼ ਦਾ ਅਸਰ ਨਹੀਂ ਹੁੰਦਾ ? ਇਹ ਮੰਨਿਆ ਜਾਂਦਾ ਹੈ ਕਿ ਜਿਸ ਵਕਤ ਵਿਅਕਤੀ ਦੀ ਮੌਤ ਹੋ ਜਾਂਦੀ ਹੈ ਉਸ ਵਕਤ ਉਸ ਵਿਚ ਆਤਮਾ ਨਹੀਂ ਹੁੰਦੀ । ਇਸ ਕਰਕੇ ਹੀ ਉਸ ਵਿਚ ਅਨੁਭਵਤਾ ਨਹੀਂ ਪਰ ਜੇਕਰ ਅਨੁਭਵਤਾ ਹੋਣ ਨੂੰ ਹੀ ਆਤਮਾ ਕਿਹਾ ਜਾਂਦਾ ਹੈ ਤਾਂ ਇਸ ਤਰ੍ਹਾਂ ਦੇ ਨਸ਼ੇ ਹਨ ਜਿਹਨਾਂ ਨੂੰ ਇਸਤੇਮਾਲ ਕਰਨ ਨਾਲ ਆਦਮੀ ਨੂੰ ਪਤਾ ਹੀ ਨਹੀਂ ਰਹਿੰਦਾ ਕਿ ਉਹ ਕੀ ਕਰ ਰਿਹਾ ਹੈ । ਇਕ ਟੀਕਾ ਜਾਂ ਗੈਸ ਦੇਣ ਨਾਲ ਆਦਮੀ ਬੇਹੋਸ਼ ਹੋ ਜਾਂਦਾ ਹੈ ਉਸ ਦਾ ਸਿਰ ਕੱਟ ਲਓ, ਉਸ ਦੀ ਲੱਤ ਜਾਂ ਬਾਂਹ ਕੱਟ ਲਓ, ਉਸ ਨੂੰ ਪਤਾ ਹੀ ਨਹੀਂ ਲਗਦਾ ! ਕੀ ਇਹ ਨਹੀਂ ਮੰਨਿਆ ਜਾ ਸਕਦਾ ਕਿ ਆਤਮਾ ਬੇਹੋਸ਼ ਕਰ ਦਿਤੀ ਗਈ ? ਤਾਂ ਫਿਰ ਇਹ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਆਤਮਾ ਤੇ ਕਿਸੇ ਚੀਜ਼ ਦਾ ਅਸਰ ਨਹੀਂ ? ਇਥੇ ਹੀ ਬਸ ਨਹੀਂ ਡਾਕਟਰੀ ਵਿਗਿਆਨੀਆਂ ਅਨੁਸਾਰ ਮੌਤ ਦੋ ਪ੍ਰਕਾਰ ਦੀ ਹੁੰਦੀ ਹੈ ਇਕ ਤਾਂ ਸਰੀਰਕ ਮੌਤ ਅਤੇ ਦੂਸਰੀ ਦਿਮਾਗੀ ਮੌਤ । ਸਰੀਰਕ ਮੌਤ ਹੋ ਜਾਣ ਤੋਂ ਬਾਅਦ ਕਾਫ਼ੀ ਚਿਰ ਤਕ ਦਿਮਾਗ ਜਿਉਂਦਾ ਰਹਿੰਦਾ ਹੈ । ਪਰ ਦਿਮਾਗੀ ਮੌਤ ਹੋਣ ਤੋਂ ਬਾਅਦ ਸਰੀਰ ਇਕ ਪਲ ਵੀ ਜੀਵਤ ਨਹੀਂ ਰਖਿਆ ਜਾ ਸਕਦਾ । ਇਸ ਕਰਕੇ ਅੱਜ ਬਹੁਤ ਸਾਰੇ ਮਰੀਜ਼ ਹਸਪਤਾਲਾਂ ਵਿੱਚ ਦਿਮਾਗੀ ਮਸ਼ੀਨਾਂ 'ਤੇ ਲਾਏ ਪਏ ਹਨ ਜਿਹਨਾਂ ਦਾ ਸਰੀਰ ਖਤਮ ਹੋ ਚੁਕਾ ਹੈ ਅਤੇ ਉਹਨਾਂ ਦੀ ਮੁੜ ਹੋਸ਼ ਵਿਚ ਆਉਣ ਦੀ ਵੀ ਕੋਈ ਸੰਭਾਵਨਾ ਨਹੀਂ ਪਰ ਫਿਰ ਵੀ ਉਸ ਨੂੰ ਜੀਵਤ ਰੱਖਣ ਦੀ ਸ਼ਕਤੀ ਉਸ ਦਿਮਾਗੀ ਮਸ਼ੀਨ ਵਿਚ ਹੈ । ਕੀ ਇਹ ਕਹਿਣਾ ਠੀਕ ਨਹੀਂ ਹੋਵੇਗਾ ਕਿ ਆਦਮੀ ਵਲੋਂ ਬਣਾਈ ਗਈ ਮਸ਼ੀਨ ਨੇ ਅੱਧਮੋਏ ਮਨੁੱਖ ਨੂੰ ਜੀਵਤ ਰੱਖਣ ਦੇ ਨਾਲ ਨਾਲ ਆਤਮਾ ਨੂੰ ਵੀ ਜਬਰਦਸਤੀ ਜਿਸਮ ਵਿਚ ਰਖਿਆ ਹੋਇਆ ਹੈ । ਕ੍ਰਿਸ਼ਨ ਮਹਾਰਾਜ ਅਰਜਨ ਨੂੰ ਲੜਾਈ ਦੇ ਮੈਦਾਨ ਵਿਚ ਉਪਦੇਸ਼ ਦੇਂਦੇ ਸਮੇਂ ਕਹਿੰਦੇ ਹਨ "ਕਿਉਂਕਿ ਆਤਮਾ ਨੂੰ ਮਾਰਿਆ ਨਹੀਂ ਜਾ ਸਕਦਾ ਬੇਸ਼ਕ ਮਾਰਨ ਦੀ ਕਿੰਨੀ ਕੋਸ਼ਿਸ਼ ਕਰੀਏ । ਇਸ ਕਰਕੇ ਤੂੰ ਇਹਨਾਂ ਸਭਨਾਂ ਨੂੰ ਮਾਰ ਸਕਦਾ ਹੈਂ ਕਿਉਂਕਿ ਤੂੰ ਇਹਨਾਂ ਦੀ ਸਿਰਫ ਇਕ ਜੂਨ ਦਾ ਹੀ ਨਾਸ਼ ਕਰਨਾ ਹੈ ।" ਇਹ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਬਲਵਾਨ ਨੂੰ ਕਮਜ਼ੋਰ ਦਾ ਖੂਨ ਕਰਨ ਲਈ ਪ੍ਰੇਰਿਆ ਗਿਆ ਹੈ ਕਿਉਂਕਿ ਕਿਸੇ ਦੀ ਆਤਮਾ ਦਾ ਅੰਤ ਹੋ ਨਹੀਂ ਸਕਦਾ ਜੋ ਕਿ ਪਾਪ ਹੈ ਪਰ ਕਿਸੇ ਦੀ ਇਕ ਜੂਨ ਦਾ ਨਾਸ਼ ਕਰਨਾ ਪਾਪ ਨਹੀਂ । ਇਸ ਤਰ੍ਹਾਂ ਦੀ ਸਿਖਿਆ ਦਾ ਪਾਲਨ ਕਰਦੀ ਹੋਈ ਹਿੰਦੂ ਸਭਿਆਤਾ ਨੇ ਸ਼ੂਦਰ

ਅਤੇ ਨਾਰੀ ਜਾਤੀ ਦੀ ਹੱਤਿਆ ਸਦੀਆਂ ਭਰ ਕੀਤੀ ਹੈ ਅਤੇ ਅਜੇ ਵੀ ਕਰੀ ਜਾ ਰਹੀ ਹੈ। ਜਿਸ ਦੀ ਰੋਕ ਥਾਮ ਲਈ ਕੋਈ ਵਿਅਕਤੀ ਸੁਚੇਤ ਨਹੀਂ ਹੈ ਕਿਉਂਕਿ ਇਸ ਵਿਚ ਉਨ੍ਹਾਂ ਨੂੰ ਕੋਈ ਭੇੜ ਨਜ਼ਰ ਨਹੀਂ ਆਉਂਦਾ।

ਇਕ ਪਾਸੇ ਇਹ ਕਿਹਾ ਜਾਂਦਾ ਹੈ ਕਿ ਆਤਮਾ ਨਾ ਤਾਂ ਕੋਈ ਚੰਗਿਆਈ ਜਾਂ ਬੁਰਿਆਈ ਕਰਦੀ ਹੈ ਅਤੇ ਨਾਂ ਦੂਸਰੇ ਮਨੁੱਖ ਨੂੰ ਅਜਿਹਾ ਕਰਨ ਲਈ ਪ੍ਰੇਰਦੀ ਹੈ। ਦੂਸਰੇ ਪਾਸੇ ਕਿਹਾ ਜਾਂਦਾ ਹੈ ਕਿ ਆਤਮਾ ਨਰਕ ਜਾਂ ਸਵਰਗ ਭੋਗਦੀ ਹੈ ਪਰ ਵਿਚਾਰ ਯੋਗ ਗੱਲ ਇਹ ਹੈ ਕਿ ਜਦ ਆਤਮਾਂ ਕੁਝ ਕਰਨ ਦੀ ਦੋਸ਼ੀ ਹੀ ਨਹੀਂ ਤਾਂ ਉਸ ਨੂੰ ਹਰਜਾਨਾ ਕਿਸ ਗੱਲ ਦਾ ਭੁਗਤਣਾਂ ਪੈਂਦਾ ਹੈ ? ਕਿਹਾ ਜਾਂਦਾ ਹੈ ਕਿ ਨਰਕ ਵਿੱਚ ਆਤਮਾਂ ਨੂੰ ਕਸ਼ਟ ਦਿੱਤਾ ਜਾਂਦਾ ਹੈ ਪਰ ਜੇਕਰ ਆਤਮਾ ਨੂੰ ਤੰਗ ਕਰਨਾ ਹੀ ਅਸੰਭਵ ਹੈ ਤਾਂ ਕਸ਼ਟ ਕਿਸ ਤਰ੍ਹਾਂ ਦਿੱਤਾ ਜਾਂਦਾ ਹੋਵੇਗਾ ? ਜੇਕਰ ਦੁੱਖ ਜਾਂ ਸੁੱਖ ਦੀ ਆਤਮਾ ਨੂੰ ਕੋਈ ਅਭਿਲਾਸ਼ਾ ਹੀ ਨਹੀਂ ਤਾਂ ਸਵਰਗ ਵਿੱਚ ਉਹ ਕਿਸ ਪ੍ਰਕਾਰ ਦਾ ਅਨੰਦ ਮਾਣਦੀ ਹੋਵੇਗੀ ? ਵੇਦਾਂ ਦੇ ਫਰਮਾਨ ਅਨੁਸਾਰ "ਸਵਰਗ ਵਿੱਚ ਜੀਵਾਂ ਦੀਆਂ ਹੱਡੀਆ ਨਹੀਂ ਹੁੰਦੀਆਂ। ਉਹ ਸਥਾਨ ਸ਼ੁੱਧ ਹੈ, ਖਾਲਸ ਅਤੇ ਬੁਰਿਆਈਆਂ ਤੋਂ ਰਹਿਤ ਹੈ। ਜੋ ਉਥੇ ਵੱਸਦੇ ਹਨ ਉਨ੍ਹਾਂ ਨੂੰ ਲਿੰਗ ਤ੍ਰਿਸ਼ਨਾ ਦੀ ਲਾਲਸਾ ਪ੍ਰੇਸ਼ਾਨ ਨਹੀਂ ਕਰਦੀ ਕਿਉਂਕਿ ਸਵਰਗ ਵਾਸੀਆਂ ਕੋਲ ਬਹੁਤ ਬਹੁਤ ਔਰਤਾਂ ਹੁੰਦੀਆਂ ਹਨ" (ਅਥਰਵ ਵੇਦ 4-34-2) ਇਸ ਸ਼ਲੋਕ ਤੋਂ ਪਹਿਲਾਂ ਤਾਂ ਸਵਾਲ ਇਹ ਉੱਠਦਾ ਹੈ ਕਿ ਹੱਡੀਆਂ ਤੋਂ ਬਿਨਾਂ ਸਵਰਗੀ ਮਨੁੱਖ ਦੀ ਕੀ ਰੂਪ ਰੇਖਾ ਹੋਵੇਗੀ ? ਮਾਸ ਅਤੇ ਲਹੂ ਦਾ ਢੇਰ ਲਗਿਆ ਹੋਇਆ ਹੋਵੇਗਾ। ਇਸ ਤੇ ਵੀ ਪਾਠਕ ਵਿਚਾਰ ਕਰਨ ਕਿ ਇਕ ਪਾਸੇ ਹਿੰਦੂ ਗਰੰਥ 'ਚ ਔਰਤ ਨੂੰ ਸੱਤੀ ਹੋਣ ਲਈ ਪ੍ਰੇਰਦਿਆਂ ਉਸ ਦੇ ਮਰੇ ਹੋਏ ਪਤੀ ਨੂੰ ਸਵਰਗ ਵਿੱਚ ਮਿਲ ਕੇ ਅਨੰਦ ਮਾਨਣ ਅਤੇ ਉਸ ਦੇ ਚਰਨਾਂ ਵਿੱਚ ਜੀਵਨ ਬਿਤਾਉਣ ਦਾ ਲਾਲਚ ਦਿੱਤਾ ਗਿਆ ਹੈ ਅਤੇ ਦੂਸਰੇ ਪਾਸੇ ਸਵਰਗ ਵਿੱਚ ਇਕ ਆਦਮੀ ਲਈ ਬਹੁਤ ਬਹੁਤ ਔਰਤਾਂ ਦਾ ਜਿਕਰ ਕੀਤਾ ਗਿਆ ਹੈ। ਇਨ੍ਹਾਂ ਦੋਹਾਂ ਵਿਚੋਂ ਕੀ ਸੱਚ ਹੈ ਇਸ ਬਾਰੇ ਉਹੋ ਹੀ ਜਾਣੇ, ਪਰ ਇਹ ਸਪਸ਼ਟ ਹੈ ਕਿ ਸਵਰਗਵਾਸੀ ਲੋਕਾਂ ਨੂੰ ਭੋਗ ਦੀ ਤ੍ਰਿਸ਼ਨਾ ਹੈ ਜਿਸ ਨੂੰ ਪੂਰਾ ਕਰਨ ਲਈ ਅਨੇਕਾਂ ਔਰਤਾਂ ਦਾ ਜਿਕਰ ਕੀਤਾ ਗਿਆ ਹੈ। ਇਹ ਤ੍ਰਿਸ਼ਨਾ ਫਿਰ ਆਦਮੀ ਨੂੰ ਹੀ ਹੋਈ ਪਰ ਔਰਤ ਨੂੰ ਨਹੀਂ ? ਕਿਉਂਕਿ ਆਦਮੀ ਕੋਲ ਤਾਂ ਅਨੇਕਾਂ ਔਰਤਾਂ ਹਨ ਪਰ ਦੂਸਰੇ ਪਾਸੇ ਅਨੇਕਾਂ ਔਰਤਾਂ ਕੋਲ ਤਾਂ ਇਕ

ਹੀ ਆਦਮੀ ਹੈ ਅਤੇ ਉਨ੍ਹਾਂ ਸਭਨਾਂ ਨੇ ਇਕ ਨਾਲ ਹੀ ਸਾਰਨਾ ਹੋਇਆ। ਇਸ ਦੇ ਨਾਲ ਨਾਲ ਇਹ ਵੀ ਸਪੱਸ਼ਟ ਹੀ ਹੈ ਕਿ ਆਤਮਾ ਸਿਰਫ ਇਕ ਹੀ ਨਹੀਂ ਸਗੋਂ ਦੋ ਹਨ। ਇਕ ਮਰਦਾਨਾ ਅਤੇ ਦੂਸਰੀ ਜਨਾਨਾਂ। ਇਸ ਦੇ ਨਾਲ ਇਹ ਵੀ ਭੁੱਲਣਾਂ ਨਹੀਂ ਚਾਹੀਦਾ ਕਿਉਂਕਿ ਆਤਮਾ ਆਪਣਾ ਸਰੀਰ ਧਰਤੀ ਤੇ ਹੀ ਛੱਡ ਜਾਂਦੀ ਹੈ ਆਪਣੇ ਨਾਲ ਸਵਰਗ ਵਿੱਚ ਨਹੀਂ ਲੈ ਕੇ ਜਾਂਦੀ। ਫਿਰ ਇਹ ਭੋਗ ਤ੍ਰਿਸ਼ਨਾ ਸਰੀਰਕ ਨਾ ਹੋਈ ਸਗੋਂ ਆਤਮਿਕ ਹੋਈ। ਇਹ ਜੋ ਪ੍ਰੋਹਿਤ ਨੇ ਅਗਲੇ ਜਨਮ ਵਿੱਚ ਆਤਮਾ ਦੇ ਕਲਿਆਣ ਦਾ ਠੇਕਾ ਲੈ ਰਖਿਆ ਹੈ ਇਹ ਸਰਾਸਰ ਬਹੁਤ ਵੱਡਾ ਢੋਂਗ ਹੈ। ਆਦਮੀ ਜੰਮਦਾ ਹੈ, ਆਦਮੀ ਮਰ ਜਾਂਦਾ ਹੈ ਇਹ ਸੱਭ ਕੁਝ ਕਾਰਨ ਅਤੇ ਉਤਪਨ ਦੇ ਸਿਧਾਂਤ ਦਾ ਨਤੀਜਾ ਹੈ ਪਰ ਆਤਮਾ ਹੋਣੀ ਜਾਂ ਨਾ ਹੋਣੀ 'ਤੇ ਨਿਰਭਰ ਨਹੀਂ।

## ਪ੍ਰਮਾਤਮਾ

ਜੇਕਰ ਬਾਕੀ ਦੁਨੀਆਂ ਦੇ ਧਰਮਾਂ ਵਿਚਲੇ ਪ੍ਰਮਾਤਮਾ ਨੂੰ ਦੇਖੀਏ ਤਾਂ ਉਹ ਇਸ ਪ੍ਰਕਾਰ ਹੈ : ਯਹੂਦੀ ਧਰਮ ਵਿਚੋਂ ਇਸਾਈਅਤ ਅਤੇ ਇਸਲਾਮ ਨੇ ਜਨਮ ਲਿਆ ਹੈ ਤੇ ਇਸਾਈ ਲੋਕਾਂ ਦਾ ਵਿਸ਼ਵਾਸ਼ ਹੈ ਕਿ "ਜਹੋਵਾ" ਨਾਮ ਦਾ ਪ੍ਰਮਾਤਮਾ ਹੈ। ਉਸ ਦੇ ਬਣਾਏ ਆਦਮੀ (ਐਡਮ) ਵਲੋਂ ਉਸ ਦੇ ਹੁਕਮ ਦੀ ਉਲੰਘਣਾਂ ਕਰਨ ਕਰਕੇ ਜਹੋਵਾ ਨੇ ਉਨ੍ਹਾਂ ਨੂੰ ਪਾਪੀਆਂ ਦਾ ਜੀਵਨ ਬਤੀਤ ਕਰਨ ਲਈ ਸਰਾਪ ਦੇ ਦਿੱਤਾ ਹੈ। ਫਿਰ ਇਨ੍ਹਾਂ ਪਾਪੀਆਂ ਦੇ ਪਾਪ ਧੋਣ ਲਈ ਆਪਣੇ ਇਕਲੌਤੇ ਪੁੱਤਰ ਜੀਸਸ ਨੂੰ ਧਰਤੀ ਤੇ ਭੇਜਿਆ ਅਤੇ ਉਸ ਦੀ ਆਪਣੇ ਆਪ ਨੂੰ ਬਲੀ ਦੁਆਈ ਤਾਂ ਕਿ ਮਨੁੱਖ ਸਵਰਗ ਦੀ ਪ੍ਰਾਪਤੀ ਕਰ ਸਕੇ। ਮੁਹੰਮਦ ਸਾਹਿਬ ਆਏ ਉਸ ਨੇ ਜੀਸਸ ਨੂੰ ਪ੍ਰਮਾਤਮਾ ਦਾ ਇਕਲੌਤਾ ਪੁੱਤਰ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਆਪਣੇ ਆਪ ਨੂੰ ਅੱਲਾ ਦਾ ਆਖਰੀ ਦੂਤ ਆਖ ਕੇ ਇਸਲਾਮ ਧਰਮ ਕਾਇਮ ਕੀਤਾ। ਇਨ੍ਹਾਂ ਵਿੱਚ ਇਕ ਤਾਂ ਇਹ ਸਾਂਝ ਹੈ ਕਿ ਜਿਸ ਵਕਤ ਆਦਮੀ ਮਰ ਜਾਂਦਾ ਹੈ ਉਸ ਦੀ ਆਤਮਾ ਸਥਿਰ ਰਹਿੰਦੀ ਹੈ ਅਤੇ ਕਿਆਮਤ ਵਾਲੇ ਦਿਨ ਦੀ ਇੰਤਜਾਰ ਕਰਦੀ ਹੈ ਜਿਸ ਦਿਨ ਉਸ ਦਾ ਹਿਸਾਬ ਕਿਤਾਬ ਹੋਵੇਗਾ।

ਹਿੰਦੂ ਧਰਮੀਆਂ ਦਾ ਇਕ ਪ੍ਰਮਾਤਮਾ ਨਾਲ ਕੰਮ ਨਹੀਂ ਚੱਲਿਆ।

ਇਸ ਲਈ ਇਨ੍ਹਾਂ ਨੇ ਤੇਤੀ ਕਰੋੜ ਭਗਵਾਨਾਂ ਦੀ ਕਲਪਨਾ ਕਰ ਲਈ ਹੈ। ਇੱਤਨੇ ਦੇਵੀ ਦੇਵਤਿਆਂ ਨੂੰ ਪੈਦਾ ਕਰਨ ਦੇ ਬਾਵਜੂਦ ਵੀ ਹਿੰਦੂ ਨੂੰ ਯਕੀਨ ਨਹੀਂ ਆਇਆ ਕਿ ਇਸ ਸਿਧਾਂਤ ਨੂੰ ਲੋਕ ਅਪਨਾ ਲੈਣਗੇ ਤਾਂ ਉਸ ਨੇ ਦੇਵਤਿਆਂ ਨੂੰ ਆਮ ਲੋਕਾਂ ਨਾਲੋਂ ਸਨਾਤਨ ਅਤੇ ਰੂਹਾਨੀ ਸਿੱਧ ਕਰਨ ਲਈ ਉਨ੍ਹਾਂ ਦੀਆਂ ਅਣਮਨੁੱਖੀ ਸ਼ਕਤੀਆਂ ਦੀ ਵਿਆਖਿਆ ਕੀਤੀ। ਇਸ ਨੂੰ ਕਾਫੀ ਨਹੀਂ ਸਮਝਿਆ ਸਗੋਂ ਉਨ੍ਹਾਂ ਦੀ ਉੱਤਪਤੀ ਵੀ ਅਜੀਬ ਢੰਗ ਨਾਲ ਹੋਈ ਦੱਸੀ ਗਈ ਹੈ। ਆਦਮੀ ਦੀ ਸ਼ਕਲ ਦਾ ਜਾਂ ਆਦਮੀ ਦੀ ਤਰ੍ਹਾਂ ਪੈਦਾ ਹੋਇਆ ਦੇਵਤਾ ਤਾਂ ਭਾਰਤ ਵਿਚੋਂ ਲੱਭਿਆਂ ਵੀ ਨਹੀਂ ਮਿਲਦਾ ਅਤੇ ਜੋ ਕੁਝ ਮਿਲਦਾ ਹੈ ਉਹ ਇਸ ਪ੍ਰਕਾਰ ਹੈ, ਆਦਮੀ ਦਾ ਜਿਸਮ ਹਾਥੀ ਦਾ ਸਿਰ, ਬਾਰਾਂ ਜਾਂ ਤੇਰਾਂ ਸਿਰ ਜਾਂ ਬਾਹਾਂ, ਜਾਨਵਰਾਂ ਤੋਂ ਪੈਦਾ ਹੋਏ, ਗੋਹਾ ਜਾਂ ਇਕੱਲੇ ਬੀਰਜ ਤੋਂ ਹੀ ਪ੍ਰਗਟ ਹੋ ਜਾਣਾ। ਇਸ ਤਰ੍ਹਾਂ ਦੀਆਂ ਅਨੇਕਾਂ ਅਣਹੋਣੀਆਂ ਘਟਨਾਵਾਂ ਨਾਲ ਬੜੇ ਬੜੇ ਪੋਥੇ ਭਰੇ ਪਏ ਹਨ ਜਿਨ੍ਹਾਂ ਦਾ ਇਥੇ ਵਰਨਣ ਕਰਨਾ ਹੀ ਅਸੰਭਵ ਹੈ। ਗਾਂ, ਝੋਟਾ, ਬੱਕਰਾ, ਚੂਹਾ, ਭੇਡੂ, ਸ਼ੇਰ, ਚੀਤਾ ਆਦਿ ਜਾਨਵਰਾਂ ਦੀ ਸਵਾਰੀ ਕਰਨੀ ਵੀ ਆਮ ਮਨੁੱਖਾਂ ਨਾਲੋਂ ਵਖਰੇਪਨ ਵਲ ਇਸ਼ਾਰਾ ਕਰਦੀ ਹੈ। ਇਸ ਤਰ੍ਹਾਂ ਦੀਆਂ ਨਾ ਮੰਨਣ ਯੋਗ ਕਹਾਣੀਆਂ ਲੋਕਾਂ ਵਿੱਚ ਬੜੇ ਜੋਰ ਸ਼ੋਰ ਨਾਲ ਪ੍ਰਚਾਰੀਆਂ ਗਈਆਂ ਹਨ ਤਾਂ ਕਿ ਲੋਕ ਵਿਸ਼ਵਾਸ਼ ਕਰਨ ਕਿ ਉਸ ਸਰਵ ਸ਼ਕਤੀਮਾਨ ਪ੍ਰਮਾਤਮਾਂ ਲਈ ਕੁੱਝ ਵੀ ਅਸੰਭਵ ਨਹੀਂ ਹੈ। ਇਸ ਤਰ੍ਹਾਂ ਦੀ ਰੂਹਾਨੀਅਤ ਦੇ ਮਾਲਕ ਦੇਵਤਿਆਂ ਦੀ ਪੂਜਾ ਹੋਣ ਲੱਗੀ ਅਤੇ ਪ੍ਰੋਹਿਤ ਵੱਧਣ ਫੁੱਲਣ ਲੱਗਾ। ਇਨ੍ਹਾਂ ਮਨਕਥੇ ਦੇਵਤਿਆਂ ਦੀ ਸਹਾਇਤਾ ਨਾਲ ਪ੍ਰੋਹਿਤ ਨੇ ਆਪਣੇ ਵਿਸ਼ੇ ਦੀ ਉਮੰਗ ਨੂੰ ਪੂਰਾ ਕਰਨ ਲਈ ਮੰਦਰਾਂ ਵਿੱਚ ਵੇਸਵਾ ਮੰਡਲੀ (ਦੇਵ ਦਾਸੀਆਂ) ਬਿਠਾਈ ਅਤੇ ਪਰਾਈ ਔਰਤ ਨਾਲ ਭੋਗ ਕਰਨ ਲਈ ਨਿਯੋਗ ਵਿੱਧੀ ਦੀ ਰਚਨਾ ਕੀਤੀ। ਤਥਾਗਤ ਬੁੱਧ ਦੇ ਪੈਦਾ ਹੋਣ ਤੋਂ ਪਹਿਲਾਂ ਇਸ ਸਿਧਾਂਤ ਦਾ ਕਾਫੀ ਪ੍ਰਸਾਰ ਹੋ ਚੁੱਕਾ ਸੀ। ਸਾਰਾ ਭਾਰਤ ਜਾਤੀਵਾਦ ਦੇ ਸਿਧਾਂਤ ਅਨੁਸਾਰ ਵੰਡਿਆ ਹੋਇਆ ਸੀ। ਲੋਕ ਪੱਥਰ ਦੀਆਂ ਖਾਮੋਸ਼ ਮੂਰਤੀਆਂ ਤੋਂ ਆਪਣੇ ਕਲਿਆਣ ਦੀ ਆਸ ਵਿੱਚ ਸਿਰ ਸੁਆਹ ਪਾਈ ਫਿਰਦੇ ਸਨ ਪਰ ਭਗਵਾਨ ਬੁੱਧ ਦੀ ਬਗਾਵਤ ਸਾਹਮਣੇ ਇਹ ਈਸ਼ਵਰਵਾਦੀ ਸਿਧਾਂਤ ਰੇਤ ਦੀ ਕੰਧ ਦੀ ਤਰ੍ਹਾਂ ਫਿਸਲ ਗਿਆ ਤਾਂ ਫਿਰ ਬ੍ਰਾਹਮਣ ਨੇ ਇਕ ਹੋਰ ਪ੍ਰਮਾਤਮਾ

ਦੀ ਕਲਪਨਾ ਕੀਤੀ ਜਿਸ ਨੂੰ ਕ੍ਰਿਸ਼ਨ ਦੇ ਨਾਮ ਨਾਲ ਸਤਕਾਰਿਆ ਗਿਆ ਜਿਸ ਨੇ ਆਤਮਿਕ ਸ਼ਕਤੀ ਦਾ ਪ੍ਰਗਟਾਵਾ ਕਰਦਿਆਂ ਤਾਂ ਕਮਾਲ ਹੀ ਕਰ ਦਿਤੀ ਹੈ :

"ਮੈਂ ਇਸ ਜਗਤ ਦਾ ਜਨਮਦਾਤਾ ਹਾਂ ਅਤੇ ਸਭ ਚੀਜ਼ਾਂ ਮੇਰੇ ਵਿਚੋਂ ਹੀ ਪੈਦਾ ਹੁੰਦੀਆਂ ਹਨ। (ਗੀਤਾ 10.8)"

"ਸਾਰੇ ਜਗਤ ਨੂੰ ਮੈਂ ਹੀ ਪੈਦਾ ਕਰਦਾ ਹਾਂ ਅਤੇ ਮੈਂ ਹੀ ਰੌਸ਼ਨ ਕਰਦਾ ਹਾਂ। (ਗੀਤਾ 7.6)"

"ਪ੍ਰਮਾਤਮਾ ਸਭਨਾਂ ਦੇ ਹਿਰਦੇ ਵਿੱਚ ਰਹਿੰਦਾ ਹੈ ਅਤੇ ਲੋਕਾਈ ਨੂੰ ਕੱਠਪੁਤਲੀ ਦੀ ਤਰ੍ਹਾਂ ਨਚਾਉਂਦਾ ਹੈ। (ਗੀਤਾ 18.61)"

ਪ੍ਰੋਹਿਤ ਨੇ ਪ੍ਰਮਾਤਮਾ ਦੀ ਕਲਪਨਾ ਕਰਦਿਆਂ ਇਕ ਅਜੀਬ ਜਿਹੀ ਰੂਪ ਰੇਖਾ ਬੰਨ੍ਹੀ ਹੈ ਕਿ ਉਸ ਦੀ ਕੋਈ ਸ਼ਕਲ ਨਹੀਂ, ਉਹ ਹਰ ਜਗ੍ਹਾ ਹੈ, ਹਰ ਇਕ ਜੀਵ ਅੰਦਰ ਵਸਦਾ ਹੈ, ਉਸ ਦੀ ਸ਼ਕਤੀ ਦਾ ਅੰਦਾਜ਼ਾ ਲਾਉਣਾ ਅਸੰਭਵ ਹੈ, ਉਸ ਦੇ ਹੁਕਮ ਤੋਂ ਬਿਨਾ ਰੁੱਖ ਦਾ ਪੱਤਾ ਤੱਕ ਨਹੀਂ ਹਿੱਲ ਸਕਦਾ ਅਤੇ ਵਰਣ ਵਿਵਸਥਾ, ਭਰਿਸ਼ਟਾਚਾਰ, ਚੰਗਿਆਈ, ਬੁਰਿਆਈ, ਤੰਦਰੁਸਤੀ, ਬਿਮਾਰੀ, ਗਰੀਬੀ, ਅਮੀਰੀ, ਬੜੱਪਨ, ਨੀਚਤਾ, ਗਿਆਨ ਅਤੇ ਅਗਿਆਨਤਾ ਇਹ ਸਭ ਕੁੱਝ ਉਸ ਪ੍ਰਮਾਤਮਾ ਦੇ ਹੀ ਸਥਾਪਤ ਕੀਤੇ ਹੋਏ ਹਨ। ਉਸ ਸਰਵ ਸ਼ਕਤੀਮਾਨ ਪ੍ਰਮਾਤਮਾ ਦੀ ਇਕ ਨਜ਼ਰ ਸਵੱਲੀ ਹੋਣ ਨਾਲ ਸਭ ਕੁੱਝ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਸਿਖਿਆ ਕਰਕੇ ਹੀ ਹਰ ਭਾਰਤੀ ਆਪਣੀਆਂ ਕਮਜ਼ੋਰੀਆਂ ਜਾਂ ਘਾਟਾਂ ਦੀ ਪੂਰਤੀ ਲਈ ਆਤਮਿਕ ਸ਼ਕਤੀਆਂ ਅਨੁਸਾਰ ਕੋਸ਼ਿਸ਼ ਕਰਨ ਦੀ ਬਜਾਏ, ਮਹੰਤਾਂ ਦੇ ਡੇਰੇ, ਮੰਦਰਾਂ, ਮਸੀਤਾਂ ਜਾਂ ਗੁਰਦੁਆਰਿਆਂ ਵਿਚ ਅਰਦਾਸਾਂ ਜਾਂ ਫਰਿਆਦਾਂ ਕਰ ਰਹੇ ਹਨ। ਇਹ ਹੀ ਕਾਰਨ ਹੈ ਕਿ ਭਾਰਤ ਦੀ ਧਰਤੀ ਇਤਨੀ ਸ਼ਕਤੀਸ਼ਾਲੀ ਹੋਣ ਕਰਕੇ ਵੀ ਅੱਜ ਮੰਗਤਿਆਂ ਦਾ ਦੇਸ਼ ਬਣ ਕੇ ਰਹਿ ਗਈ ਹੈ। ਜੇਕਰ ਇਹ ਮੰਨ ਲਿਆ ਜਾਵੇ ਕਿ ਜੋ ਸੰਸਾਰ ਉਪਰ ਚੰਗਿਆਈ ਬੁਰਿਆਈ ਹੈ ਉਸਦਾ ਕਰਤਾ ਪੁਰਖ ਪ੍ਰਮਾਤਮਾ ਹੀ ਹੈ ? ਤਾਂ ਫਿਰ ਇਹ ਵੀ ਮੰਨਣਾ ਅਤਿ ਜ਼ਰੂਰੀ ਹੋਵੇਗਾ ਕਿ ਜਦੋਂ ਚੋਰ ਚੋਰੀ ਕਰਦਾ ਹੈ ਤਾਂ ਉਹ ਵੀ ਉਸ ਦੀ ਆਗਿਆ ਨਾਲ, ਖੂਨੀ ਖ਼ੂਨ ਕਰਦਾ ਹੈ, ਵਿਭਚਾਰੀ ਵਿਭਚਾਰ ਕਰਦਾ ਹੈ ਅਤੇ ਜਾਂ ਕੋਈ ਕਿਸੇ ਤੇ ਜ਼ੁਲਮ ਢਾਹ ਰਿਹਾ ਹੈ, ਇਹ ਸਭ ਕੁਝ ਉਸ ਦੇ ਭਾਣੇ ਅਨੁਸਾਰ ਹੀ ਹੋ ਰਿਹਾ ਹੈ ਅਤੇ ਦੂਸਰੇ ਪਾਸੇ ਚੰਗਾ

ਪੁਰਸ਼ ਚੰਗਿਆਈ ਕਰ ਰਿਹਾ ਹੈ, ਦੁਖੀ ਦਾ ਦੁੱਖ ਵੰਡਾਉਣ ਨੂੰ ਤਿਆਰ ਹੈ ਅਤੇ ਬੇਇਨਸਾਫੀ ਦੂਰ ਕਰਨ ਲਈ ਆਪਣੀ ਜਿੰਦ ਜਾਨ ਲਾਉਣ ਨੂੰ ਤਿਆਰ ਹੈ ਇਹ ਵੀ ਸਭ ਕੁੱਝ ਉਸ ਪ੍ਰਮਾਤਮਾ ਦੀ ਇੱਛਾ ਅਨੁਸਾਰ ਹੋ ਰਿਹਾ ਹੈ ਤਾਂ ਆਦਮੀ ਨੇ ਅਜਿਹੇ ਆਦਮੀ ਨੂੰ ਜਿਸ ਨੇ ਕਿਸੇ ਦੀ ਚੋਰੀ ਕੀਤੀ ਹੈ, ਕਿਸੇ ਦਾ ਖੂਨ ਕੀਤਾ ਹੈ, ਕਿਸੇ ਨਾਲ ਵਿਭਚਾਰ ਕੀਤਾ ਹੈ ਉਸ ਨੂੰ ਸਜਾ ਦੇਣ ਲਈ ਅਦਾਲਤਾਂ ਕਿਉਂ ਸਥਾਪਤ ਕੀਤੀਆਂ ਹਨ ? ਕਿਉਂਕਿ ਜੋ ਕੁਝ ਉਸਨੇ ਕੀਤਾ ਹੈ ਉਹ ਤਾਂ ਉਸ ਤੋਂ ਕੱਠਪੁਤਲੀ ਦੀ ਤਰ੍ਹਾਂ ਕਰਵਾਇਆ ਗਿਆ ਹੈ ਪਰ ਉਸ ਦਾ ਉਹ ਦੋਸ਼ੀ ਨਹੀਂ ਹੈ ਸਗੋਂ ਉਸ ਦਾ ਜੇਕਰ ਕੋਈ! ਦੋਸ਼ੀ ਠਹਿਰਾਇਆ ਜਾ ਸਕਦਾ ਹੈ ਤਾਂ, ਉਹ ਹੈ ਖੁਦ ਪ੍ਰਮਾਤਮਾ ।

ਪਰ ਉਸ ਨੂੰ ਪਰਖਣ ਲਈ ਜਾਂ ਉਸ ਨੂੰ ਸਜਾ ਦੇਣ ਲਈ ਕੋਈ ਸਾਧਨ ਨਹੀਂ ਹੈ । ਇਸ ਕਰਕੇ ਸਾਨੂੰ ਸਭ ਨੂੰ ਉਸ ਦਾ ਭਾਣਾਂ ਸਮਝ ਕੇ ਸਵੀਕਾਰ ਕਰ ਲੈਣਾ ਚਾਹੀਦਾ ਹੈ ਅਤੇ ਸਭ ਜੇਹਲਾਂ ਵਿਚੋਂ ਜੇਹਲੀ ਰਿਹਾ ਕਰ ਦੇਣੇ ਚਾਹੀਦੇ ਹਨ ਕਿਉਂਕਿ ਉਹ ਨਿਰਦੋਸ਼ ਹਨ ਅਤੇ ਇਸ ਦੇ ਨਾਲ ਨਾਲ ਅਦਾਲਤਾਂ ਵੀ ਬੰਦ ਕਰ ਦੇਣੀਆਂ ਚਾਹੀਦੀਆਂ ਹਨ ਅਤੇ "ਜੋ ਕਰੂ ਸੋ ਭਰੂ" ਦੀ ਨੀਤੀ ਨੂੰ ਅਪਣਾ ਲੈਣਾ ਚਾਹੀਦਾ ਹੈ ।

ਪਹਿਲਾਂ ਜੇਕਰ ਇਸ ਪ੍ਰਮਾਤਮਾ ਦੇ ਦਰਸ਼ਨ ਸ਼ਾਸ਼ਤਰ ਦੀ ਖੋਜ ਕਰੀਏ ਤਾਂ ਪਤਾ ਲੱਗਦਾ ਹੈ ਕਿ ਮੁੱਢਲਾ ਮਨੁੱਖ ਫਿਰਤੂ ਸੀ, ਫਿਰ ਹਲਵਾਹਕ ਹੋ ਗਿਆ, ਅਤੇ ਫਿਰ ਸਥਿਰ ਵਸੋਂ ਕਾਇਮ ਕਰਕੇ ਵਸਿਆ ਤਾਂ ਉਸ ਨੂੰ ਜਮੀਨ ਦੇ ਉਪਜਾਊ ਹੋਣ ਦੀ ਸ਼ਕਤੀ ਤੋਂ ਅਨੁਭਵਤਾ ਹੋਈ ਅਤੇ ਜਿਵੇਂ ਜਿਵੇਂ ਉਸ ਦੇ ਗਿਆਨ ਵਿੱਚ ਵਾਧਾ ਹੋਇਆ ਉਵੇਂ ਹੀ ਉਸ ਨੂੰ ਇਸ ਤੋਂ ਇਹ ਅਹਿਸਾਸ ਹੋਇਆ ਕਿ ਸੂਰਜ ਵਲੋਂ ਗਰਮੀ ਅਤੇ ਰੋਸ਼ਨੀ ਦੇਣ ਦੀ ਸ਼ਕਤੀ ਅਤੇ ਚੰਦਰਮਾਂ ਜੋ ਰਾਤ ਨੂੰ ਰੋਸ਼ਨੀ ਅਤੇ ਠੰਡਕ ਪਹੁੰਚਾਉਣ ਦੀ ਸ਼ਕਤੀ ਰੱਖਦਾ ਹੈ । ਇਸ ਦੀ ਜਾਣਕਾਰੀ ਪ੍ਰਾਪਤ ਹੋਣ ਤੇ ਮੁੱਢਲੇ ਮਨੁੱਖ ਨੇ ਉਨ੍ਹਾਂ ਪਦਾਰਥਾਂ ਨੂੰ ਨਮਸਕਾਰ ਕੀਤਾ ਹੈ ਜੋ ਉਸ ਦੇ ਜੀਵਨ ਨਾਲ ਸਬੰਧਤ ਸਨ ਜਿਵੇਂ ਧਰਤੀ ਕਿਉਂਕਿ ਉਸ ਨੂੰ ਖਾਣ ਨੂੰ ਅਨਾਜ ਪੈਦਾ ਕਰ ਕੇ ਦਿੰਦੀ ਹੈ ਇਸ ਕਰਕੇ ਉਸ ਨੇ ਉਸਨੂੰ ਮਾਂ ਦੀ ਉਪਾਧੀ ਦਿਤੀ ਹੈ । ਇਸ ਦੇ ਨਾਲ ਸੂਰਜ ਅਤੇ ਚੰਦਰਮਾ ਨੂੰ ਵੀ ਪੂਜਕ ਮੰਨਿਆ ਹੈ । ਇਹ ਕਿਹਾ ਜਾ

ਸਕਦਾ ਹੈ ਕਿ ਮੁਢਲੇ ਮਨੁੱਖ ਨੇ ਕਿਸੇ ਸਰਵ ਸ਼ਕਤੀਮਾਨ ਪ੍ਰਮਾਤਮਾ ਨੂੰ ਨਹੀਂ ਮੰਨਿਆ ਸਗੋਂ ਉਸ ਨੇ ਤਾਂ ਉਸ ਨੂੰ ਮੰਨਿਆ ਹੈ ਜਿਸ ਤੋਂ ਜਾਂ ਤਾਂ ਉਸ ਨੂੰ ਲਾਭ ਸੀ ਅਤੇ ਜਾਂ ਉਹ ਉਸ ਤੋਂ ਨਾਵਾਕਿਫ ਸੀ। ਦੂਸਰੇ ਸ਼ਬਦਾਂ ਵਿੱਚ ਉਹ ਪਦਾਰਥਵਾਦੀ ਸੀ। ਇਹ ਤਾਂ ਜਦੋਂ ਪ੍ਰੋਹਿਤ ਦੇ ਹੱਥ ਗਲ ਆਈ ਤਾਂ ਉਸ ਨੇ ਪ੍ਰਮਾਤਮਾ ਦੀ ਕਾਢ ਕੱਢ ਲਈ ਹੈ। ਜਿਸ ਦੇ ਅਨੁਸਾਰ ਉਸ ਨੇ ਆਪਣੇ ਆਪ ਨੂੰ ਪ੍ਰਮਾਤਮਾ ਦੇ ਸਭ ਤੋਂ ਨਜ਼ਦੀਕ ਸਬੰਧੀ ਹੋਣ ਦਾ ਪ੍ਰਚਾਰ ਕੀਤਾ ਹੈ ਅਤੇ ਆਪਣੇ ਆਪ ਨੂੰ ਮਨੁੱਖ ਅਤੇ ਪ੍ਰਮਾਤਮਾ ਦੇ ਵਿਚਕਾਰ ਬਚੋਲਾ ਬਣਾ ਕੇ ਲੋਕਾਂ ਨੂੰ ਆਤਮਾ ਪ੍ਰਮਾਤਮਾ ਦੇ ਇਸ ਅੰਧਵਿਸ਼ਵਾਸ਼ ਵਿਚ ਵਿਸ਼ਵਾਸ ਰੱਖਣ ਲਈ ਮਜ਼ਬੂਰ ਕਰ ਦਿੱਤਾ ਹੈ ਅਤੇ ਆਪ ਚੜ੍ਹਾਵੇ ਅਤੇ ਸ਼ਰਾਧ ਸਭ ਹੜੱਪ ਕਰ ਗਿਆ ਹੈ ਅਤੇ ਦੂਸਰੇ ਪਾਸੇ ਆਮ ਲੋਕਾਂ ਨੇ ਬੁਜ਼ਦਿਲੀ, ਸ਼ਕਤੀਹੀਣਤਾ ਜਾਂ ਬੇਹਿਮਤੀ ਦਾ ਆਪਣੇ ਆਪ ਨੂੰ ਜ਼ਿੰਮੇਵਾਰ ਠਹਿਰਾਉਣ ਦੀ ਬਜਾਏ ਇਸ ਸਚਾਈ ਨੂੰ ਢੱਕਣ ਲਈ ਪ੍ਰਮਾਤਮਾ ਦੇ ਭਾਣੇ ਦਾ ਆਸਰਾ ਲਿਆ ਹੈ। ਜੇਕਰ ਅਸਲੀਅਤ ਲਈਏ ਤਾਂ ਇਹ ਸਵੀਕਾਰ ਕਰਨਾ ਹੀ ਪਵੇਗਾ ਕਿ ਪ੍ਰਮਾਤਮਾ ਨਾਮ ਦੀ ਕੋਈ ਸ਼ਕਤੀ ਨਹੀਂ ਹੈ ਉਹ ਤਾਂ ਸਿਰਫ ਪ੍ਰੋਹਿਤ ਦੇ ਦਿਮਾਗ ਦੀ ਸ਼ੈਤਾਨੀਅਤ ਅਤੇ ਅਗਿਆਨਤਾ ਭਰਪੂਰ ਕਾਢ ਹੈ ਉਸ ਨੇ ਆਪਣੇ ਸਵਾਰਥ ਲਈ ਇਸ ਦੀ ਕਲਪਨਾ ਕੀਤੀ ਹੈ ਜਿਸ ਦੇ ਕਾਰਨ ਉਸ ਨੇ ਆਪਣਾ ਜੀਵਨ ਹਰ ਪਖੋਂ ਸਫਲ ਅਤੇ ਖੁਸ਼ਹਾਲ ਬਣਾ ਲਿਆ ਹੈ। ਜੇਕਰ ਦੁਨੀਆ ਭਰ ਵਿਚੋਂ ਇਕ ਕੰਗਾਲ ਪ੍ਰੋਹਿਤ ਦੀ ਭਾਲ ਕਰੀਏ ਤਾਂ ਨਹੀਂ ਮਿਲੇਗਾ।

## ਹਿੰਦੂ ਦੇ ਭਗਵਾਨ ਅਤੇ ਉਨ੍ਹਾਂ ਦਾ ਸਦਾਚਾਰ

ਦੁਨੀਆਂ ਦੇ ਸਭ ਧਰਮਾਂ ਵਿਚੋਂ ਸਿਰਫ ਹਿੰਦੂ ਧਰਮ ਹੀ ਇਕ ਐਸਾ ਧਰਮ ਹੈ ਜਿਸ ਦੇ ਅਨੁਯਾਈ ਇਹ ਨਹੀਂ ਜਾਣਦੇ ਕਿ ਉਨ੍ਹਾਂ ਦਾ ਧਰਮ ਕੀ ਸਿਖਾਉਂਦਾ ਹੈ, ਜਿਨ੍ਹਾਂ ਗਰੰਥਾਂ ਨੂੰ ਉਹ ਪੂਜਕ ਮੰਨਦੇ ਹਨ ਉਨ੍ਹਾਂ ਨੂੰ ਪੜ੍ਹਨਾ ਤਾਂ ਇਕ ਪਾਸੇ ਰਿਹਾ ਉਨ੍ਹਾਂ ਦੇ ਕਦੀ ਦਰਸ਼ਨ ਤੱਕ ਨਹੀਂ ਕੀਤੇ ਅਤੇ ਜਿਨ੍ਹਾਂ ਭਗਵਾਨਾਂ ਦੀਆਂ ਖੂਬਸੂਰਤ ਮੂਰਤੀਆਂ ਨੂੰ ਨਿੱਤ ਚਿਰਾਗ-ਬੱਤੀ ਕਰਦੇ ਹਨ ਉਹ ਸਦਾਚਾਰਕ ਤੌਰ ਤੇ ਕਿਤਨੇ ਕੁ ਪਵਿੱਤ੍ਰ ਹਨ ਇਹ ਗੱਲ ਤਾਂ ਵਿਚਾਰ ਵਿੱਚ ਕਦੀ ਆਈ ਹੀ ਨਹੀਂ। ਇਨ੍ਹਾਂ ਭਗਵਾਨਾਂ ਦੀ ਮਰਦਮਸ਼ੁਮਾਰੀ ਅਨੁਸਾਰ ਵਿਵੇਕਾ ਨੰਦ ਜੀ 33 ਕਰੋੜ ਦੇਵਤਿਆਂ ਦੀ ਹੋਂਦ ਨੂੰ ਸਵੀਕਾਰ ਕਰਦੇ ਹਨ। ਹਰ ਸ਼ਰਧਾਲੂ ਆਪਣੇ ਗੁਰੂ

ਨੂੰ ਹੀ ਸੱਭ ਤੋਂ ਉੱਚਾ ਅਤੇ ਗੁਣਕਾਰੀ ਸਮਝਦਾ ਹੈ। ਉਸ ਦੇ ਵਿਚਾਰ ਵਿੱਚ ਬਾਕੀ ਸਭ ਉਸ ਨਾਲੋਂ ਹੇਠਾਂ ਹਨ। ਆਪਣੇ ਗੁਰੂ ਵਰਗਾ ਹੋ ਜਾਣਾ ਉਸ ਦੇ ਜੀਵਨ ਦਾ ਨਿਸ਼ਾਨਾ ਹੁੰਦਾ ਹੈ। ਉਹ ਹਰ ਕੰਮ ਗੁਰੂ ਦੀ ਆਗਿਆ ਅਨੁਸਾਰ ਕਰਦਾ ਹੈ ਅਤੇ ਜਾਂ ਉਹ ਕੰਮ ਕਰਦਾ ਹੈ ਜੋ ਉਸ ਦਾ ਗੁਰੂ ਖੁੱਦ ਕਰਦਾ ਹੋਵੇ ਜਾਂ ਕਰਦਾ ਰਿਹਾ ਹੋਵੇ। ਇਸ ਕਰਕੇ ਇਨ੍ਹਾਂ ਦੇਵਤਿਆਂ ਦੇ ਸਦਾਚਾਰਕ ਜੀਵਨ ਦੀ ਪਵਿੱਤਰਤਾ ਨੂੰ ਜੇਕਰ ਪਰਖੀਏ ਤਾਂ ਪਤਾ ਲੱਗਦਾ ਹੈ ਕਿ ਉਹ ਇਸ ਪਵਿੱਤਰਤਾ ਦੇ ਮਾਲਕ ਨਹੀਂ ਸਨ ਜਿਸ ਬਾਰੇ ਇਨ੍ਹਾਂ ਦੇ ਹੀ ਪੂਜਕ ਗਰੰਥਾਂ ਵਿਚ ਇਸ ਪ੍ਰਕਾਰ ਲਿਖਿਆ ਹੈ :

**ਵਿਸ਼ਨੂੰ :** "ਵਿਸ਼ਨੂੰ ਦੇਤਰੀਆ ਜਲੰਧਰ ਦੀ ਰਾਜਧਾਨੀ ਨੂੰ ਗਿਆ ਅਤੇ ਉਸ ਦੀ ਧਰਮ ਪਤਨੀ ਦੀ ਬ੍ਰਹਮਚਾਰੀ ਪਵਿੱਤਰਤਾ ਨੂੰ ਭੰਗ ਕੀਤਾ। ਜਲੰਧਰ ਦੀ ਧਰਮ ਪਤਨੀ ਵਰਿੰਦਾ ਨੇ ਉਸ ਨੂੰ ਕਿਹਾ "ਓ ਵਿਸ਼ਨੂੰ ਤੂੰ ਦੂਸਰੇ ਦੀ ਪਤਨੀ ਨਾਲ ਜਬਰ ਜਨਾਹ ਕੀਤਾ ਇਹ ਤੇਰੇ ਲਈ ਸ਼ਰਮ ਵਾਲੀ ਗੱਲ ਹੈ, ਤੂੰ ਸਾਧੂ ਦੇ ਭੇਸ ਵਿੱਚ ਹੈਂ ਪਰ ਅਸਲ ਵਿੱਚ ਤੂੰ ਨੀਚ ਪੁਰਖ, ਮੂਰਖ, ਅਪਰਾਧੀ ਅਤੇ ਬਦਚਲਣ ਹੈ।" —(Hindu culture and caste system in India)

"ਵਿਸ਼ਨੂੰ ਅਤੇ ਸੰਖਾਕਰਾਂ ਵਿਚਕਾਰ 100 ਸਾਲ ਯੁੱਧ ਹੁੰਦਾ ਰਿਹਾ ਪਰ ਵਿਸ਼ਨੂੰ ਜਿੱਤ ਨਾ ਸਕਿਆ ਤਾਂ ਵਿਸ਼ਨੂੰ ਨੇ ਉਸਦੀ ਪਤਨੀ ਦਾ ਸਤ ਭੰਗ ਕੀਤਾ।"

ਇਸ ਵਿਭਚਾਰੀ ਵਿਸ਼ਨੂੰ ਬਾਰੇ ਕਿਹਾ ਜਾਂਦਾ ਹੈ ਕਿ "ਜਿਹੜਾ ਆਦਮੀ ਵਿਸ਼ਨੂੰ ਤੋਂ ਸਿਵਾ ਹੋਰ ਕਿਸੇ ਦੇਵਤੇ ਨੂੰ ਪੂਜਦਾ ਹੈ ਤਾਂ ਉਸ ਨੂੰ ਦੇਖਣਾ, ਉਸ ਨਾਲ ਬੋਲਣਾ ਅਤੇ ਉਸ ਨੂੰ ਛੂਹਣਾ ਤਕ ਪਾਪ ਹੈ।" (ਉੱਤਰ ਕਾਂਡ ਪਦਮ ਪੁਰਾਣ ਅਧਿਆਏ 263)।

**ਬ੍ਰਹੱਮਾਂ :** "ਉਹ ਵਿਦੂਰ ਬ੍ਰਹੱਮਾਂ ਨੇ ਕਾਮ ਤ੍ਰਿਸ਼ਨਾ ਨਾਲ ਬੇਚੈਨ ਹੋਣ ਕਰਕੇ, ਆਪਣੀ ਸਪੁੱਤਰੀ (ਸਰਸਵਤੀ) ਨਾਲ ਭੋਗ ਕੀਤਾ ਜਦ ਕਿ ਉਹ ਕਾਮ ਤ੍ਰਿਸ਼ਨਾ ਦੀ ਸ਼ਿਕਾਰ ਨਹੀਂ ਸੀ। (ਸ਼ਿਵ ਪੁਰਾਣ ਸ੍ਰੀਮਦ ਭਗਵਤ ਤੀਸਰਾ ਸਕੰਧ ਅਧਿਆਏ 12"।

**ਸ਼ਿਵ :** "ਉੱਥੇ ਇਕ ਦਰੂਵਾਨ ਨਾਮ ਦਾ ਜੰਗਲ ਸੀ। ਜਿਥੇ ਕਿ ਸ਼ਿਵ ਦੇ ਸ਼ਰਧਾਲੂ ਰਹਿੰਦੇ ਸਨ। ਇਕ ਦਫਾ ਦਰੂਵਾਨ ਦੇ ਸਭੇ ਬ੍ਰਾਹਮਣ ਸ਼ਰਧਾਲੂ "ਸਮਿਥਾ" (ਹਵਨ ਕੁੰਡ ਦੀ ਧੂਣੀ) ਲਈ ਲਕੜੀ ਇਕੱਠੀ ਕਰਨ ਲਈ ਗਏ ਹੋਏ ਸਨ। ਉਸ ਸਮੇਂ ਮਹਾਂਦੇਵ ਜੀ (ਸ਼ਿਵ) ਅਨੁਭਵ ਯੋਗ ਰੂਪ ਧਾਰਨ ਕਰਕੇ

ਪ੍ਰਗਟ ਹੋਇਆ, ਉਹ ਬਿਲਕੁਲ ਨਗਨ ਸੀ, ਸ਼ਰੀਰ ਤੇ ਚਿਲਕਦੀ ਹੋਈ ਲਾਖ ਦੀ ਲੇਪ ਕੀਤੀ ਹੋਈ ਸੀ, ਸਿਰਫ ਗਹਿਣੇ ਹੀ ਪਹਿਨੇ ਹੋਏ ਸਨ ਅਤੇ ਭੋਗੀ ਆਦਮੀ ਦੇ ਸਾਂਗ ਦੀ ਤਰ੍ਹਾਂ ਉਸ ਨੇ ਆਪਣਾ ਲਿੰਗ ਆਪਣੇ ਹੱਥ ਵਿਚ ਫੜਿਆ ਹੋਇਆ ਸੀ। ਉਸ ਨੂੰ ਦੇਖਦਿਆਂ ਹੀ ਰਿਸ਼ੀਆਂ ਦੀਆਂ ਪਤਨੀਆਂ ਡਰੀਆਂ, ਘਬਰਾਈਆਂ ਅਤੇ ਹੈਰਾਨ ਹੋ ਗਈਆਂ। ਕੁੱਝ ਉਨ੍ਹਾਂ ਵਿਚੋਂ ਆਪੋ ਆਪਣੇ ਘਰਾਂ ਨੂੰ ਨੱਠ ਭੱਜ ਗਈਆਂ ਅਤੇ ਕੁੱਝ ਉਸ ਦੇ ਸਰੀਰ ਨੂੰ ਗੱਲਵਕੜੀ ਪਾ ਕੇ ਲਿਪਟ ਗਈਆਂ, ਬਹੁਤੀਆਂ ਨੇ ਉਸ ਦਾ ਲਿੰਗ ਆਪਣੇ ਹੱਥ ਵਿਚ ਫੜਿਆ ਅਤੇ ਆਪਸ ਵਿਚ ਅਨੰਦ ਮਾਣ ਕੇ ਉਹ ਅਤਿਅੰਤ ਖੁਸ਼ ਹੋਈਆਂ। ਅਜੇ ਇਹ ਨਾਟਕ ਚੱਲ ਹੀ ਰਿਹਾ ਸੀ ਜਦ ਕਿ ਉਪਰੋਂ ਰਿਸ਼ੀ ਵੀ ਲੱਕੜਾਂ ਲੈ ਕੇ ਵਾਪਿਸ ਆ ਗਏ ਅਤੇ ਇਸ ਨਿੰਦਣ ਯੋਗ ਹਰਕਤ ਨੂੰ ਦੇਖ ਕੇ ਉਦਾਸੀ ਨਾਲ ਬੇਹੋਸ਼ ਹੋ ਗਏ। ਕੁੱਝ ਦੇਰ ਬਾਦ ਉਹਨਾਂ ਨੇ ਸ਼ਿਵਾਂ ਨੂੰ ਕਿਹਾ "ਤੂੰ ਇਹ ਹਰਕਤ ਵੇਦਾਂ ਦੇ ਵਿਰੁੱਧ ਕੀਤੀ ਹੈ ਅਤੇ ਸਰਾਪ ਦਿੰਦੇ ਹੋਏ ਕਿਹਾ ਕਿ ਤੇਰਾ ਲਿੰਗ ਟੁੱਟ ਕੇ ਜ਼ਮੀਨ ਤੇ ਡਿਗ ਪਵੇ" ਇਹ ਸ਼ਬਦ ਉਚਾਰਨ ਸਮੇਂ ਹੀ ਸਿਵਾਂ ਦਾ ਲਿੰਗ ਟੋਟੇ, ਟੋਟੇ ਹੋ ਗਿਆ ਅਤੇ ਬੜੀ ਤੇਜ਼ ਰਫਤਾਰ ਨਾਲ ਧਰਤੀ, ਅਕਾਸ਼ ਅਤੇ ਚੌਹਾਂ ਦਿਸ਼ਾਵਾਂ ਵਿਚ ਖੌਰੂ ਪਾਉਂਦਾ ਘੁੰਮ ਫਿਰ ਰਿਹਾ ਸੀ ਪਰ ਕਿਤੇ ਵੀ ਠਹਿਰ ਨਹੀਂ ਸੀ ਰਿਹਾ ਤਾਂ ਫਿਰ ਰਿਸ਼ੀਆਂ ਨੇ ਸ਼ਿਵ ਅੱਗੇ ਫਰਿਆਦ ਕੀਤੀ ਕਿ ਹੇ ਮਹਾਂਦੇਵ ਤੂੰ ਆਪਣੇ ਲਿੰਗ ਨੂੰ ਸ਼ਾਂਤ ਕਰ। ਸ਼ਿਵਾ ਨੇ ਉਹਨਾਂ ਦੀ ਫਰਿਆਦ ਮਨਜ਼ੂਰ ਕਰ ਲਈ ਅਤੇ ਫਿਰ ਲਿੰਗ ਨੂੰ ਆਪਣੇ ਕਾਬੂ ਵਿਚ ਕਰਕੇ ਉਸ ਨੂੰ ਹਮੇਸ਼ਾ ਲਈ ਪਾਰਵਤੀ ਦੀ ਭੱਗ 'ਚ ਜੜ ਦਿੱਤਾ। ਇਸ ਤਰ੍ਹਾਂ ਫਿਰ ਲਿੰਗ ਸ਼ਾਂਤ ਮਈ ਹੋ ਗਿਆ। ਉਸ ਸਮੇਂ ਤੋਂ ਹਿੰਦੂ ਸ਼ਿਵ ਦੇ ਲਿੰਗ ਅੰਤੇ ਪਾਰਵਤੀ ਦੀ ਭੱਗ ਦੀ ਪੂਜਾ ਕਰਦੇ ਆ ਰਹੇ ਹਨ।" (ਸ਼ਿਵ ਪੁਰਾਣ 8 ਤੋਂ 14 ਅਤੇ 17 ਸਲੋਕ)

ਇਸ ਖੇਤਰ ਵਿਚ ਸਭਨਾਂ ਨਾਲੋਂ ਰੰਗੀਲਾ ਅਤੇ ਦਿਲਚਸਪ ਅਗਰ ਕੋਈ ਭਗਵਾਨ ਹੈ ਤਾਂ ਉਹ ਹੈ ਸ੍ਰੀ ਕ੍ਰਿਸ਼ਨ ਜੀ ਮਹਾਰਾਜ। ਜਿਨ੍ਹਾਂ ਦੀਆਂ ਕਰਾਮਾਤਾਂ ਨਾਲ ਤਾਂ ਊਠ ਉਤੇ ਲੱਦਣ ਜੋਗੇ ਪੋਥੇ ਲਿਖੇ ਜਾ ਸਕਦੇ ਹਨ ਪਰ ਇਥੇ ਇਕ ਹੀ ਸ਼ਲੋਕ ਦਿੱਤਾਂ ਜਾ ਰਿਹਾ ਹੈ ਜੋ ਕਿ ਉਹ ਦੀ ਵਿਸ਼ਈ ਰੁਚੀ ਦਾ ਉਲੇਖ ਕਰਦਾ ਹੈ :

ਕ੍ਰਿਸ਼ਨ : ਸ੍ਰੀ ਕ੍ਰਿਸ਼ਨ ਨੇ ਹਮੇਸ਼ਾਂ ਆਪਣੀਆਂ ਬਾਹਾਂ ਗੋਪੀਆਂ ਲਈ ਖੁੱਲ੍ਹੀਆਂ ਰੱਖੀਆਂ ਹਨ, ਉਨ੍ਹਾਂ ਨਾਲ ਗੱਲਵਕੜੀ ਪਾਉਣੀ, ਆਪਣੇ ਹੱਥਾਂ ਨਾਲ ਉਨ੍ਹਾਂ ਦੇ

ਪੱਟਾਂ, ਧੁੰਨੀ ਅਤੇ ਛਾਤੀ ਦੇ ਉਭਾਰਾਂ (ਮੱਮਿਆਂ) ਨੂੰ ਟੋਹਣਾ, ਉਹਨਾਂ ਨਾਲ ਸ਼ੁਗਲ ਮਾਨਣਾਂ, ਗੋਪੀਆਂ ਦੇ ਕਾਮ ਨੂੰ ਭੜਕਾਉਣਾ ਅਤੇ ਉਨ੍ਹਾਂ ਸਭਨਾਂ ਨਾਲ ਭੋਗ ਕਰਨਾ, ਉਸ ਦੇ ਮਨੋਰੰਜਨ ਦਾ ਇਕ ਖਾਸ ਤਰੀਕਾ ਸੀ।" (ਭਗਵਦ ਸਕੰਧ 10 ਅਧਿਆਏ 29)।

**ਸ੍ਰੀ ਰਾਮ ਚੰਦਰ :** ਕਾਕਸੱਥਾ ਸ੍ਰੀ ਰਾਮ ਚੰਦਰ ਜੀ ਨੇ ਸੀਤਾ ਨੂੰ ਆਪਣੀਆਂ ਦੋਨੋਂ ਬਾਹਾਂ ਵਿਚ ਲੈ ਕੇ ਉਸ ਨੂੰ ਮੇਰੀਆ ਨਾਮ ਦੀ ਸ਼ਰਾਬ ਪੀਣ ਤੇ ਮਜਬੂਰ ਕੀਤਾ ਜਿਵੇਂ ਇੰਦਰ ਮਹਾਰਾਜ ਨੇ ਸਾਕੀ ਨੂੰ ਪਿਲਾਈ ਸੀ। ਸੇਵਾਦਾਰਾਂ ਨੇ ਉਨ੍ਹਾਂ ਲਈ ਚੰਗੀ ਤਰ੍ਹਾਂ ਰਿੰਨ੍ਹ ਕੇ ਗੋਸ਼ਤ ਅਤੇ ਫਲ ਲਿਆਂਦੇ। ਪਰੀਆਂ, ਨਾਗਾ ਲੜਕੀਆਂ ਅਤੇ ਦੂਸਰੀਆਂ ਗੁਣਕਾਰੀ ਖੂਬਸੂਰਤ ਔਰਤਾਂ ਸ਼ਰਾਬ ਨਾਲ ਮਸਤ ਹੋ ਕੇ ਰਾਮ ਚੰਦਰ ਕੋਲ ਆਈਆਂ ਅਤੇ ਨੱਚਣਾ ਸ਼ੁਰੂ ਕੀਤਾ।" (ਬਾਲਮੀਕੀ ਰਮਾਇਣ ਸਰਗ 42 ਸ਼ਲੋਕ 18-26)।

**ਬਲਰਾਮ :** "ਬਲਰਾਮ, ਸ੍ਰੀ ਕ੍ਰਿਸ਼ਨ ਦਾ ਬੜਾ ਭਰਾ ਸੀ ਜੋ ਕਿ ਨਸ਼ਾ ਪੀਣ ਦੀ ਆਦਤ ਤੋਂ ਇਤਨਾ ਮਜਬੂਰ ਸੀ ਕਿ ਉਹ ਉਸ ਤੋਂ ਬਿਨਾਂ ਰਹਿ ਹੀ ਨਹੀਂ ਸੀ ਸਕਦਾ। ਬਲਰਾਮ ਦੀ ਇਸ ਆਦਤ ਕਰਕੇ ਨੱਚਣ ਵਾਲੀਆਂ ਲੜਕੀਆਂ ਲਈ ਪਰਬਾਂ ਦੇ ਖੇਤਰ ਵਿਚ ਯੁੱਧ ਹੋਇਆ ਅਤੇ ਨਤੀਜੇ ਵਜੋਂ ਇਨ੍ਹਾਂ ਸਭਨਾਂ ਦਾ ਨਾਸ਼ ਹੋਇਆ।" Dr. Chaturbhaj Sahaye

**ਸੂਰਜ :** "(ਸੂਰਜ ਦੇਵਤੇ ਵਲੋਂ) ਓਹ ਦੇਵੀ ਦੇਵਤਿਆਂ ਦੇ ਦਰਸ਼ਨ ਹਮੇਸ਼ਾ ਲਾਭਦਾਇਕ ਹੁੰਦੇ ਹਨ। ਓਹ ਖੂਬਸੂਰਤ ਔਰਤ ਮੈਂ ਤੈਨੂੰ ਗਰਭਵਤੀ ਕਰਾਂਗਾ ਪਰ ਮੈਂ ਇਸ ਢੰਗ ਨਾਲ ਕਰਾਂਗਾ ਜਿਸ ਨਾਲ ਤੇਰੀ ਭਗ ਅਪਵਿੱਤਰ ਨਾ ਹੋਵੇ। ਇਸ ਢੰਗ ਨਾਲ ਸੂਰਜ ਨੇ ਕੁੰਤੀ (ਪੰਜ ਪਾਂਡੋ ਦੀ ਮਾਂ) ਨੂੰ ਗਰਭ ਕੀਤਾ। ਇਸ ਤੋਂ ਬਾਦ ਕੁੰਤੀ ਨੇ ਇਕ ਪੁੱਤਰ ਨੂੰ ਜਨਮ ਦਿੱਤਾ ਜਿਸ ਦਾ ਨਾਮ 'ਕਰਨ' ਰੱਖਿਆ ਗਿਆ" ਯਾਦ ਰਹੇ ਕਿ ਕੁੰਤੀ ਅਜੇ ਕੁਆਰੀ ਹੀ ਸੀ ਅਤੇ ਸੂਰਜ ਦੇਵਤਾ ਦੀ ਪੁਜਾਰਨ ਸੀ। ਉਸ ਦੀ ਪ੍ਰਾਰਥਨਾ ਕਰਕੇ ਸੂਰਜ ਦੇਵਤਾ ਪ੍ਰਗਟ ਹੋਇਆ ਅਤੇ ਕੁੰਤੀ ਦੀ ਸੁੰਦਰਤਾ ਤੇ ਮਸਤ ਹੋ ਕੇ ਉਸ ਨਾਲ ਭੋਗ ਕੀਤਾ।"

**ਬ੍ਰਿਹਾਸ਼ਪਤੀ :** ਇਕ ਵਾਰ ਗੁਰੂ ਬ੍ਰਿਹਾਸ਼ਪਤੀ ਨੇ ਆਪਣੇ ਬੜੇ ਭਰਾ ਦੀ ਪਤਨੀ ਮਮਤਾ ਨਾਲ ਭੋਗ ਕਰਨਾ ਸ਼ੁਰੂ ਕੀਤਾ। ਬੇਸ਼ਕ ਉਹ ਇਸ ਨਾਲ ਰ...ਅੰਦ

ਨਹੀਂ ਸੀ। ਉਸ (ਬ੍ਰਹਾਸ਼ਪਤੀ) ਨੇ ਉਸ ਨੂੰ ਕਿਹਾ, ਓ ਮਮਤਾ ! ਇਸ (ਦੱਵਜਾ) ਪੁੱਤਰ (ਉਹ ਪੁਤਰ ਜੋ ਆਪਣੇ ਪਿਤਾ ਦਾ ਨਾ ਹੋਵੇ) ਦੀ ਰਖਿਆ ਕਰੀਂ ਅਤੇ ਇਹੋ ਗੱਲ ਮਮਤਾ ਨੇ ਬ੍ਰਹਾਸ਼ਪਤੀ ਨੂੰ ਕਹੀ ਕਿ ਤੂੰ ਵੀ ਇਸ (ਦੱਵਜਾ) ਪੁੱਤਰ ਦੀ ਰਖਵਾਲੀ ਕਰੀਂ ਅਤੇ ਫਿਰ ਆਪੋ ਆਪਣੇ ਰਸਤੇ ਚਲੇ ਗਏ। ਜੋ ਮਮਤਾ ਨੂੰ ਪੁੱਤਰ ਹੋਇਆ ਉਸ ਦਾ ਨਾਂ 'ਭਾਰਦੁਆਜ' ਰੱਖਿਆ ਗਿਆ। (ਸ੍ਰੀਮਦ ਭਗਵਤ ਸਕੰਧ 9 ਅਧਿਆਏ 20)"

**ਇੰਦਰ :** "ਜਦੋਂ ਅਹੱਲਿਆ ਦੀ ਇੰਦਰ ਨੇ ਭੋਗ ਨਾਲ ਤਸੱਲੀ ਕਰਵਾ ਦਿੱਤੀ ਤਾਂ ਉਸਨੇ (ਅਹੱਲਿਆ) ਉਸ ਨੂੰ ਜਾਣ ਲਈ ਕਿਹਾ। "ਓ ਸੁੰਦਰ ਛਾਤੀ ਦੇ ਉਭਾਰ (ਮੱਮਿਆਂ) ਵਾਲੀ ਔਰਤ, ਮੈਂ ਵੀ ਪੂਰੀ ਤਰ੍ਹਾਂ ਤਸੱਲੀ ਕਰ ਲਈ ਹੈ ਅਤੇ ਹੁਣ ਮੈਂ ਜਿਥੋਂ ਆਇਆ ਹਾਂ ਉਥੇ ਜਾ ਰਿਹਾ ਹਾਂ। (ਬਾਲਮੀਕ ਰਮਾਇਣ ਬਾਲ ਸਰਗ 48 ਸ਼ਲੋਕ 22)"

**ਚੰਦਰਮਾ :** ਤਰੀਭਵਨ ਜਿੱਤਣ ਤੋਂ ਬਾਦ ਚੰਦਰਮਾ ਨੇ ਰਾਜਿਸਆ ਯਜਨਾ ਕੀਤਾ ਅਤੇ ਜਬਰਦਸਤੀ ਆਪਣੇ ਗੁਰੂ ਬ੍ਰਹਾਸ਼ਪਤੀ ਦੀ ਪਤਨੀ (ਤਾਰਾਂ) ਨੂੰ ਖੋਹ ਲਿਆ। ਜਦੋਂ ਬ੍ਰਹਾਸਪਤੀ ਨੇ ਆਪਣੀ ਪਤਨੀ ਮੋੜਨ ਲਈ ਕਿਹਾ ਤਾਂ ਚੰਦਰਮਾਂ ਨੇ ਇਨਕਾਰ ਕਰ ਦਿੱਤਾ। ਇਸ ਕਰਕੇ ਫਿਰ ਦੇਵਾ ਸੁਰ ਯੁੱਧ ਹੋਇਆ। ਉਸ ਵਕਤ ਬ੍ਰਹਮਾਂ ਦੇ ਕਹਿਣ ਤੇ ਚੰਦਰਮਾ ਨੇ ਤਾਰਾਂ ਨੂੰ ਮੋੜ ਦਿੱਤਾ ਪਰ ਉਸ ਨੇ ਉਸ ਦੇ ਪੁੱਤਰ ਨੂੰ ਨਹੀਂ ਮੋੜਿਆ ਜੋ ਤਾਰਾਂ ਨੂੰ ਜਨਮਿਆ ਸੀ ਉਸ ਦਾ ਨਾਂ ਬੁੱਤਾ ਸੀ।" (ਸ੍ਰੀਮੱਦ ਭਗਵਤ ਸਕੰਧ 3 ਅਧਿਆਏ 14)

**ਵਿਸ਼ਵਾਮਿਤ੍ਰ :** "ਬ੍ਰਹਮਾਂ ਦੇ ਸਭ ਰਿਸ਼ੀਆਂ ਵਿਚੋਂ ਬੜਾ ਵਿਸ਼ਵਾਮਿਤ੍ਰ ਮੇਨਕਾ ਦੇ ਸਰੀਰ ਦੀ ਸੁੰਦਰਤਾ ਅਤੇ ਗੁਣ ਦੇਖ ਕੇ ਕਾਮ ਦੇਵ ਦਾ ਸ਼ਿਕਾਰ ਹੋ ਗਿਆ ਸੀ ਤਾਂ ਉਸ ਨੇ ਮੇਨਕਾਂ ਨਾਲ ਭੋਗ ਕਰਨ ਦੀ ਇੱਛਾ ਪ੍ਰਗਟ ਕੀਤੀ ਅਤੇ ਉਸ ਨੂੰ ਕਰੀਬ ਆਉਣ ਲਈ ਕਿਹਾ। ਇਸ ਖੁਸ਼ ਅਤੇ ਖ਼ੂਬਸੂਰਤ ਔਰਤ ਦੇ ਮਨ ਵਿਚ ਵੀ ਭੋਗ ਦੀ ਇੱਛਾ ਸੀ। ਉਹਨਾਂ ਦੋਹਾਂ ਨੇ ਇਕ ਦੂਸਰੇ ਨੂੰ ਬਹੁਤ ਦੇਰ ਲਈ ਮਾਣਿਆਂ, ਜਿਸ ਲਈ ਸਿਰਫ ਇਕ ਦਿਨ ਹੀ ਲੱਗਾ। ਕੁਝ ਸਮੇਂ ਤੋਂ ਬਾਦ ਮੇਨਕਾ ਨੇ ਇਕ ਸਪੁੱਤਰੀ ਨੂੰ ਜਨਮ ਦਿੱਤਾ ਜਿਸ ਦਾ ਨਾਮ ਸ਼ਕੁੰਤਲਾ ਰਖਿਆ ਗਿਆ। (ਮਹਾਂਭਾਰਤ ਆਸੀ ਪ੍ਰਵ ਅਧਿਆਏ 27)।

**ਵੇਦ ਵਿਆਸ :** "ਜਿਸ ਨੇ ਪੁਰਾਣ ਲਿਖੇ ਹਨ ਅਤੇ ਚੰਦਰ ਵੰਸ਼ ਦਾ ਮਾਲਕ ਹੈ ਉਸ ਨੇ ਇਕ ਵਾਰ ਵੇਸਵਾ ਗਰਤਾਸੀ ਨਾਲ ਭੋਗ ਕੀਤਾ ਉਸ ਨੂੰ ਕਾਮ ਦੇਵ ਦੇ ਨਸ਼ੇ ਨਾਲ ਆਦਰ ਅਤੇ ਅਪਮਾਨ ਸਭ ਕੁੱਝ ਭੁੱਲ ਲਿਆ । ਉਹ ਆਪਣੇ ਵੀਰਜ ਦੀ ਸ਼ਕਤੀ ਨੂੰ ਵੀ ਜਾਣ ਨਾ ਸਕਿਆ। ਉਸ ਸਮੇਂ ਉਸ ਦੀ ਅੱਗ ਵਿਚ ਆਪਣੇ ਖਾਲੀ ਹੱਥੀਂ ਭੋਗ ਕੀਤਾ, ਉਸ ਦਾ ਵੀਰਜ ਫਿਰ ਅਗਨੀ ਦੇ ਨਾਮ ਨਾਲ ਥੱਲੇ ਡਿਗਿਆ। ਉਹ ਉਸ ਦੇ ਡਿਗਦੇ ਨੂੰ ਜਾਣ ਨਾ ਸਕਿਆ ਅਤੇ ਹੱਥ ਨਾਲ ਭੋਗ ਮਾਣਦਾ ਰਿਹਾ ਉਸ ਤੋਂ ਬਹੁਤ ਖੂਬਸੂਰਤ ਸੁੱਕਾ ਨਾਮ ਦਾ ਪੁੱਤਰ ਪੈਦਾ ਹੋਇਆ।" (ਦੇਵੀ ਭਗਵਤ ਮਹਾਂ ਪੁਰਾਣ 1.10.31.34, 11.4.6.7)

**ਲਕਸ਼ਮੀ :** "ਲਕਸ਼ਮੀ ਵਿਸ਼ਨੂੰ ਦੀ ਪਤਨੀ ਸੀ ਜਿਸ ਨੂੰ ਖਾਲਸ ਅਤੇ ਪਵਿੱਤ੍ਰ ਕਿਹਾ ਜਾਂਦਾ ਹੈ।" "ਇੰਦਰ ਤਿੰਨ ਦੁਨੀਆਂ ਦਾ ਰਾਜਾ ਇਕ ਵਾਰ ਸ਼ਰਾਬੀ ਹੋਇਆ ਸੀ ਅਤੇ ਉਸ ਨੇ ਲਾਪਰਵਾਹ ਹੋ ਕੇ ਭੋਗ ਤ੍ਰਿਸ਼ਨਾ ਨਾਲ ਨਿਵੇਕਲੀ ਜਗ੍ਹਾ ਤੇ ਲਕਸ਼ਮੀ ਨਾਲ ਭੋਗ ਕੀਤਾ । ਇਕ ਵਾਰ ਲਕਸ਼ਮੀ ਇੰਦਰ ਨਾਲ ਮਗਨ ਸੀ ਅਤੇ ਉਸ ਨੇ ਦਰਬਾਸ਼ਾ ਰਿਸ਼ੀ ਦੀ ਵੀ ਪ੍ਰਵਾਹ ਨਹੀਂ ਸੀ ਕੀਤੀ ਤਾਂ ਇਸ ਗਰੂਰ ਵਿਚ ਦਰਬਾਸ਼ਾ ਰਿਸ਼ੀ ਨੇ ਵਿਸ਼ਨੂੰ ਨੂੰ ਦਸ ਦਿੱਤਾ ਸੀ।" "ਲਕਸ਼ਮੀ ਦਾ ਭਰਾ ਇਕ ਸਮੁੰਦਰੀ ਘੋੜਾ ਸੀ, ਜਿਸ ਦਾ ਨਾਂ ਅਸ਼ਵਾ ਸੀ ਉਸ ਤੇ ਲਕਸ਼ਮੀ ਮੋਹਿਤ ਹੋ ਗਈ ਸੀ ਇਸ ਲਈ ਉਸ ਨੇ ਇਕ ਸੁੰਦਰ ਘੋੜੀ ਦਾ ਰੂਪ ਧਾਰਨ ਕਰਕੇ ਅਸ਼ਵਾ ਯਾਣੀ ਆਪਣੇ ਸਕੇ ਭਰਾ ਨਾਲ ਭੋਗ ਕੀਤਾ । (ਦੇਵੀ ਭਗਵਤ ਪੁਰਾਣ)"

**ਦਰੋਪਤੀ :** "ਜਦੋਂ ਅਰਜਨ ਨੇ ਸਵੰਬਰ ਨੂੰ ਜਿੱਤ ਕੇ ਦਰੋਪਤੀ ਵਿਆਹ ਲਿਆਂਦੀ ਤਾਂ ਕਹਿੰਦੇ ਹਨ ਕਿ ਉਸ ਨੂੰ ਆਪਣੀ ਮਾਂ ਕੁੰਤੀ ਕੋਲ ਲੈ ਗਿਆ ਅਤੇ ਪੰਜੇ ਪਾਂਡੋ ਕਹਿਣ ਲੱਗੇ ਕਿ ਮਾਂ ਦੇਖ ਅਸੀਂ ਤੇਰੇ ਲਈ ਕੀ ਤੋਹਫਾ ਲੈ ਕੇ ਆਏ ਹਾਂ "ਕੁੰਤੀ ਉਸ ਵਕਤ ਝੋਂਪੜੀ ਵਿਚ ਸੀ ਇਸ ਕਰਕੇ ਉਸ ਨੂੰ ਦਿਖਾਈ ਤਾਂ ਕੁੱਝ ਨਹੀਂ ਦਿੱਤਾ ਪਰ ਪੰਜਾਂ ਪਾਂਡੋਆਂ ਦੀ ਆਵਾਜ਼ ਹੀ ਸੁਣੀ ਤਾਂ ਉਸ ਨੇ ਉੱਤਰ ਦਿੱਤਾ ਕਿ ਇਹ ਤੋਹਫਾ ਤੁਸੀਂ ਆਪਸ ਵਿਚ ਵੰਡ ਲਵੋ ਤਾਂ ਫਿਰ ਉਸ ਨੇ ਦੇਖ ਕੇ ਸੋਚਿਆ ਕਿ ਮੈਂ ਇਹ ਕੀ ਕਹਿ ਦਿੱਤਾ" ਇਸ ਤਰ੍ਹਾਂ ਦਰੋਪਤੀ ਪੰਜਾਂ ਪਾਂਡੋਆਂ ਦੀ ਹੀ ਪਤਨੀ ਬਣ ਗਈ। (ਮਹਾਂਭਾਰਤ, ਆਦਿ ਪਰਵ ਅਧਿਆਏ, 192)" ।

ਹਿੰਦੂ ਮਜ਼ਹਬ ਦੇ ਕਰੋੜਾਂ ਦੇਵਤੇ ਹਨ ਅਤੇ ਉਸ ਦੇ ਨਾਲ ਨਾਲ ਕਰੋੜਾਂ ਹੀ ਇਸ ਤਰ੍ਹਾਂ ਦੇ ਸ਼ਲੋਕ ਹਨ ਜੋ ਕਿ ਇਹਨਾਂ ਦੀ ਸਦਾਚਾਰਕ ਅਪਵਿੱਤ੍ਰਤਾ ਦੀ ਹਾਮੀ ਭਰਦੇ ਹਨ। ਦੇਵਤਿਆਂ ਦਾ ਔਰਤ ਨੂੰ ਦੇਖਦਿਆਂ ਹੀ ਅਤੇ ਦੇਵੀਆਂ ਦਾ ਮਰਦ ਨੂੰ ਦੇਖਦਿਆਂ ਹੀ ਕਾਮ ਚਲ ਜਾਂਦਾ ਸੀ ਅਤੇ ਸੋਮ ਰਸ ਦੇ ਪਿਆਲੇ ਚਾੜ ਚਾੜ ਕੇ ਹਮੇਸ਼ਾ ਚੜ੍ਹਦੀ ਕਲਾ ਵਿਚ ਹੀ ਰਹਿੰਦੇ ਸਨ। ਇਸ ਕਰਕੇ ਉਨ੍ਹਾਂ ਨੂੰ ਵਿਸ਼ਈ ਅਤੇ ਨਸ਼ਈ ਤੋਂ ਇਲਾਵਾ ਕੀ ਕਿਹਾ ਜਾ ਸਕਦਾ ਹੈ? ਦੇਵੀ ਦੇਵਤਿਆਂ ਨੇ ਹਰ ਮਨਭਾਉਂਦੀ ਖੂਬਸੂਰਤ ਔਰਤ ਜਾਂ ਆਦਮੀ ਨਾਲ ਭੋਗ ਕਰਨ ਦਾ ਅਧਿਕਾਰ ਸਿਰਫ ਆਪ ਹੀ ਨਹੀਂ ਰਖਿਆ ਸਗੋਂ ਆਮ ਜਨਤਾ ਨੂੰ ਵੀ ਇਹੋ ਸਿੱਖਿਆ ਦਿੱਤੀ ਹੈ ਕਿ ਔਰਤ ਨੂੰ ਆਪਣੇ ਪਤੀ ਤੋਂ ਇਲਾਵਾ ਦੂਸਰੇ ਆਦਮੀ ਨਾਲ ਅਤੇ ਪਤੀ ਨੂੰ ਆਪਣੀ ਪਤਨੀ ਤੋਂ ਇਲਾਵਾ ਦੂਸਰੀ ਔਰਤ ਨਾਲ ਭੋਗ ਕਰਨ ਵਿਚ ਕੋਈ ਬੁਰਿਆਈ ਨਹੀਂ ਹੈ। ਬੱਚੇ ਜ਼ਿੰਨੇ ਵੀ ਹੋ ਸਕਦੇ ਹਨ ਪੈਦਾ ਕਰੋ। ਦੂਜਰੇ ਪਾਸੇ ਅੱਜ ਦੇ ਸਿਆਸੀ ਆਗੂ ਭਾਰਤ ਵਿਚ ਵੱਧ ਰਹੀ ਜੰਨ ਸੰਖਿਆ ਬਾਰੇ ਬੜੀ ਪ੍ਰੇਸ਼ਾਨੀ ਪ੍ਰਗਟ ਕਰ ਰਹੇ ਹਨ। ਸੰਜੇ ਗਾਂਧੀ ਨੂੰ ਤਾਂ ਇਸ ਨੂੰ ਰੋਕਣ ਲਈ ਇਹ ਬਿਉਂਤ ਸੁੱਝੀ ਕਿ ਤਮਾਮ ਲੋਕਾਂ ਦੀ ਜ਼ਬਰਦਸਤੀ ਨੱਸਬੰਦੀ ਕਰ ਦਿਉ ਇਸ ਪ੍ਰੋਗਰਾਮ ਅਨੁਸਾਰ ਕਰੋੜਾਂ ਦੀ ਤਦਾਦ ਨਾਲ ਕੀ ਵਿਆਹੇ, ਕੀ ਅਣਵਿਆਹੇ, ਕੀ ਔਲਾਦ ਵਾਲੇ, ਕੀ ਬੇਔਲਾਦ, ਕੀ ਬੁੱਢੇ ਕੀ ਜਵਾਨ, ਅਤੇ ਇਥੋਂ ਤਕ ਕਿ ਨਾਬਾਲਗਾਂ (ਬੱਚਿਆਂ) ਦੀ ਵੀ ਨਸਬੰਦੀ ਕਰ ਦਿੱਤੀ ਗਈ। ਹਰ ਇਕ ਆਦਮੀ ਜਿਸ ਦੀ ਬੁੱਧੀ ਕੰਮ ਕਰਦੀ ਹੈ ਅਤੇ ਜੋ ਕਿਸੇ ਧਾਰਮਿਕ ਸਿਧਾਂਤ ਦਾ ਗੁਲਾਮ ਨਹੀਂ ਉਹ ਜਾਣਦਾ ਹੈ ਕਿ ਜਿਆਦਾ ਬੱਚੇ ਪੈਦਾ ਕਰਨਾ ਇਕ ਆਤਮਿਕ ਬੋਝ ਹੀ ਨਹੀਂ ਸਗੋਂ ਗੁਨਾਹ ਹੈ ਪਰ ਜੋ ਆਦਮੀ ਧਾਰਮਿਕ ਗੁਲਾਮੀ ਦਾ ਜੀਵਨ ਜੀਅ ਰਹੇ ਹਨ ਉਹ ਇਸ ਨੂੰ ਪ੍ਰਮਾਤਮਾ ਦੀ ਦਾਤ ਮੰਨਦੇ ਹਨ ਇਸ ਲਈ ਉਹ ਇਸ ਦੀ ਰੋਕ ਥਾਮ ਲਈ ਉਹ ਕਦਮ ਉਠਾਉਣ ਲਈ ਤਿਆਰ ਨਹੀਂ ਜਿਸ ਦੇ ਨਾਲ ਉਹਨਾਂ ਦੇ ਧਾਰਮਿਕ ਸਿਧਾਂਤ ਨੂੰ ਕੋਈ ਠੇਸ ਪਹੁੰਚੇ। ਇਸ ਬਾਰੇ ਕੌਣ ਨਹੀਂ ਜਾਣਦਾ ਕਿ ਭਾਰਤੀ ਲੋਕ ਭੁੱਖੇ ਤਾਂ ਭਾਵੇਂ ਮਰ ਜਾਣ ਪਰ ਧਾਰਮਿਕ ਸੰਸਕਾਰਾਂ ਨੂੰ ਜ਼ਰੂਰ ਪੂਰਾ ਕਰਨਗੇ ਅਤੇ ਜਿਸ ਰੀਤੀ ਨੂੰ ਧਰਮ ਅਤੇ ਦੇਵੀ ਦੇਵਤਿਆਂ ਦਾ ਅਸ਼ੀਰਵਾਦ ਹੋਵੇ, ਉਸ ਨੂੰ ਛੱਡਣਾ ਤਾਂ ਪ੍ਰਮਾਤਮਾ ਤੋਂ ਬੇਮੁਖ ਹੋਣ ਵਾਲੀ ਗੱਲ ਹੈ ਕਿਉਂਕਿ ਜ਼ਿਆਦਾ ਬੱਚੇ ਪੈਦਾ ਕਰਨਾ ਤਾਂ ਧਾਰਮਿਕ ਸਿਖਿਆਵਾਂ ਦਾ ਹੀ

ਪਾਲਣ ਕਰਨਾ ਹੈ। ਜਿਵੇਂ "ਓ ਆਦਮੀ-ਔਰਤ ਤੁਹਾਨੂੰ 10 ਪੁੱਤਰ ਪੈਦਾ ਕਰਨੇ ਚਾਹੀਦੇ ਹਨ। ਬੇਸ਼ਕ ਵਿਚਕਾਰ ਵਿਚ ਦਰਜਨਾਂ ਲੜਕੀਆਂ ਕਿਉਂ ਨਾ ਹੋ ਜਾਣ। ਜੇਕਰ ਤੁਹਾਡਾ ਪਤੀ ਜਾਂ ਪਤਨੀ ਮਰ ਚੁੱਕੀ ਹੈ ਤਾਂ ਕਿਸੇ ਦੂਸਰੇ ਆਦਮੀ ਜਾਂ ਔਰਤ ਨਾਲ ਆਪਣੇ ਸਬੰਧ ਪੈਦਾ ਕਰਕੇ ਬੱਚੇ ਪੈਦਾ ਕਰੋ। ਜੇਕਰ ਉਹ ਵੀ ਔਰਤ ਜਾਂ ਮਰਦ ਮਰ ਜਾਂਦਾ ਹੈ ਜਾਂ ਸਖਤ ਬਿਮਾਰ ਹੋ ਜਾਵੇ ਤਾਂ ਫਿਰ ਕਿਸੇ ਹੋਰ ਨਾਲ ਅੱਟੀ ਸੱਟੀ ਲਾਓ ਅਤੇ ਇਸ ਤਰ੍ਹਾਂ ਤੁਸੀਂ ਇਕ ਦੂਸਰੇ ਕੋਲ ਜਾਣ ਦੀ ਵਿਧੀ ਅਨੁਸਾਰ ਇਕ ਤੋਂ ਗਿਆਰਾਂ ਸਾਥੀ ਅਪਨਾ ਸਕਦਾ ਹੈ।" (ਰਿਗ ਵੇਦ 10-85-45)

ਇਹ 10 ਪੁੱਤਰ ਪੈਦਾ ਕਰਨ ਲਈ ਤਰ੍ਹਾਂ ਤਰ੍ਹਾਂ ਦੇ ਸਾਥੀ ਚੁਣਨ ਦੇ ਹੁੱਕਮਨਾਮੇ ਸਿਰਫ ਸਾਥੀ ਮਰ ਜਾਣ ਕਰਕੇ ਜਾਂ ਬਿਮਾਰ ਹੋ ਜਾਣ ਤਕ ਹੀ ਸੀਮਤ ਨਹੀਂ ਸਗੋਂ ਘਰੋਂ ਗੈਰਹਾਜਰ ਹੋਣ ਤੱਕ ਵੀ ਮਾਰ ਕਰਦੇ ਹਨ।

"ਜੇਕਰ ਪਤੀ ਵਿਦੇਸ਼ ਨੂੰ ਗਿਆ ਹੋਇਆ ਹੋਵੇ, ਤਾਂ ਪਤਨੀ ਨੂੰ 8 ਸਾਲ ਦਾ ਇੰਤਜ਼ਾਰ ਕਰਨਾ ਚਾਹੀਦਾ ਹੈ, ਜੇਕਰ ਉਹ ਵਿਦਿਆ ਜਾਂ ਯੱਸ਼ ਪ੍ਰਾਪਤ ਕਰਨ ਗਿਆ ਹੋਇਆ ਹੋਵੇ, ਤਾਂ ਪਤਨੀ ਨੂੰ 6 ਸਾਲ ਲਈ ਇੰਤਜਾਰ ਕਰਨਾ ਚਾਹੀਦਾ ਹੈ, ਜੇਕਰ ਉਹ ਸਰਮਾਇਆ ਕਮਾਉਣ ਲਈ ਗਿਆ ਹੋਇਆ ਹੋਵੇ, ਤਾਂ ਫ਼ਿਰ ਉਸ ਨੂੰ ਸਿਰਫ ਤਿੰਨ ਸਾਲ ਲਈ ਇੰਤਜਾਰ ਕਰਨਾ ਚਾਹੀਦਾ ਹੈ। ਜੇਕਰ ਉਹ ਇਸ ਨੀਯਤ ਸਮੇਂ ਵਿੱਚ ਵਾਪਿਸ ਨਹੀਂ ਆਉਂਦਾ ਤਾਂ ਪਤਨੀ ਨਿਯੋਗ (ਆਪਣੇ ਤੋਂ ਇਲਾਵਾ ਦੂਸਰੇ ਮਰਦ ਨਾਲ ਭੋਗ ਕਰਨਾ) ਕਰਨ ਦਾ ਪੂਰਨ ਹੱਕ ਰੱਖਦੀ ਹੈ। ਮਿਸਾਲ ਵਜੋਂ ਉਹ ਗਿਆਰਾਂ ਵੱਖ ਵੱਖ ਆਦਮੀਆਂ ਨਾਲ ਭੋਗ ਕਰ ਸਕਦੀ ਹੈ। ਉਹ ਕਾਮ ਇੰਦਰੀਆਂ ਦਾ ਅਨੰਦ ਮਾਣ ਸਕਦੀ ਹੈ ਅਤੇ ਬੱਚੇ ਪੈਦਾ ਕਰ ਸਕਦੀ ਹੈ। ਆਪਣੇ ਵਾਸਤੇ ਅਤੇ ਉਸ ਆਦਮੀ ਜਾਂ ਆਦਮੀਆਂ ਲਈ ਜਿਨ੍ਹਾਂ ਨਾਲ ਉਸ ਨੇ ਭੋਗ ਕੀਤਾ ਹੋਵੇ। ਆਦਮੀ ਜਾਂ ਆਦਮੀਆਂ ਲਈ ਬੱਚੇ ਪੈਦਾ ਕਰਨੇ ਅਤੀ ਜਰੂਰੀ ਹਨ। ਜੇਕਰ ਇਸ ਤਕਲੀਫ ਲਈ ਆਪਣੇ ਸਾਥੀ ਨੂੰ ਪੈਸੇ ਦਿੱਤੇ ਗਏ ਹੋਣ ਤਾਂ ਉਸਦੇ ਪਤੀ ਨੂੰ ਉਨ੍ਹਾਂ ਬੱਚਿਆਂ ਦੀ ਦੇਖ ਭਾਲ ਕਰਨੀ ਹੋਵੇਗੀ ਜਿਹੜੇ ਉਸ ਦੀ ਗੈਰਹਾਜਰੀ ਵਿੱਚ ਬਣਾਏ ਗਏ ਹੋਣ। ਇਹ ਸਭ ਧਾਰਮਿਕ ਅਤੇ ਪਵਿੱਤਰ ਸੰਸਕਾਰ ਹਨ।" (ਮਨੂੰ ਸਿਮਰਿਤੀ)

ਲੋਕਾਂ ਦੀ ਜਬਰੀ ਨੱਸਬੰਦੀ ਕਰਨ ਨਾਲ ਤਾਂ ਕੁੱਝ ਆਦਮੀ ਉਤਪਾਦਨਸ਼ੀਲ

ਤੋਂ ਰਹਿਤ ਹੋ ਜਾਣਗੇ ਪਰ ਹਿੰਦੂ ਗਰੰਥ ਤਾਂ ਔਰਤਾਂ ਨੂੰ ਦੂਸਰੇ ਆਦਮੀ ਦੀ ਸਹਾਇਤਾ ਲੈਣ ਲਈ ਪ੍ਰੇਰਦੇ ਹਨ ਇਸ ਲਈ ਜ਼ਬਰੀ ਨਸਬੰਦੀ ਜਨ ਸੰਖਿਆ ਘਟਾਉਣ ਦਾ ਸਹੀ ਤਰੀਕਾ ਨਹੀਂ ਪਰ ਜੇਕਰ ਸਹੀ ਇਲਾਜ ਹੈ ਤਾਂ ਉਹ ਇਹ ਹੈ ਕਿ ਇਸ ਹਿੰਦੂ ਸਿਧਾਂਤ ਨੂੰ ਜੋ ਇਸ ਤਰ੍ਹਾਂ ਦੇ ਬੇਹੂਦਾ ਰਸਮਾਂ ਜਾਂ ਵਿਧੀਆਂ ਦਾ ਪ੍ਰਚਾਰ ਕਰਦਾ ਹੈ ਉਸ ਨੂੰ ਲੋਕਾਂ ਵਿੱਚ ਨੰਗਾ ਕਰਨ ਦੀ ਲੋੜ ਹੈ ਅਤੇ ਪ੍ਰੋਹਿਤ ਜੋ ਇਨ੍ਹਾਂ ਵਲੋਂ ਸਿਖਾਏ ਗਏ ਅੰਧ ਵਿਸ਼ਵਾਸ਼ ਦਾ ਖੱਟਿਆ ਖਾ ਰਿਹਾ ਹੈ ਉਸ ਦੇ ਮੂੰਹ ਵਿੱਚ ਲਗਾਮ ਦੇਣ ਦੀ ਲੋੜ ਹੈ। ਇਸ ਦੀ ਲੋਕਾਂ ਵਿੱਚ ਖੂਬ ਭੰਡੀ ਕਰਨੀ ਚਾਹੀਦੀ ਹੈ ਕਿਉਂਕਿ ਜਦ ਤਕ ਇਹ ਸਿਖਿਆਵਾਂ ਜਾਂ ਹੁਕਮਨਾਮੇ ਭਾਰਤੀ ਲੋਕਾਂ ਦਾ ਸਤਿਕਾਰ ਮਾਣ ਬਣੇ ਰਹਿਣਗੇ ਤੱਦ ਤਕ ਭਾਰਤ ਦੀ ਜਨ ਸੰਖਿਆ ਵੀ ਘਟਣੀ ਅਸੰਭਵ ਹੈ ਅਤੇ ਊਚ ਨੀਚ, ਭਰਿਸ਼ਟਾਚਾਰ ਅਤੇ ਵੰਡ ਦੀ ਪਰਿਕਲਪਨਾ ਵੀ ਕਮਜ਼ੋਰ ਨਹੀਂ ਪੈ ਸਕਦੀ। ਇਸ ਘਟੀਆ ਦਰਸ਼ਨ ਨੇ ਲੋਕਾਂ ਨੂੰ ਸਦਾਚਾਰੋਂ ਸੱਖਣੇ, ਵਿਸ਼ੱਈ ਅਤੇ ਨਿਸ਼ਈ ਬਣਾ ਦਿੱਤਾ ਹੈ। ਇਥੇ ਹੀ ਬਸ ਨਹੀਂ ਸਗੋਂ ਭਰਾ ਭਰਾ ਦਾ ਦੁਸ਼ਮਣ ਬਣ ਰਿਹਾ ਹੈ ਜਦੋਂ ਉਸ ਦੀ ਪਤਨੀ ਪ੍ਰੋਹਿਤ ਦੀ ਜੱਕੜ ਵਿੱਚ ਆ ਕੇ ਹੁਕਮਨਾਮੇ ਅਨੁਸਾਰ ਬੱਚੇ ਪੈਦਾ ਕਰਨ ਦੇ ਲਾਲਚ ਵਿੱਚ ਜਾਂ ਭੋਗ ਕਰਨ ਦੇ ਲਾਲਚ ਵਿੱਚ ਉਸ ਦੇ ਭਰਾ ਜਾਂ ਕਿਸੇ ਹੋਰ ਆਦਮੀ ਨੂੰ ਤਨ ਲਾਉਂਦੀ ਹੈ। "ਜੇਕਰ ਇਸਤ੍ਰੀ ਨੂੰ ਸੰਤਾਨ ਨਾ ਪੈਦਾ ਹੋਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਕਿਸੇ ਸਵਾਮੀ ਜਾਂ ਧਾਰਮਿਕ ਗੁਰੂ ਤੋਂ ਆਗਿਆ ਲੈ ਕੇ ਆਪਣੇ ਦਿਉਰ ਜਾਂ ਪਿੰਡ ਦੇ ਕਿਸੇ ਹੋਰ ਆਦਮੀ ਨਾਲ ਭੋਗ ਕਰਕੇ ਪੈਦਾ ਕਰੇ।" (ਮਨੂੰ ਸਿਮਰਿਤੀ 1.51)

ਇਹ ਸਵਾਮੀ ਜਾਂ ਸਾਧ ਜਾਂ ਗੁਰੂ ਅਸੀਂ ਸਭ ਜਾਣਦੇ ਹਾਂ ਕਿ ਇਸ ਨੇਕ ਕੰਮ ਦੀ ਇਜਾਜ਼ਤ ਤਾਂ ਜਰੂਰ ਦੇ ਦੇਣਗੇ ਪਰ ਰਿਸ਼ਵਤ ਤੋਂ ਬਿਨਾ ਨਹੀਂ। ਖੈਰ ਮਨੂੰ ਜੀ ਨੇ ਇਨ੍ਹਾਂ ਨਿਖੱਟੂਆਂ ਦੀ ਇਜਾਜ਼ਤ ਤਾਂ ਬਹੁਤ ਲੋੜੀਂਦੀ ਸਮਝੀ ਹੈ। ਪਰ ਉਸ ਬਦਨਸੀਬ ਪਤੀ ਦੀ ਇਜਾਜਤ ਦੀ ਕੋਈ ਲੋੜ ਨਹੀਂ ਸਮਝੀ ਜਿਸ ਨੇ ਇਸ ਕਲੰਕ ਦੇ ਬੱਚੇ ਪਾਲਣੇ ਹਨ। ਕੀ ਇਹ ਜਰੂਰੀ ਹੈ ਕਿ ਸੰਤਾਨ ਪੈਦਾ ਨਾ ਹੋ ਸਕਣਾ ਹਮੇਸ਼ਾ ਆਦਮੀ ਦੀ ਹੀ ਕਮਜ਼ੋਰੀ ਹੁੰਦੀ ਹੈ ? ਇਸ ਤਰ੍ਹਾਂ ਦੀਆਂ ਸਿਖਿਆਵਾਂ ਦਾ ਪਾਲਣ ਕਰਕੇ ਭਾਰਤ ਕਿਸ ਤਰ੍ਹਾਂ ਸਦਾਚਾਰਕ ਤੇ ਪਵਿੱਤਰਤਾ ਦਾ ਦਰਜਾ ਪਾ ਸਕਦਾ ਹੈ ਜਦ ਕਿ ਹਰ ਸਵਰਣ ਜਾਤੀ ਦਾ ਆਦਮੀ ਆਪਣੇ ਤੋਂ ਨੀਚੀ ਜਾਤੀ

ਦੀਆਂ ਸਭ ਔਰਤਾਂ ਨੂੰ ਆਪਣੀਆਂ ਤੀਵੀਆਂ ਬਰਾਬਰ ਸਮਝਦਾ ਹੈ। ਜਿਵੇਂ ਪਹਿਲੇ ਵੀ ਲਿਖਿਆ ਗਿਆ ਹੈ।

"ਸ਼ੂਦਰ ਔਰਤ ਹੀ ਸਿਰਫ ਸ਼ੂਦਰ ਦੀ ਪਤਨੀ ਹੋ ਸਕਦੀ ਹੈ। ਸ਼ੂਦਰਨੀ ਅਤੇ ਉਸ ਦੀ ਆਪਣੀ ਜਾਤੀ ਦੀ ਵੈਸ਼ਨੀ ਦੋਨੋਂ ਵੈਸ਼ ਦੀਆਂ ਪਤਨੀਆਂ ਹਨ, ਦੋਨੋਂ ਸ਼ੂਦਰਨੀ—ਵੈਸ਼ਨੀ ਅਤੇ ਉਸ ਦੀ ਆਪਣੀ ਜਾਤੀ ਦੀ ਕਸ਼ੱਤਰਨੀ ਤਿੰਨੇ ਹੀ ਕਸ਼ੱਤਰੀ ਦੀਆਂ ਪਤਨੀਆਂ ਹਨ। ਉਹ ਤਿੰਨੇ ਹੀ ਸ਼ੂਦਰਨੀ, ਵੈਸ਼ਨੀ, ਕਸ਼ੱਤ੍ਰਨੀ ਅਤੇ ਉਸ ਦੀ ਆਪਣੀ ਜਾਤੀ ਦੀ ਔਰਤ (ਬ੍ਰਾਹਮਣੀ), ਇਹ ਚਾਰੇ ਹੀ ਬ੍ਰਾਹਮਣ ਦੀਆਂ ਪਤਨੀਆਂ ਹਨ।" (ਮਨੂੰ ਸਿਮਰਿਤੀ)

ਹੇਠ ਕੁੱਝ ਕੁ ਐਸੀਆ ਪ੍ਰਾਰਥਨਾਵਾਂ ਦਰਜ ਹਨ ਜਿਨ੍ਹਾਂ ਤੋਂ ਇਹ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਵੈਦਿਕ ਲੋਕ ਕਿੰਨੇ ਕੁ ਕਾਮ ਦੇਵ ਦੇ ਗੁਲਾਮ ਸਨ।

"ਦੇਵੀ ਊਸ਼ਾ ਔਰਤ ਦੇ ਰੂਪ ਵਿੱਚ ਮਾਹਵਾਰੀ ਤੋਂ ਬਾਦ ਕਾਮ ਦੇਵ ਵਲੋਂ ਦੁੱਖੀ ਹੋਣ ਕਾਰਨ ਅਗੇ ਵਧੀ ਅਤੇ ਆਪਣੇ ਪਤੀ ਕੋਲ ਗਈ।"
(ਰਿਗ ਵੇਦ 1.24.7)

"ਓ ਜੱੜੀ ਬੂਟੀ ਮੈਂ ਤੈਨੂੰ ਜੜ੍ਹਾਂ ਤੋਂ ਪੁੱਟਦਾ ਹਾਂ ਤਾਂ ਕਿ ਤੂੰ ਮੇਰੇ ਲਿੰਗ ਨੂੰ ਜੋਸ਼ੀਲਾ ਬਣਾ ਸਕੇਂ ਜਿਸ ਤਰ੍ਹਾਂ ਤੂੰ ਵਰਣੂ ਨਾਲ ਕੀਤਾ ਹੈ ਜੋ ਮਰਦਾਨਗੀ ਤੋਂ ਖਾਲੀ ਸੀ।" (ਅਥਰਵ ਵੇਦ 4.4.1)

"ਓ ਅਗਨੀ ਦੇਵਤਾ, ਓ (ਸੂਰਜ), ਓ ਸਰਸਵਤੀ ਅਤੇ ਓ ਮਹਾਦੇਵ ਤੁਸੀਂ ਇਸ ਆਦਮੀ ਦਾ ਲਿੰਗ ਕਮਾਨ ਦੀ ਅੱਕੜਾਂਦ ਦੀ ਤਰ੍ਹਾਂ ਬਣਾ ਦਿਓ।"
(ਅਥਰਵ ਵੇਦ 4.4.6)

"ਹੇ ਪ੍ਰਮਾਤਮਾ ਘੋੜੇ ਦੀ ਮਰਦਾਨਗੀ ਬਖਸ਼ ਦੇ ਖੱਚਰ, ਬੱਕਰਾ, ਬਲਦ ਅਤੇ ਭੇਡੂ ਦੀ ਮਰਦਾਨਗੀ ਇਸ ਆਦਮੀ ਦੇ ਲਿੰਗ ਉਪਰ ਬਖਸ਼ ਦੇ।"
(ਅਥਰਵ ਵੇਦ 4.4.8)

"ਓ ਕੁਆਰੀ ਲੜਕੀ ਤੇਰੀ ਛਾਤੀ ਦੇ ਉਭਾਰ ਹੁਣ ਕਾਫੀ ਉੱਭਰ ਚੁਕੇ ਹਨ। ਹੁਣ ਤੂੰ ਬੱਚੀ ਨਹੀਂ ਰਹੀ ਜੋ ਕਿ ਤੂੰ ਆਪਣੇ ਆਪ ਨੂੰ ਸਮਝ ਰਹੀ ਹੈ। ਇਹ ਛਾਤੀ ਦੇ ਉਭਾਰ ਆਦਮੀਆਂ ਲਈ ਪਿਆਰ ਕਰਨ ਵਾਸਤੇ ਹਨ। ਤੇਰੀ ਮਾਂ

ਹੁਣ ਆਪਣੀ ਛਾਤੀ ਦੇ ਉਭਾਰ ਆਦਮੀਆਂ ਅਗੇ ਹਾਜਰ ਨਹੀਂ ਕਰ ਸਕਦੀ ਕਿਉਂਕਿ ਉਹ ਹੁਣ ਢਿਲੇ ਪੈ ਚੁੱਕੇ ਹਨ। ਕੀ ਤੂੰ ਝਿੱੜਕਾਂ ਖਾਣ ਤੋਂ ਬਿਨਾਂ ਆਪਣੀ ਜਗ੍ਹਾ ਤੇ ਨਹੀਂ ਆਵੇਂਗੀ ? ਤੂੰ ਜਾਂ ਬੈਠ ਸਕਦੀ ਹੈਂ ਜਾਂ ਲੰਮੀ ਪੈ ਸਕਦੀ ਹੈ ਇਸ ਕੰਮ (ਭੋਗ) ਲਈ ਇਹ ਤੇਰੇ ਉਤੇ ਹੈ।" (ਅਥਰਵ ਵੇਦ 20. 133. 1.4)

"ਪ੍ਰਮਾਤਮਾ ਪੂਛਾ ਉਸ ਚੰਗੀ ਔਰਤ ਦੀ ਪ੍ਰਸੰਸਾ ਕਰਦਾ ਹੈ ਜੋ ਆਪਣੇ ਪੱਟ ਸਿਧੇ ਕਰਕੇ ਰੱਖੇ ਅਤੇ ਜਿਨ੍ਹਾਂ ਉਪਰ ਅਸੀਂ (ਬ੍ਰਾਹਮਣ) ਆਪਣਾ ਲਿੰਗ ਫੇਰ ਸਕਦੇ ਹਾਂ।" (ਅਥਰਵ ਵੇਦ 14.2.38)

ਇਸ ਬ੍ਰਾਹਮਣਵਾਦੀ ਸਿਧਾਂਤ ਨੇ ਤਾਂ ਧੀ, ਭੈਣ ਨਾਲ ਵੀ ਵਿਸ਼ਾ ਕਰਨਾ ਮਨ੍ਹਾਂ ਨਹੀਂ ਕੀਤਾ ਸਗੋਂ ਅਜਿਹਾ ਕਰਨ ਦੀ ਪ੍ਰੇਰਨਾ ਦਿੱਤੀ ਹੈ। ਪਿਤਾ ਵਲੋਂ ਧੀ ਨੂੰ ਹੀ ਗਰਭ ਕਰ ਦਿਤਾ ਗਿਆ ਹੈ। (ਅਥਰਵ ਵੇਦ 9.10.12)

"ਮੇਰਾ ਭਰਾ ਯੱਮ ਬੜਾ ਬੁਰਾ ਹੈ ਜਿਹੜਾ ਆਪਣੀ ਭੈਣ ਨਾਲ ਭੋਗ ਨਹੀਂ ਕਰਦਾ। ਮੈਂ ਇਹ ਇਸ ਕਰਕੇ ਕਹਿ ਰਹੀ ਹਾਂ ਕਿਉਂਕਿ ਕਾਮ ਦੇਵ ਮੈਨੂੰ ਅਜਿਹਾ ਕਹਿਣ ਲਈ ਪ੍ਰੇਰ ਰਿਹਾ ਹੈ ਇਸ ਕਰਕੇ ਐ ਮੇਰੇ ਭਰਾ ਆ ਮੇਰੇ ਨਾਲ ਭੋਗ ਕਰ।"

(ਰਿਗ ਵੇਦ 10.10.11)

ਜੇਕਰ ਕੋਈ ਸਫਲਤਾ ਦਾ ਚਾਹਵਾਨ ਹੈ ਤਾਂ ਉਸ ਨੂੰ ਹੇਠ ਲਿਖੇ ਜਾਨਵਰਾਂ ਨਾਲ ਭੋਗ ਕਰਨਾ ਚਾਹੀਦਾ ਹੈ।

"ਓ ਆਦਮੀਓ ਬੱਕਰੀ ਆਦਿ ਨਾਲ ਭੋਗ ਕਰੋ। ਇਹ ਤੁਹਾਡੇ ਜਿਸਮ ਦੀ ਜ਼ਰੂਰੀ ਹਵਾ ਨੂੰ ਠੀਕ ਕਰਦੀ ਹੈ, ਜਿਹੜੀ ਹਵਾ ਤੁਹਾਡੇ ਵਿਚੋਂ ਦੀ ਥੱਲੇ ਨੂੰ ਜਾਂਦੀ ਹੈ ਅਤੇ ਗੁਦਾਂ ਵਿਚੋਂ ਦੀ ਬਾਹਰ ਨਿੱਕਲਦੀ ਹੈ। ਮਿੱਠੇ ਬੋਲ ਬੋਲਣ ਲਈ ਭੇਡੂ ਦੇ ਨਾਲ ਭੋਗ ਕਰੋ ਅਤੇ ਜੇਕਰ ਕੋਈ ਦੁਨਿਆਵੀ ਸਫਲਤਾ ਹਾਸਲ ਕਰਨਾ ਚਾਹੁੰਦਾ ਹੋਵੇ ਤਾਂ ਉਸ ਨੂੰ ਬੱਲਦ ਦੇ ਨਾਲ ਭੋਗ ਕਰਨਾ ਚਾਹੀਦਾ ਹੈ।

(ਆਯੁਰ ਵੇਦ 21.60)

ਬਲੀ ਦੀ ਰਸਮ ਸਮੇਂ ਜਾਂ ਕਿਸੇ ਹੋਰ ਧਾਰਮਿਕ ਸੰਸਕਾਰ ਦੀ ਇਕੱਤ੍ਰਤਾ ਸਮੇਂ ਜੋ ਪ੍ਰੋਹਿਤ ਅਤੇ ਔਰਤਾਂ ਵਿਚਕਾਰ ਮਖੌਲ ਜਾਂ ਮਜਾਕ ਚਲਦਾ ਹੈ ਉਹ ਵੀ ਕਾਮ ਨੂੰ ਉਕਸਾਉਣ ਲਈ ਹੀ ਕੀਤਾ ਜਾਂਦਾ ਹੈ। ਜਿਵੇਂ-ਪ੍ਰੋਹਿਤ ਔਰਤਾਂ ਨੂੰ ਸੰਬੋਧਨ ਕਰ ਕੇ ਕਹਿੰਦਾ ਹੈ "ਜਦੋਂ ਔਰਤ ਤੁਰਦੀ ਹੈ ਉਦੋਂ ਉਸ ਦੀ ਭੱਗ ਹੱਲ ਹੱਲ ਦੀ ਆਵਾਜ਼ ਦੇਂਦੀ ਹੈ ਜਿਵੇਂ ਕਿ ਚਿੜੀ ਚੀਂ ਚੀਂ ਕਰਦੀ ਹੈ ਅਤੇ

ਜਦੋਂ ਲਿੰਗ ਉਸ ਵਿੱਚ ਵੜਦਾ ਹੈ ਉਸ ਵਕਤ ਉਹ ਗਲ, ਗਲ ਦੀ ਆਵਾਜ਼ ਦਿੰਦੀ ਹੈ ਅਤੇ ਆਪਣੇ ਆਪ ਵਿਚ ਵੀਰਜ ਨੂੰ ਸਮਾ ਜਾਂਦੀ ਹੈ'' (ਅਯੁਰ ਵੇਦ 23.22) ਉਸ ਦੇ ਜਵਾਬ ਵਿੱਚ ਔਰਤਾਂ ਵੀ ਉਸ ਨੂੰ ਇਸ ਪ੍ਰਕਾਰ ਜ਼ਵਾਬ ਦੇਂਦੀਆਂ ਹਨ। ''ਓ ਪ੍ਰੋਹਿਤਾ ਤੇਰਾ ਮੂੰਹ ਹੱਲ ਹੱਲ ਦੀ ਆਵਾਜ਼ ਦੇਂਦਾ ਹੈ ਜਦੋਂ ਤੂੰ ਮੂੰਹ ਖੋਲ ਕੇ ਬੋਲਦਾ ਹੈ ਅਤੇ ਤੇਰਾ ਲਿੰਗ ਵੀ ਤੇਰੇ ਮੂੰਹ ਵਰਗਾ ਹੀ ਹੈ ਕਿਉਂਕਿ ਉਸ ਦੇ ਸਿਰ ਵਿੱਚ ਵੀ ਗਲੀ ਹੈ ਇਸ ਕਰਕੇ ਸਾਡੇ ਨਾਲ ਤੂੰ ਗੱਲ ਨਾ ਕਰ।'' ਆਯੁਰ ਵੇਦ 23.23)

ਹਿੰਦੂ ਮਜ਼ਹਬ ਮੁਤਾਬਿਕ ਜੇਕਰ ਸੱਚ ਬੋਲਿਆਂ ਵੈਸ਼, ਕਸ਼ੱਤਰੀ ਜਾਂ ਬ੍ਰਾਹਮਣ ਨੂੰ ਨੁਕਸਾਨ ਪਹੁੰਚਦਾ ਹੋਵੇ ਤਾਂ ਸੱਚ ਬਿਲਕੁਲ ਨਹੀਂ ਬੋਲਣਾ ਚਾਹੀਦਾ ਸਗੋਂ ਝੂਠ ਬੋਲਣਾ ਚਾਹੀਦਾ ਹੈ।

''ਸਚਾਈ ਬੋਲਣ ਦੇ ਕਾਰਨ ਜੇਕਰ ਸ਼ੂਦਰ ਦੀ ਮੌਤ ਤੋਂ ਬਿਨਾਂ, ਵੈਸ਼, ਕਸ਼ੱਤ੍ਰੀ ਜਾਂ ਬ੍ਰਾਹਮਣ ਦੀ ਮੌਤ ਹੁੰਦੀ ਹੋਵੇ ਤਾਂ ਸੱਚ ਨਾਲੋਂ ਝੂਠ ਬੋਲਿਆ ਜਾਣਾ ਚਾਹੀਦਾ ਹੈ। ਇਸ ਤਰ੍ਹਾਂ ਝੂਠ ਸਚਾਈ ਨਾਲੋਂ ਕਿਧਰੇ ਬੇਹਤਰ ਹੈ।''
(ਮਨੂੰ ਸਿਮਰਿਤੀ 8.104)

ਭੋਗ ਕਰਨ ਦੇ ਨਾਲ ਨਾਲ ਸ਼ਰਾਬ ਜਾਂ ਵੇਦਿਕ ਭਾਸ਼ਾ ਵਿੱਚ ਸੋਮ ਰੱਸ ਪੀਣ ਦੀ ਇਜਾਜ਼ਤ ਵੀ ਦਿਤੀ ਗਈ ਹੈ। ''ਰਿਗ ਵੇਦ ਦੇ ਕੁਲ 10 ਅਧਿਆਇਆਂ ਵਿੱਚ 9 ਅਧਿਆਏ ਅਜਿਹੇ ਹਨ ਜੋ ਸੋਮ ਰੱਸ ਭੰਗ ਦੇ ਪੌਦੇ ਦੇ ਪ੍ਰਸੰਸਕ ਹਨ ਅਤੇ ਬਲੀ ਦੀ ਰਸਮ ਅਦਾ ਕਰਨ ਸਮੇਂ, ਜਾਂ ਦੂਸਰੇ ਧਾਰਮਿਕ ਸੰਸਕਾਰਾਂ ਸਮੇਂ ਅਤੇ ਆਮ ਸਧਾਰਨ ਇਕੱਤਰਤਾ ਸਮੇਂ ਸੋਮ ਰੱਸ ਪੀ ਕੇ ਖ਼ੂਬ ਭੋਗ ਬਿਲਾਸ ਕਰਿਆ ਕਰਦੇ ਸਨ। ਜਿਸ ਲਈ ਮਨੂੰ ਮਹਾਰਾਜ ਨੇ ਵੀ ਪੂਰਨ ਖ਼ੁਲ ਦਿੱਤੀ ਹੈ। ''ਮਾਸ ਖਾਣਾਂ, ਸ਼ਰਾਬ ਪੀਣਾਂ ਅਤੇ ਭੋਗ ਬਿਲਾਸ ਕਰਨ ਵਿੱਚ ਕੋਈ ਦੋਸ਼ ਨਹੀਂ ਕਿਉਂਕਿ ਇਨ੍ਹਾਂ ਵਿੱਚ ਮਨੁੱਖ ਦੀ ਰੁੱਚੀ ਕੁਦਰਤੀ ਹੈ ਜਿਨ੍ਹਾਂ ਤੋਂ ਪ੍ਰਹੇਜ ਕਰਨਾ ਬਹੁਤ ਹੀ ਬੁਰਾ ਹੈ। (ਮਨੂੰ ਸਿਮਰਿਤੀ 5.56)

ਭੂਤ ਕਾਲ ਦੇ ਸਮੇਂ ਵਿੱਚ ਜਿਥੇ ਹਿੰਦੂ ਮਜ਼ਹਬ ਆਪਣੇ ਜੋਰਾਂ ਤੇ ਸੀ ਉਥੇ ਇਨ੍ਹਾਂ ਰਸਮਾਂ ਦਾ ਪਾਲਨ ਕੀਤਾ ਜਾਂਦਾ ਸੀ (1) ਇਕ ਮਰਦ ਬਲੀ ਲਈ ਚੁਣਿਆ ਜਾਂਦਾ ਸੀ ਪਰ ਬਲੀ ਤੋਂ ਪਹਿਲਾਂ ਉਸ ਨੂੰ ਇਕ ਸਾਲ ਲਈ ਪਾਲਿਆ

ਜਾਂਦਾ ਸੀ ਜਿਸ ਨੂੰ ਇਕ ਬਾਂਸ ਦਾ 'ਯੂੱਪ' ਜੋ ਕਿ ਕੋਕੇ, ਮੋਤੀ ਅਤੇ ਘੁੰਗਰੂਆਂ ਨਾਲ ਮੱੜ੍ਹਿਆ ਹੋਇਆ ਹੁੰਦਾ ਸੀ, ਉਸ ਨੂੰ ਦੇ ਦਿੱਤਾ ਜਾਂਦਾ ਸੀ। ਇਕ ਸਾਲ ਲਈ ਉਸ ਦੀ ਹਰ ਖੁਆਇਸ਼ ਪੂਰੀ ਕੀਤੀ ਜਾਂਦੀ ਸੀ ਚੰਗੇ ਤੋਂ ਚੰਗਾ ਭੋਜਨ ਉਸ ਨੂੰ ਕਰਵਾਇਆ ਜਾਂਦਾ ਸੀ। ਉਸ ਨੂੰ ਇਹ ਵੀ ਹੱਕ ਪ੍ਰਾਪਤ ਸੀ ਕਿ ਉਹ ਪਿੰਡ ਦੀ ਹਰ ਔਰਤ ਨਾਲ ਜਦੋਂ ਉਹ ਚਾਹੇ ਭੋਗ ਕਰ ਸਕਦਾ ਸੀ। ਜਿਸ ਦੇ ਘਰ ਦੇ ਮੋਹਰੇ ਉਸ ਦਾ ਯੂੱਪ ਗਡਿਆ ਹੋਇਆ ਹੋਵੇ ਉਸ ਘਰ ਦੇ ਮਰਦ ਦੀ ਇਹ ਹਿੰਮਤ ਨਹੀਂ ਸੀ ਕਿ ਉਹ ਉਸ ਘਰ ਅੰਦਰ ਦਾਖਲ ਹੋ ਸਕੇ ਕਿਉਂਕਿ ਅੰਦਰ ਉਹ ਭੋਗ ਕਰ ਰਿਹਾ ਹੁੰਦਾ ਸੀ ਅਤੇ ਇਕ ਸਾਲ ਤੋਂ ਬਾਦ ਉਸ ਦੀ ਬਲੀ ਦੇ ਦਿਤੀ ਜਾਂਦੀ ਸੀ ਜਿਸ ਨੂੰ ਵੇਦਾਂ ਵਿੱਚ ਸਭ ਨਾਲੋਂ ਉੱਤਮ ਬਲੀ ਕਿਹਾ ਗਿਆ ਹੈ।
(2) ਕਈ ਇਲਾਕਿਆਂ ਵਿੱਚ ਨਵੀਂ ਵਿਆਹੀ ਬਹੂ ਪਹਿਲੀ ਰਾਤ ਆਪਣੇ ਪ੍ਰੋਹਿਤ ਬ੍ਰਾਹਮਣ ਨਾਲ ਕੱਟਦੀ ਸੀ ਅਤੇ ਇਹ ਰਸਮ ਅੱਜ ਤਕ ਵੀ ਕਈ ਜਾਤਾਂ ਵਿੱਚ ਅਤੇ ਖਾਸ ਕਰ ਬ੍ਰਾਹਮਣਾਂ ਵਿੱਚ ਚਲਦੀ ਹੈ ਅਤੇ ਕਈ ਜਗ੍ਹਾ ਸ਼ਿਵਲਿੰਗ ਨੂੰ ਪਹਿਲਾਂ ਭੋਗ ਲੁਆਇਆ ਜਾਂਦਾ ਹੈ। ਜੇਕਰ ਇਹ ਪਾਠਕਾਂ ਨੂੰ ਮਨਘੱੜਤ ਲਗਦੇ ਹੋਣ ਤਾਂ "ਜੂਤੀਆ" ਨਾਮ ਦਾ ਰਸਾਲਾ ਜੋ ਕਿ ਭਾਰਤ ਵਿੱਚ ਛਪਦਾ ਹੈ ਜਿਸ ਦੇ ਜੂਨ 1981 ਦੇ ਅੰਕ ਵਿੱਚ ਪੰਨਾ 50 ਤੇ ਇਸ ਪ੍ਰਕਾਰ ਲਿਖਿਆ ਹੈ: "ਆਂਧਰਾ ਪ੍ਰਦੇਸ਼ ਵਿੱਚ ਸਿਲੀਰੂ ਨਾਮ ਦਾ ਇਕ ਪਿੰਡ ਹੈ ਜਿਥੋਂ ਦੇ ਮਰਦ ਅਤੇ ਔਰਤਾਂ ਵਿਆਹੀਆਂ ਹੋਣ ਜਾਂ ਨਾ ਪਿੰਡ ਦੇ ਕਿਸੇ ਔਰਤ ਨਾਲ ਜਾਂ ਕਿਸੇ ਮਰਦ ਨਾਲ ਭੋਗ ਕਰ ਸਕਦੇ ਹਨ ਅਤੇ ਜੇਕਰ ਪਿੰਡ ਵਿੱਚ ਕੋਈ ਮਹਿਮਾਨ ਆ ਜਾਵੇ ਤਾਂ ਉਹ ਪਿੰਡ ਦੀ ਇੱਕ ਔਰਤ ਚੁਣ ਕੇ ਉਸ ਨਾਲ ਰਾਤ ਕੱਟ ਕੇ ਪਿੰਡ ਦਾ ਮਾਣ ਵਧਾਉਂਦਾ ਹੈ ਅਤੇ ਜੇਕਰ ਉਹ ਖਾਸ ਮਹਿਮਾਨ ਹੋਵੇ ਤਾਂ ਉਸ ਦੇ ਸਤਿਕਾਰ ਲਈ ਕੁਆਰੀ ਕੰਨਿਆਂ ਹਾਜਰ ਕੀਤੀ ਜਾਂਦੀ ਹੈ।"

ਹਿੰਦੂ ਪ੍ਰੋਹਿਤ ਨੇ ਤਾਂ ਆਪਣੀ ਕਾਮ ਤ੍ਰਿਸ਼ਨਾ ਨੂੰ ਪੂਰਾ ਕਰਨ ਲਈ ਇਕ ਦੇਵਦਾਸੀ ਨਾਮ ਦੀ ਜਾਤੀ ਹੀ ਕਾਇਮ ਕਰ ਲਈ ਹੈ। ਉਨ੍ਹਾਂ ਨੇ ਅੰਧ ਵਿਸ਼ਵਾਸ਼ੀ ਹਿੰਦੂ ਜਨਤਾ ਨੂੰ ਇਹ ਸਿਖਲਾਇਆ ਹੈ ਕਿ ਜੇਕਰ ਉਹ ਆਪਣੀਆਂ ਲੜਕੀਆਂ ਨੂੰ ਮੰਦਰਾਂ ਲਈ ਦਾਨ ਕਰਨਗੇ ਤਾਂ ਉਨ੍ਹਾਂ ਨੂੰ ਸਵਰਗ ਮਿਲੇਗਾ। ਇਸ ਲਾਰੇ ਨੂੰ ਸਵੀਕਾਰ ਕਰਕੇ ਹਿੰਦੂਆਂ ਨੇ ਆਪਣੇ ਲਈ ਸਵਰਗਾਂ ਵਿੱਚ ਸੀਟ ਬੁੱਕ ਕਰਵਾਉਣ ਲਈ ਆਪਣੀਆਂ ਲੜਕੀਆਂ ਮੰਦਰਾਂ ਦੇ ਪੁਜਾਰੀ ਬ੍ਰਾਹਮਣਾਂ

ਦੇ ਮਨੋਰੰਜਨ ਲਈ ਭੇਂਟ ਕਰ ਦਿੱਤੀਆਂ ਹਨ। ਇਹ ਦੇਵਦਾਸੀਆਂ ਪੱਥਰ ਦੀਆਂ ਮੂਰਤੀਆਂ ਨੂੰ ਪ੍ਰਸੰਨ ਕਰਨ ਲਈ ਉਨ੍ਹਾਂ ਅੱਗੇ ਨੱਚਦੀਆਂ ਹਨ ਅਤੇ ਉਨ੍ਹਾਂ ਦੇ ਮੂੰਹ ਭੋਜਨ ਲਾਉਂਦੀਆਂ ਹਨ ਅਤੇ ਬਾਦ ਵਿੱਚ ਉਨ੍ਹਾਂ ਨਾਲ ਮੰਦਰ ਦੇ ਪੁਜਾਰੀ ਰੰਗ ਰਲੀਆਂ ਮਨਾਉਂਦੇ ਅਤੇ ਭੋਗ ਬਿਲਾਸ ਕਰਦੇ ਹਨ। ਉਨ੍ਹਾਂ ਨੂੰ ਵੀ ਮੰਦਰ ਦੀ ਹੀ ਮਲਕੀਅਤ ਸਮਝਦੇ ਹਨ ਪਰ ਜਦੋਂ ਇਹ ਔਰਤਾਂ ਬਿਰਧ ਅਵਸਥਾ ਵਿਚ ਹੋ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਚਕਲੇ ਤੇ ਬਿਠਾਇਆ ਜਾਂਦਾ ਹੈ ਅਤੇ ਉਹ ਰੁੱਲ ਖੁੱਲ ਕੇ ਮਰਦੀਆਂ ਹਨ। ਜਿਸ ਬਾਰੇ ਸ਼੍ਰੀ ਪਾਈਸ ਨੇ ਆਪਣੀ "ਵਿਜੇ ਨਗਰ ਦੀ ਯਾਤਰਾ" ਵਿੱਚ ਲਿਖਿਆ ਹੈ "ਹਿੰਦੂ ਹਰ ਰੋਜ ਆਪਣੇ ਦੇਵਤਿਆਂ ਨੂੰ ਭੋਗ ਲੁਆਉਂਦੇ ਹਨ ਕਿਉਂਕਿ ਉਹ ਕਹਿੰਦੇ ਹਨ ਕਿ ਉਹ ਖਾਂਦੇ ਹਨ। ਜਦ ਦੇਵਤਿਆਂ ਨੂੰ ਭੋਗ ਲੁਆਇਆ ਜਾਂਦਾ ਹੈ ਤਾਂ ਉਨ੍ਹਾਂ ਮੋਹਰੇ ਦੇਵਦਾਸੀਆਂ ਨੱਚਦੀਆਂ ਹਨ ਅਤੇ ਗਾਉਂਦੀਆਂ ਹਨ। ਇਨ੍ਹਾਂ ਔਰਤਾਂ (ਦੇਵ ਦਾਸੀਆਂ) ਦੀਆਂ ਬੇਟੀਆਂ ਵੀ ਮੰਦਰ ਦੀ ਹੀ ਮਲਕੀਅਤ ਹੁੰਦੀਆਂ ਹਨ। ਇਹ ਔਰਤਾਂ ਅਪਵਿੱਤ੍ਰ ਚਾਲਚਲਣ ਦੀਆਂ ਹੁੰਦੀਆਂ ਹਨ। "1026 ਵਿੱਚ ਗਜ਼ਨੀ ਨੇ ਸੋਮ ਨਾਥ ਮੰਦਰ ਲੁੱਟਿਆ ਤਾਂ ਉੱਥੇ 500 ਦੇਵਦਾਸੀਆਂ ਸਨ ਅਤੇ ਤੰਜ਼ੋਰ ਮੰਦਰ ਵਿੱਚ 400 ਦੇਵ ਦਾਸੀਆਂ ਸਨ। ਚੀਨੀ ਯਾਤਰੀਆਂ ਨੇ ਵੀ ਜਗ੍ਹਾ ਜਗ੍ਹਾ ਮੰਦਰਾਂ ਵਿੱਚ ਦੇਵ ਦਾਸੀਆਂ ਹੋਣ ਦਾ ਜਿਕਰ ਕੀਤਾ ਹੈ। (—ਬਾਲੀ "ਹਿੰਦੂਇਜ਼ਮ ਧਰਮ ਜਾਂ ਕਲੰਕ")

ਦੇਵ ਦਾਸੀਆਂ ਜਦੋਂ ਆਪਣਾ ਕੁਆਰਾਪਨ ਖੋਹ ਬੈਠਦੀਆਂ ਸਨ ਜਾਂ ਗਰਭਵਤੀ ਹੋ ਜਾਂਦੀਆਂ ਸਨ ਤਾਂ ਉਨ੍ਹਾਂ ਨੂੰ ਮੰਦਰਾਂ ਵਿਚੋਂ ਕੱਢ ਦਿੱਤਾ ਜਾਂਦਾ ਸੀ ਅਤੇ ਉਨ੍ਹਾਂ ਲਈ ਸਮਾਜ ਵਿੱਚ ਵੇਸਵਾ ਦੇ ਚਕਲੇ ਤੋਂ ਸਿਵਾ ਹੋਰ ਕੋਈ ਜਗ੍ਹਾ ਨਹੀਂ ਸੀ। ਦੇਵਦਾਸੀ ਦੀ ਰੀਤੀ ਅਨੁਸਾਰ ਵੀ ਭਾਰਤ ਵਿੱਚ ਵੇਸਵਾ ਦੀ ਗਿਣਤੀ ਵੱਧਦੀ ਗਈ ਹੈ ਅਤੇ ਅੱਜ ਵੀ ਵੱਧ ਰਹੀ ਹੈ। ਇਸ ਦੀ ਰੋਕ ਥਾਮ ਲਈ 1934 ਵਿੱਚ ਇਕ ਦੇਵਦਾਸੀ ਕਾਨੂੰਨ ਬਣਿਆ ਜਿਸ ਦੇ ਅਨੁਸਾਰ ਕੰਨਿਆਂ ਮੰਦਰ ਨੂੰ ਦਾਨ ਨਹੀਂ ਕੀਤੀ ਜਾ ਸਕਦੀ, ਮਦਰਾਸ ਸਰਕਾਰ ਨੇ ਵੀ (ਜਿਥੇ ਹਿੰਦੂਆਂ ਦੀ ਸਭ ਤੋਂ ਜ਼ਿਆਦਾ ਜਕੜ ਹੈ) ਅਜਿਹਾ ਹੀ ਕਾਨੂੰਨ ਬਣਾਇਆ ਹੈ, ਮੈਸੂਰ ਸਰਕਾਰ ਨੇ 1936 ਵਿੱਚ ਅਤੇ ਆਂਧਰਾ ਵਿੱਚ 14 ਅਗਸਤ 1956 ਨੂੰ ਇਹ ਕਾਨੂੰਨ ਪਾਸ ਕੀਤਾ ਜਿਸ ਅਨੁਸਾਰ ਦੇਵਦਾਸੀ ਜਮਾਤ ਨੂੰ ਕਿਸੇ ਵਿਆਹ ਜਾਂ ਜਲੂਸ ਦੇ ਮੋਹਰੇ ਨੱਚਣ ਗਾਉਣ ਨੂੰ ਜੁਰਮ ਮੰਨਿਆ ਗਿਆ ਹੈ। (ਬਾਲੀ—

ਹਿੰਦੂਇਜ਼ਮ ਧਰਮ ਜਾਂ ਕਲੰਕ") ਇਸ ਤਰ੍ਹਾਂ ਦੇ ਅਨੇਕਾਂ ਕਾਨੂੰਨ ਹਨ ਜੋ ਹਿੰਦੂ ਧਰਮ ਦੀਆਂ ਸਿਖਿਆਵਾਂ ਦਾ ਵਿਰੋਧ ਕਰਦੇ ਹਨ ਜਿਨ੍ਹਾਂ ਦਾ ਹਿੰਦੂਆਂ ਨੇ ਪੂਰਨ ਬਾਈਕਾਟ ਕੀਤਾ ਹੋਇਆ ਹੈ। ਇਸ ਕਰਕੇ ਹੀ ਉਹ ਪੁਸਤਕਾਂ ਦੇ ਪੰਨਿਆਂ ਦਾ ਸ਼ਿੰਗਾਰ ਬਣ ਕੇ ਰਹਿ ਗਏ ਹਨ ਕਿਉਂਕਿ ਉਨ੍ਹਾਂ ਕਾਨੂੰਨਾਂ ਨੂੰ ਲਾਗੂ ਕਰਨ ਵਾਲੇ ਵੀ ਹਿੰਦੂ ਹੀ ਹਨ। ਜਿਨ੍ਹਾਂ ਨੇ ਇਨ੍ਹਾਂ ਮਾਨਵਤਾ ਵਿਰੋਧੀ ਰੀਤੀ ਰਿਵਾਜਾਂ ਨੂੰ ਕਾਇਮ ਰੱਖਣ ਲਈ ਕਾਨੂੰਨ ਨੂੰ ਅੰਧ ਵਿਸ਼ਵਾਸ਼ ਦੀ ਮੜ੍ਹੀ ਤੇ ਚਾੜ੍ਹ ਦਿੱਤਾ ਹੈ।

ਅੱਜ ਕੱਲ ਦਾ ਹਿੰਦੂ ਆਪਣੇ ਆਪ ਨੂੰ ਧਾਰਮਿਕ ਤੋਰ ਤੇ ਪਵਿੱਤਰ ਹੋਣ ਦਾ ਬੜਾ ਅਡੰਬਰ ਰਚ ਰਿਹਾ ਹੈ। ਬੜੇ ਜ਼ੋਰ ਸ਼ੋਰ ਨਾਲ ਸ਼ਰਾਬ ਅਤੇ ਦੂਸਰੇ ਨਸ਼ੇ ਖਾਣ ਦਾ ਵਿਰੋਧ ਕਰ ਰਿਹਾ ਹੈ। ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਮੁਰਾਰਜੀ ਦਿਸਾਈ ਜਦੋਂ ਪ੍ਰਧਾਨ ਮੰਤਰੀ ਦੀ ਹੈਸੀਅਤ ਵਿਚ ਸਰਕਾਰੀ ਦੌਰੇ ਤੇ ਵਿਦੇਸ਼ ਗਏ ਤਾਂ ਉਸ ਨੇ ਭਾਰਤ ਦੇ ਸਿਆਸੀ, ਆਰਥਿਕ ਜਾਂ ਸਮਾਜਿਕ ਮਸਲਿਆਂ ਤੇ ਤਾਂ ਘੱਟ ਵੱਧ ਹੀ ਵਿਚਾਰ ਪ੍ਰਗਟ ਕੀਤੇ ਹਨ ਪਰ ਇਹ ਸਿੱਧ ਕਰਨ ਲਈ ਤਾਂ ਕਾਫੀ ਸਮਾਂ ਲਿਆ ਕਿ ਸ਼ਰਾਬ ਪੀਣਾਂ ਸਿਰਫ ਸਰੀਰ ਨੂੰ ਹੀ ਹਾਨੀਕਾਰਕ ਨਹੀਂ ਸਗੋਂ ਇਹ ਪਾਪ ਵੀ ਹੈ ਪਰ ਆਪਣਾ ਪਿਸ਼ਾਬ ਪੀਣਾਂ ਪਾਪ ਨਹੀਂ। ਇਸ ਲਈ ਇਸ ਦੀ ਵਰਤੋਂ ਰੋਜ਼ਾਨਾ ਕਰਨੀ ਚਾਹੀਦੀ ਹੈ ਜੋ ਕਿ ਸਰੀਰ ਨੂੰ ਲਾਭਦਾਇਕ ਹੈ। "ਬਲਿਹਾਰੇ ਜਾਵਾਂ ਵੇਦਾਂ ਦੀ ਸਾਇੰਸ ਦੇ।"

ਸ਼ਰਾਬ ਪੀਣ ਦੀ ਮਨਾਹੀ ਦੇ ਨਾਲ ਨਾਲ ਮਾਸ ਖਾਣ ਦੀ ਨਿਖੇਧੀ ਵੀ ਰੱਜ ਕੇ ਕੀਤੀ ਜਾਂਦੀ ਹੈ, ਅਤੇ ਗਊ ਨੂੰ ਤਾਂ ਮਾਂ ਜਿਹਾ ਪਵਿੱਤਰ ਦਰਜਾ ਦੇ ਕੇ ਉਸ ਨੂੰ ਪੂਜਕ ਮੰਨਿਆ ਜਾਂਦਾ ਹੈ। ਅਜੀਬ ਕਹਾਣੀ ਹੈ ਇਹ ਕਿਉਂਕਿ ਪਿਛਲੇ ਪੰਨਿਆਂ ਤੇ ਵੇਦਾਂ ਅਤੇ ਦੂਸਰੇ ਹਿੰਦੂ ਧਾਰਮਿਕ ਗ੍ਰੰਥਾਂ ਵਿਚ ਦਰਜ ਕੀਤੇ ਸਲੋਕਾਂ ਦੇ ਹਵਾਲਿਆਂ ਤੋਂ ਇਹ ਸਾਫ ਪਤਾ ਲਗਦਾ ਹੈ ਕਿ ਭਾਰਤ ਵਿਚ ਔਰਤ ਨੂੰ ਨਿੰਦਣ ਜਾਂ ਉਸ ਤੇ ਅਤਿਆਚਾਰ ਕਰਨ ਲੱਗਿਆਂ ਉਸ ਨਾਲ ਕੋਈ ਹਮਦਰਦੀ ਨਹੀਂ ਦਿਖਾਈ ਅਤੇ ਅੱਜ ਵੀ ਕਈ ਬ੍ਰਾਹਮਣ ਗੁਰੂ ਆਪਣੀਆਂ ਅੱਖਾਂ ਤੇ ਪੱਟੀਆਂ ਬੰਨੀ ਫਿਰਦੇ ਹਨ, ਇਸੇ ਹੀ ਡਰ ਦੇ ਮਾਰੇ ਕਿ ਕਿਤੇ ਔਰਤ ਦੇ ਦਰਸ਼ਨ ਨਾ ਹੋ ਜਾਣ। ਇਕ ਔਰਤ ਜਿਸ ਨੇ ਮਹਾਂ ਪੁਰਖਾਂ, ਵਿਦਵਾਨਾਂ ਅਤੇ ਸੂਰਮਿਆਂ ਨੂੰ ਜਨਮ ਦਿੱਤਾ ਹੈ ਅਤੇ ਅੱਗੇ ਤੋਂ ਜਨਮ ਦੇਣ ਦੀ ਸ਼ਕਤੀ ਰੱਖਦੀ ਹੈ ਉਸ ਨਾਲ ਇਹ ਘ੍ਰਿਣਾਂ ਕਰਨ ਦੇ ਨਾਲ ਉਸ ਨੂੰ ਅਪਵਿੱਤ੍ਰਤਾ ਦਾ ਦਰਜਾ ਦਿਤਾ ਹੈ ਅਤੇ ਦੂਸਰੇ ਪਾਸੇ ਗਊ ਇਕ ਪਸ਼ੂ ਹੈ ਅਤੇ ਕਿਸੇ ਚੰਗੇ ਜਾਂ ਬੁਰੇ ਮਨੁੱਖ ਦੀ ਮਾਂ ਬਣਨ ਦੀ ਸ਼ਕਤੀ ਵੀ ਨਹੀਂ ਰੱਖਦੀ ਪਰ ਫਿਰ ਵੀ ਉਸ ਨੂੰ ਮਾਂ ਕਹਿ

ਕੇ ਸਤਿਕਾਰਿਆ ਜਾਂਦਾ ਹੈ ਅਤੇ ਉਸ ਨੂੰ ਪੂਜਿਆ ਜਾਂਦਾ ਹੈ ਇਸ ਤੋਂ ਜਿਆਦਾ ਮੂਰਖਤਾ ਦੀ ਗੱਲ ਕੀ ਹੋ ਸਕਦੀ ਹੈ ? ਅੱਜ ਦਾ ਹਿੰਦੂ ਤਾਂ ਗਾਂ ਨੂੰ ਪੂਜਕ ਮੰਨਦਾ ਹੈ ਪਰ ਜੇਕਰ ਇਨ੍ਹਾਂ ਦੀਆਂ ਧਾਰਮਿਕ ਪੁਸਤਕਾਂ ਨੂੰ ਪੜਚੋਲਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਪੀਰ ਪੈਗੰਬਰਾਂ ਨੇ ਤਾਂ ਗਊ ਅਤੇ ਹੋਰ ਜਾਨਵਰਾਂ ਦਾ ਮਾਸ ਖ਼ੂਬ ਖਾਧਾ ਹੈ । ਉਨ੍ਹਾਂ ਨੇ ਮਾਸ ਖਾਣ ਦੀ ਲਾਲਸਾ ਨੂੰ ਸਿਰਫ ਜਿਊਂਦੇ ਰਹਿਣ ਤਕ ਹੀ ਸੀਮਤ ਨਹੀਂ ਰਖਿਆ ਸਗੋਂ ਮਰਨ ਤੋਂ ਬਾਦ ਵੀ ਮਾਸ ਖਾਣ ਦੀ ਖ਼ੁਆਇਸ਼ ਰਖਦੇ ਸਨ । ਇਸ ਖ਼ੁਆਇਸ਼ ਨੂੰ ਹੀ ਪੂਰਾ ਕਰਨ ਲਈ ਉਨ੍ਹਾਂ ਨੇ ਆਪਣੇ ਮੰਨ ਪਸੰਦ ਦੇ ਵੱਖ-ਵੱਖ ਪਸ਼ੂਆਂ ਦੀ ਬਲੀ ਮੰਗੀ ਹੈ ਜਿਵੇਂ ਵਿਸ਼ਨੂੰ ਜੀ ਮਹਾਰਾਜ ਬੌਣੇ ਬਲਦ ਦੀ ਬਲੀ ਮੰਗਦਾ ਹੈ । ਇੰਦਰ ਜਿਸ ਬਲਦ ਦੇ ਸਿੰਗ ਲਟਕਦੇ ਹੋਣ ਉਸ ਦਾ ਚਾਹਵਾਨ ਹੈ, ਰੁੱਦਰ ਲਾਲ ਗਊ ਦੀ ਬਲੀ ਮੰਗਦਾ ਹੈ । ਇਸੇ ਤਰ੍ਹਾਂ ਬਾਕੀ ਸਭ ਦੇਵੀ ਦੇਵਤੇ ਵੱਖ-ਵੱਖ ਪਸ਼ੂਆਂ ਦੀਆਂ ਬਲੀਆਂ ਮੰਗਦੇ ਹਨ ਅਤੇ ਬ੍ਰਾਹਮਣ ਬਲੀ ਚਾੜ੍ਹੇ ਗਏ ਪਸ਼ੂ ਦੇ ਮਾਸ ਨੂੰ ਖਾਂਦੇ ਸਨ । ਇਸ ਬਲੀ ਚਾੜ੍ਹੇ ਗਏ ਪਸ਼ੂ ਦੇ ਮਾਸ ਦੀ ਬ੍ਰਾਹਮਣਾਂ ਵਿਚਕਾਰ ਵੰਡ ਦੀ ਵਿਸ਼ੇਸ਼ ਵਿਧੀ ਦਾ ਵੀ ਜ਼ਿਕਰ ਧਾਰਮਿਕ ਗਰੰਥਾਂ ਵਿਚ ਦਰਜ ਹੈ ਜੋ ਕੇ ਅਗੇ ਦਰਜ ਕੀਤਾ ਗਿਆ ਹੈ । ਬਲੀ ਕਿਸ ਤਰ੍ਹਾਂ ਦਿਤੀ ਜਾਵੇ, ਕਿਸ ਤਰ੍ਹਾਂ ਦੇ ਯੂਪ (ਯੱਗ ਦੀ ਵੇਦੀ ਵਿਚਲੇ ਖੰਬੇ ਨੂੰ ਯੂਪ ਕਹਿੰਦੇ ਹਨ) ਜਿਸ ਨਾਲ ਬਲੀ ਦੇਣ ਵਾਲਾ ਪਸ਼ੂ ਬੰਨਿਆ ਜਾਂਦਾ ਹੈ ਦੀ ਵਰਤੋਂ ਕਿਸ ਮਹੱਤਵ ਲਈ ਕੀਤੀ ਜਾਵੇ ਅਤੇ ਮਾਸ ਕਿਨ੍ਹਾਂ ਵਿਚਕਾਰ ਕਿਸ ਤਰ੍ਹਾਂ ਵੰਡਿਆ ਜਾਵੇ ਇਸ ਦਾ ਵਰਨਣ ਐਤਰਿਆ ਬ੍ਰਾਹਮਣ ਨਾਮ ਦੇ ਧਰਮ ਗਰੰਥ ਵਿਚ ਇਸ ਪ੍ਰਕਾਰ ਕੀਤਾ ਗਿਆ । ਜੋ ਕਿ ਅਧਿਆਏ 2. ਪੰਨਾ 72-74 ਵਿਚ ਇਸ ਪ੍ਰਕਾਰ ਦਰਜ ਹੈ :—

"ਯੂਪ ਇਕ ਹਥਿਆਰ ਹੈ, ਇਸ ਦੇ ਸਿਰੇ ਦੇ ਅੱਠ ਕੋਨੇ ਹੋਣੇ ਚਾਹੀਦੇ ਹਨ ਕਿਉਂਕਿ ਇਕ ਹਥਿਆਰ ਦੇ (ਲੋਹੇ ਦੀ ਲੱਠ ਜਾਂ ਗੁਰਜ ਦੇ) ਅੱਠ ਕੋਨੇ ਹੁੰਦੇ ਹਨ। ਉਸ ਨਾਲ ਉਹ (ਯਜਮਾਨ) ਜਦ ਵੀ ਕਿਸੇ ਦੁਸ਼ਮਣ ਜਾਂ ਵਿਰੋਧੀ ਤੇ ਹਮਲਾ ਕਰਦਾ ਹੈ, ਤਾਂ ਉਹ ਉਸ ਨੂੰ ਜਾਨੋਂ ਮਾਰ ਦਿੰਦਾ ਹੈ । ਉਹ (ਯਜਮਾਨ) ਜਿਸ ਨੂੰ ਵੀ ਅਪਮਾਨਿਤ ਕਰਨਾ ਚਾਹੁੰਦਾ ਹੋਵੇ ਉਸ ਨਾਲ ਕਰ ਦਿੰਦਾ ਹੈ । ਯੂਪ ਇਕ ਸ਼ਸਤਰ ਹੈ ਜੋ ਸ਼ਤਰੂ ਦੇ ਵਿਨਾਸ਼ ਲਈ ਸਿੱਧਾ ਖੜਾ ਰਹਿੰਦਾ ਹੈ । ਇਸ ਨੂੰ ਦੇਖ ਕੇ ਯਜਮਾਨ ਦਾ ਯੱਗ ਵਿਚ ਉਪਸਥਿਤ ਸ਼ਤਰੂ ਦੁਖੀ ਹੁੰਦਾ ਹੈ ।"

"ਜੋ ਸਵਰਗ ਚਾਹੁੰਦਾ ਹੋਵੇ ਉਸ ਨੂੰ ਆਪਣਾ ਯੂਪ ਖੈਰ ਦੀ ਲਕੜੀ ਦਾ

ਬਣਾਉਣਾ ਚਾਹੀਦਾ ਹੈ। ਕਿਉਂਕਿ ਦੇਵਤਿਆਂ ਨੇ ਖੈਰ ਦੀ ਲਕੜ ਦੇ ਯੂੱਪ ਨਾਲ ਹੀ ਦੇਵ ਲੋਕ ਭਾਵ ਸਵਰਗ ਨੂੰ ਜਿੱਤਿਆ ਸੀ। ਉਸੇ ਤਰ੍ਹਾਂ ਯਜਮਾਨ ਵੀ ਖੈਰ ਦੀ ਲਕੱੜ ਦੇ ਬਣੇ ਹੋਏ ਯੂੱਪ ਨਾਲ ਸਵਰਗ ਨੂੰ ਜਿੱਤ ਸਕਦਾ ਹੈ।"

"ਜੋ ਭੋਜਨ ਚਾਹੁੰਦਾ ਹੈ ਅਤੇ ਮੋਟਾ ਹੋਣਾ ਲੋਚਦਾ ਹੈ ਉਸ ਨੂੰ ਆਪਣਾ ਯੂੱਪ ਬਿੱਲ ਦੀ ਲੱਕੜੀ ਦਾ ਬਣਾਉਣਾ ਚਾਹੀਦਾ ਹੈ। ਬਿੱਲ ਦੇ ਦਰਖਤ ਨੂੰ ਹਰ ਸਾਲ ਫਲ ਲਗਦੇ ਹਨ। ਉਹ ਉਪਜਾਊਪਨ ਦਾ ਪ੍ਰਤੀਕ ਹੈ ਕਿਉ ਕਿ ਉਹ ਜੜ੍ਹ ਤੋਂ ਲੈ ਕੇ ਟਹਿਣੀਆਂ ਤਕ ਹਰ ਸਾਲ ਕੱਦ-ਕਾਠ 'ਚ ਵੱਧਦਾ ਰਹਿੰਦਾ ਹੈ। ਇਸ ਲਈ ਇਹ ਮੋਟਾਪੇ ਦਾ ਪ੍ਰਤੀਕ ਹੈ, ਜੋ ਇਹ ਜਾਣਦਾ ਹੈ ਉਹ ਇਸੇ ਕਰਕੇ ਹੀ ਬਿੱਲ ਦੀ ਲੱਕੜੀ ਦਾ ਆਪਣਾ ਯੂੱਪ ਬਣਾਉਂਦਾ ਹੈ। ਉਸ ਦੇ ਬੱਚੇ ਅਤੇ ਪਸ਼ੂ ਮੋਟੇ ਹੁੰਦੇ ਹਨ।"

"ਜੋ ਬਿੱਲ ਨੂੰ ਬਾਰ ਕਾਰ ਹਿਉਤੀ (ਪ੍ਰਭਾਸ਼) ਕਹਿੰਦਾ ਹੈ ਅਤੇ ਅਜਿਹਾ ਜਾਣਦਾ ਹੈ। ਉਹ ਆਪਣੇ ਲੋਕਾਂ ਵਿਚ ਪ੍ਰਕਾਸ਼ ਬਣ ਜਾਂਦਾ ਹੈ ਅਤੇ ਉਨ੍ਹਾਂ 'ਚ ਸਭ ਤੋਂ ਸ਼੍ਰੇਸ਼ਠ ਕਿਹਾ ਜਾਂਦਾ ਹੈ।

"ਜੋ ਸੁੰਦਰਤਾ ਅਤੇ ਪਵਿੱਤਰ ਵਿਦਿਆ ਪ੍ਰਾਪਤ ਕਰਨੀ ਚਾਹੁੰਦਾ ਹੋਵੇ ਉਸ ਨੂੰ ਆਪਣਾਂ ਯੂੱਪ ਪਲਾਹ ਦੀ ਲੱਕੜੀ ਦਾ ਬਣਾਉਣਾ ਚਾਹੀਦਾ ਹੈ ਕਿਉਂਕਿ ਪਲਾਹ ਸੁੰਦਰਤਾ ਅਤੇ ਪਵਿੱਤਰ ਵਿਦਿਆ ਦਾ ਦਰਖਤ ਹੈ। ਜੋ ਇਹ ਜਾਣਦਾ ਹੈ ਉਹ ਇਸੇ ਲਈ ਹੀ ਆਪਣਾਂ ਯੂੱਪ ਪਲਾਹ ਦੀ ਲਕੜੀ ਦਾ ਬਣਾਉਂਦਾ ਹੈ। ਉਹ ਸੁੰਦਰ ਬਣ ਜਾਂਦਾ ਹੈ ਅਤੇ ਪਵਿੱਤਰ ਵਿਦਿਆ ਪ੍ਰਾਪਤ ਕਰਦਾ ਹੈ।"

"ਪਲਾਹ ਦੀ ਲਕੜੀ ਦੇ ਬਣੇ ਯੂੱਪ ਬਾਬਤ ਇੰਨਾ ਹੋਰ ਜਾਨਣ ਯੋਗ ਹੈ ਕਿ ਪਲਾਹ ਸਭ ਦਰਖਤਾਂ ਦਾ ਗਰਭ ਹੈ। ਇਸੇ ਲਈ ਹੀ ਉਹ ਇਸ ਜਾਂ ਉਸ ਰੁੱਖ ਦੇ ਪਲਾਸਪ (ਫੁੱਲ-ਪੱਤੇ) ਦੀ ਗਲ ਕਰਦੇ ਹਨ। (ਭਾਵ ਇਹ ਹਰ ਰੁੱਖ ਦੇ ਫਲ ਪਤਿਆਂ ਨੂੰ ਪੁਰਾਣੀ ਸੰਸਕ੍ਰਿਤ ਵਿਚ ਪਲਾਸਮ ਕਿਹਾ ਜਾਂਦਾ ਹੈ ਜਦ ਕਿ ਪਲਾਹ ਨੂੰ ਵੀ ਸੰਸਕ੍ਰਿਤ ਵਿਚ ਪਲਾਸਮ ਹੀ ਆਖਦੇ ਹਨ। ਦੋਹਾਂ ਸ਼ਬਦਾਂ ਵਿਚ ਧਵਨੀ ਦੀ ਸਮਾਨਤਾ ਹੈ) ਜੋ ਇਹ ਜਾਣਦਾ ਹੈ ਉਸ ਦੀਆਂ ਸਭ ਇਛਾਵਾਂ ਸਭ ਰੁੱਖ ਪੂਰੀਆਂ ਕਰਦੇ ਹਨ।"

ਇਸੇ ਤਰ੍ਹਾਂ ਯਜਮਾਨ ਆਪੋ ਆਪਣੀ ਮਨੋ-ਕਾਮਨਾ ਲਈ ਵੱਖ ਵੱਖ ਲਕੜੀ ਦੇ ਬਣੇ ਯੂੱਪ ਦੀ ਚੋਣ ਕਰਕੇ ਉਹ ਯੂੱਪ ਨੂੰ ਪ੍ਰੋਹਿਤਾਂ ਦੇ ਹਵਾਲੇ ਕਰ ਦਿੰਦਾ ਹੈ ਅਤੇ ਉਹ ਆਪਣੇ ਬਲੀ ਦੇ ਅਰੰਭਿਕ ਸੰਸਕਾਰ ਸ਼ੁਰੂ ਕਰਦੇ ਹਨ।

"ਇਕ ਪੁਰੋਹਿਤ (ਅਧਵਰਯੂ) ਦੂਜੇ ਪੁਰੋਹਿਤ (ਹੋਤਾ ਨੂੰ ਕਹਿੰਦਾ ਹੈ— 'ਅਸੀਂ ਯੂੱਪ ਦੀ ਮਾਲਿਸ਼ ਕਰਦੇ ਹਾਂ, ਮੌਕੇ ਦੇ ਮੁਤਾਬਿਕ ਮੰਤਰ ਪੜ੍ਹੋ। ਦੂਜਾ ਪੁਰੋਹਿਤ ਮੰਤਰ ਪੜ੍ਹਦਾ ਹੈ—"ਅਜੰਤੀ ਤਵਾਂ ਅਧਵਰੇ" (3-8-1) ਅਰਥਾਤ— ਹੇ ਰੁੱਖ, ਪੁਰੋਹਿਤ ਉੱਤਮ ਮੱਖਣ ਨਾਲ ਤੇਰਾ ਸੁਆਗਤ ਕਰਦੇ ਹਨ, ਜੇ ਤੂੰ ਸਿੱਧਾ ਖੜ੍ਹਾ ਏ ਜਾਂ ਤੂੰ ਆਪਣੀ ਮਾਤਾ (ਧਰਤੀ) ਤੇ ਲੇਟਿਆ ਹੋਇਆਂ ਏ– ਤਾਂ ਸਾਨੂੰ ਧੰਨ ਦੇ।"

"ਫਿਰ ਦੂਜਾ ਪ੍ਰੋਹਿਤ ਦੁਹਰਾਉਂਦਾ ਹੈ–'ਜਾਤੋ ਜਾਤੋ ਸੁਦਿਨਤਵੇ' (3-8-5) ਅਰਥਾਤ ਉਤਪੱਤੀ ਦੇ ਬਾਅਦ ਉਹ ਯੂੱਪ ਆਪਣੇ ਜੀਵਨ ਦੇ ਮੱਧ ਕਾਲ 'ਚ ਫਾਨੀ ਮਨੁੱਖਾਂ ਦੇ ਯੱਗਾਂ ਵਿਚ ਇਸਤੇਮਾਲ ਹੁੰਦਾ ਹੈ। ਬੁੱਧੀਮਾਨ ਲੋਕ ਉਸ ਯੂੱਪ ਨੂੰ ਸਜਾਉਣ ਵਿਚ ਮਗਨ ਹਨ। ਉਹ ਦੇਵਤਿਆਂ ਦੇ ਬੁਲਾਰੇ ਦੂਤ ਦੀ ਤਰ੍ਹਾਂ ਆਪਣੀ ਆਵਾਜ ਬੁਲੰਦ ਕਰਦਾ ਹੈ ਤਾਂ ਜੋ ਦੇਵਤੇ ਉਸ ਨੂੰ ਸੁਣ ਸਕਣ।"

"ਦੂਜਾ ਪੁਰੋਹਿਤ (ਹੋਤਾ) ਯੱਗ ਦੇ ਖੰਬੇ (ਯੂੱਪ) ਦੇ ਮਾਲਿਸ਼ ਸੰਸਕਾਰ ਨੂੰ ਸਮਾਪਤ ਕਰਦਾ ਹੈ। ਉਸ ਸਮੇਂ ਉਹ ਪੜ੍ਹਦਾ ਹੈ—"ਯੁਵਾ ਸੁਵਾਸਾਹ ਪਰਿਵੀਤ ਆਗਾਤ" (3-8-4) ਅਰਥਾਤ=ਪੱਟੀ ਨਾਲ ਸਜਿਆ ਨੌਜਵਾਨ ਆ ਪੁੱਜਿਆ ਹੈ। ਉਹ ਕਦੇ ਵੀ ਪੈਦਾ ਹੋਏ ਰੁੱਖਾਂ ਦੀ ਤੁਲਨਾ ਵਿਚ ਸਭ ਤੋਂ ਵਧਕੇ ਹੈ। ਬੁੱਧੀਮਾਨ ਪੁਰੋਹਿਤ ਆਪਣੇ ਮਨਾਂ ਦੇ ਸੁਚੱਜੇ ਢੰਗ ਨਾਲ ਉਚਾਰੇ ਗਏ ਵਿਚਾਰਾਂ ਨਾਲ ਇਸ ਨੂੰ ਉਠਾਉਂਦੇ ਹਨ।"

ਉਪਰ ਲਿਖੀ ਵਿਧੀ ਅਨੁਸਾਰ ਯੂੱਪ ਨੂੰ ਬਲੀ ਦੀ ਰਸਮ ਲਈ ਤਿਆਰ ਕੀਤਾ ਜਾਂਦਾ ਸੀ ਅਤੇ ਅਗੇ ਬਲੀ ਚਾੜ੍ਹੇ ਜਾਣ ਵਾਲੇ ਪਸ਼ੂ ਦੀ ਤਿਆਰੀ ਦਿੱਤੀ ਗਈ ਹੈ :

"ਜਦ ਪਸ਼ੂ ਦੇ ਚਾਰੇ ਪਾਸੇ ਅੱਗ ਘੁਮਾਈਂ ਜਾਂਦੀ ਹੈ ਤਾਂ ਪਹਿਲਾਂ ਪੁਰੋਹਿਤ (ਅਧਵਰਯੂ) ਦੂਜੇ ਪੁਰੋਹਿਤ (ਹੋਤਾ) ਨੂੰ ਕਹਿੰਦਾ ਹੈ—ਆਪਣਾ ਮੰਤਰ ਪਾਠ ਕਰੋ ਤਦ ਹੋਤਾ ਅੱਗ ਨੂੰ ਸੰਬੋਧਤ ਕਰਕੇ ਗਾਯਤ੍ਰੀ ਛੰਦ ਵਿਚ ਰਚਿਤ ਤਿੰਨ ਮੰਤਰ ਪੜ੍ਹਦਾ ਹੈ—'ਅਗਨਿਰ ਹੋਤਾ ਨੋ ਅਧਵਰੇ' (4-15-1/3)।' ਅਰਥਾਤ (1) ਸਾਡਾ ਪੁਰੋਹਿਤ ਅਗਨੀ ਇਕ ਘੋੜੇ ਦੀ ਤਰ੍ਹਾਂ ਘੁਮਾਈ ਜਾ ਰਿਹਾ ਹੈ। ਉਹ ਦੇਵਤਿਆਂ ਵਿਚ ਯੱਗ ਦਾ ਦੇਵਤਾ ਹੈ। (2) ਇਕ ਰਥ-ਸਵਾਰ ਵਾਂਗ ਅਗਨੀ ਯੱਗ ਦੇ ਕੋਲ

ਦੀ ਤਿੰਨ ਵਾਰ ਗੁਜ਼ਰਦਾ ਹੈ। ਉਹ ਦੇਵਤਿਆਂ ਦੇ ਪਾਸ ਆਹੂਤੀ ਲੈ ਕੇ ਜਾਂਦਾ ਹੈ। (3) ਭੋਜਨ ਦਾ ਮਾਲਕ ਅਗਨੀ ਰਿਸ਼ੀ ਆਹੂਤੀ ਦੇ ਗਿਰਦ ਘੁੰਮਿਆ। ਉਹ ਯਜਮਾਨ ਨੂੰ ਧੰਨ ਦਿੰਦਾ ਹੈ।"

"ਅਧਵਰਯੂ ਨਾਮੀ ਪੁਰੋਹਿਤ ਕਹਿੰਦਾ ਹੈ—ਹੇ ਹੋਤਾ, ਦੇਵਤਿਆਂ ਨੂੰ ਆਹੂਤੀ ਦੇਣ ਦੇ ਲਈ ਹੋਰ ਆਗਿਆ ਦਿਉ। ਤਦ ਹੋਤਾ ਕਤਲ ਕਰਨ ਵਾਲਿਆਂ ਨੂੰ ਹੁਕਮ ਦਿੰਦਾ ਹੈ—ਹੇ ਕਾਤਲੋ ਆਪਣਾਂ ਕੰਮ ਅਰੰਭ ਕਰੋ। ਇਸ ਦਾ ਅਰਥ ਹੈ ਕਿ ਇਸ ਹੁਕਮ ਨਾਲ ਉਹ ਦੇਵਤਿਆਂ ਅਤੇ ਮਨੁੱਖੀ ਕਾਤਲਾਂ ਨੂੰ ਆਪਣਾ ਕੰਮ ਅਰੰਭਣ ਲਈ ਕਹਿੰਦਾ ਹੈ। ਤੁਸੀਂ ਜੋ ਕਿ ਯੱਗ ਦੇ ਦੋ ਸੁਆਮੀਆਂ ਵਲੋਂ ਯੱਗ ਦਾ ਹੁਕਮ ਦੇ ਰਹੇ ਹੋ। ਕਤਲ ਕਰਨ ਵਾਲਿਉ ਸ਼ਸਤਰ ਇਥੇ ਲੈ ਆਓ।

"ਪਸ਼ੂ ਆਹੂਤੀ ਹੈ, ਯਜਮਾਨ ਆਹੂਤੀ ਦਾ ਸੁਵਾਮੀ ਹੈ, ਇਸ ਪ੍ਰਕਾਰ ਹੋਤਾ ਯਜਮਾਨ ਨੂੰ ਉਸ ਦੀ ਆਪਣੀ ਆਹੂਤੀ ਨਾਲ ਧੰਨਵ ਦੀ ਬਣਾਉਂਦਾ ਹੈ। ਇਸੇ ਲਈ ਉਹ ਸੱਚ ਆਖਦੇ ਹਨ—ਜਿਸ ਵੀ ਦੇਵਤੇ ਲਈ ਉਹ ਪਸ਼ੂ ਕਤਲ ਕੀਤਾ ਜਾਂਦਾ ਹੈ ਉਹ ਹੀ ਉਸ ਦਾ ਸੁਆਮੀ ਹੈ। ਜੇ ਇਕ ਹੀ ਦੇਵਤੇ ਲਈ ਪਸ਼ੂ ਦੀ ਬਲੀ ਦਿੱਤੀ ਜਾ ਰਹੀ ਹੋਵੇ ਤਾਂ ਪੁਰੋਹਿਤ ਨੂੰ ਕਹਿਣਾ ਚਾਹੀਦਾ ਹੈ—'ਮੇਧਪਤਯੇ' ਅਰਥਾਤ ਯੱਗ ਦੇ ਸਵਾਮੀ ਵਾਸਤੇ (ਇਕ ਵਚਨ 'ਚ) ਜੇ ਦੋ ਦੇਵਤਿਆਂ ਵਾਸਤੇ ਹੋਵੇ ਤਾਂ—ਯੱਗ ਦੇ ਦੋਹਾਂ ਦੇਵਤਿਆਂ ਵਾਸਤੇ (ਦੋ ਵਚਨ 'ਚ) ਕਹਿਣਾ ਚਾਹੀਦਾ ਹੈ, ਜੇਕਰ ਅਨੇਕਾਂ ਦੇਵਤਿਆਂ ਲਈ ਹੋਵੇ ਤਾਂ—ਯੱਗ ਦੇ ਸਵਾਮੀਆਂ ਵਾਸਤੇ (ਬਹੁਵਚਨ 'ਚ) ਕਹਿਣਾ ਚਾਹੀਦਾ ਹੈ ਇਹੋ ਨਿਸ਼ਚਿਤ ਧਰਮ ਹੈ।"

"ਤੁਸੀਂ ਉਸ ਵਾਸਤੇ ਅੱਗ ਲਿਆਉ। ਪਸ਼ੂ ਨੂੰ ਜਦ ਕਤਲਗਾਹ ਵਲ ਨੂੰ ਲੈ ਕੇ ਗਏ ਤਾਂ ਉਸ ਨੂੰ ਆਪਣੇ ਸਾਹਮਣੇ ਮੌਤ ਦਿਖਾਈ ਦਿੱਤੀ। ਉਹ ਦੇਵਤਿਆਂ ਦੇ ਪਾਸ ਨਹੀਂ ਜਾਣਾ ਚਾਹੁੰਦਾ ਸੀ। ਉਦੋਂ ਉਸ ਨੂੰ ਦੇਵਤਿਆਂ ਨੇ ਕਿਹਾ—ਆਉ ਅਸੀਂ ਤੈਨੂੰ ਸਵਰਗ ਪਹੁੰਚਾਵਾਂਗੇ। ਪਸ਼ੂ ਮੰਨ ਗਿਆ ਅਤੇ ਬੋਲਿਆ—ਤੁਹਾਡੇ ਵਿਚੋਂ ਇਕ ਨੂੰ ਮੇਰੇ ਅੱਗੇ ਅੱਗੇ ਤੁਰਨਾ ਪਵੇਗਾ। ਦੇਵਤਿਆਂ ਨੇ ਵੀ ਉਸ ਦੀ ਇਹ ਗੱਲ ਮੰਨ ਲਈ। ਤਦ ਹੀ ਅਗਨੀ ਦੇਵਤਾ ਪਸ਼ੂ ਦੇ ਅੱਗੇ ਅੱਗੇ ਤੁਰਿਆ ਅਤੇ ਪਸ਼ੂ ਉਸ ਦੇ ਪਿੱਛੇ ਪਿੱਛੇ। ਇਸੇ ਕਰਕੇ ਕਿਹਾ ਜਾਂਦਾ ਹੈ ਕਿ ਹਰ ਪਸ਼ੂ ਤੇ ਅਗਨੀ ਦੇਵਤੇ ਦਾ ਅਧਿਕਾਰ ਹੈ, ਕਿਉਂਕਿ ਪਸ਼ੂ ਅਗਨੀ ਦੇ ਪਿੱਛੇ ਪਿੱਛੇ ਤੁਰਿਆ। ਇਸੇ ਕਾਰਨ ਕਰਕੇ ਪਸ਼ੂ ਦੇ ਅੱਗੇ ਅੱਗੇ ਅਗਨੀ ਨੂੰ ਲੈ ਕੇ ਜਾਂਦੇ ਹਨ।"

"ਪਵਿੱਤਰ ਦੂਬ ਨਾਮਕ ਘਾਹ ਖਿਲਾਰ ਦੇਵੋ । ਪਸ਼ੂ ਘਾਹ-ਫੂਸ ਤੇ ਹੀ ਜਿਉਂਦਾ ਹੈ । ਹੋਤਾ ਇਸ ਤਰ੍ਹਾਂ ਪਸ਼ੂ ਨੂੰ ਉਸ ਦੀ ਸਾਰੀ ਆਤਮਾ ਦੇ ਦਿੰਦਾ ਹੈ ਕਿਉਂਕਿ ਘਾਹ-ਫੂਸ ਉਸ ਦਾ ਹਿੱਸਾ ਸਮਝਿਆ ਜਾਂਦਾ ਹੈ ।"

ਪਸ਼ੂ ਦੇ ਆਲੇ ਦੁਆਲੇ ਅਗਨੀ ਘੁਮਾਉਣ ਤੋਂ ਬਾਅਦ ਯਜਮਾਨ ਬਲੀ ਵਾਲੇ ਪਸ਼ੂ ਨੂੰ ਪਕੜ ਕੇ ਯੱਗ ਵਾਸਤੇ ਪੁਰੋਹਿਤਾਂ ਨੂੰ ਭੇਂਟ ਕਰ ਦਿੰਦਾ ਹੈ । (ਅਧਿਆਏ 2 ਪੰਨਾ 86) ।

"ਮਾਂ, ਬਾਪ, ਭਰਾ, ਭੈਣ, ਮਿੱਤਰ ਅਤੇ ਸਾਥੀਆਂ ਨੂੰ ਚਾਹੀਦਾ ਹੈ ਕਿ ਉਹ ਕਤਲ ਕਰਨ ਲਈ ਪਸ਼ੂ ਭੇਂਟ ਕਰਨ । ਜਿਸ ਸਮੇਂ ਇਨ੍ਹਾਂ ਸ਼ਬਦਾਂ ਦਾ ਉਚਾਰਨ ਹੁੰਦਾ ਹੈ ਤਾਂ ਉਹ ਉਸ ਪਸ਼ੂ ਨੂੰ ਪਕੜ ਲੈਂਦੇ ਹਨ ਜਿਸ ਬਾਬਤ ਇਹ ਮੰਨਿਆਂ ਜਾਂਦਾ ਹੈ ਕਿ ਉਸ ਨੂੰ ਮਾਂ-ਬਾਪ ਆਦਿ ਨੇ ਪੂਰੀ ਤਰ੍ਹਾਂ ਤਿਆਗ ਦਿੱਤਾ ਹੈ ।"

ਪਸ਼ੂ ਦੀ ਹੱਤਿਆ ਕਰਨ ਦੀ ਵਿਧੀ ਐਤਰੇਆ ਬ੍ਰਾਹਮਣ (ਮਾਰਟਿਨ ਹਾਰਾ 2 ਪੰਨਾ 86-87) ਵਿਚ ਇਸ ਪ੍ਰਕਾਰ ਦਰਜ ਹੈ :

"ਇਸ ਦੇ ਪੈਰ ਉੱਤਰ ਵੱਲ ਨੂੰ ਮੋੜੋ । ਇਸ ਦੀਆਂ ਅੱਖਾਂ ਸੂਰਜ ਨੂੰ, ਇਸ ਦੇ ਸਾਹ ਝੱਖੜ ਨੂੰ, ਇਸ ਦਾ ਜੀਵਨ ਹਵਾ ਨੂੰ, ਇਸ ਦੀ ਸੁਣਨ ਦੀ ਸ਼ਕਤੀ ਦਿਸ਼ਾਵਾਂ ਨੂੰ ਅਤੇ ਇਸ ਦਾ ਸਰੀਰ ਧਰਤੀ ਨੂੰ ਭੇਟ ਕਰ ਦਿਓ । ਇਸ ਪ੍ਰਕਾਰ ਬਿਨਾਂ ਕੱਟਿਆਂ ਇਸ ਦੀ ਸਾਰੀ ਚਮੜੀ ਉਤਾਰ ਲਵੋ । ਧੁੰਨੀ ਨੂੰ ਕੱਟਣ ਤੋਂ ਪਹਿਲਾਂ ਇਸ ਦੇ ਪੇਟ ਅਤੇ ਅੰਤੜੀਆਂ ਨੂੰ ਜੋੜਨ ਵਾਲੀ ਦੋਹਰੀ ਝਿੱਲੀ (Omentum) ਨੂੰ ਚੀਰ ਦਿਉ । ਇਸ ਦਾ ਮੂੰਹ ਬੰਦ ਕਰਕੇ ਇਸ ਦੇ ਸਾਹ ਨੂੰ ਅੰਦਰ ਹੀ ਅੰਦਰ ਰੋਕ ਦਿਉ । ਇਸ ਤਰ੍ਹਾਂ ਉਹ (ਹੋਤਾ ਨਾਮੀ ਪੁਰੋਹਿਤ) ਪਸ਼ੂਆਂ ਵਿਚ ਸਾਹ ਪਾਉਂਦਾ ਹੈ ।"

"ਇਸ (ਪਸ਼ੂ) ਦੀ ਛਾਤੀ ਵਿਚੋਂ ਇਕ ਬਾਜ ਦੀ ਸ਼ਕਲ ਦਾ ਟੁਕੜਾ, ਕਾਲੀਆਂ ਬਾਹਾਂ ਦੇ ਖੁਆੜੀ ਦੀ ਸ਼ਕਲ ਦੇ ਦੋ ਟੁਕੜੇ, ਅਗਲੇ ਪੈਰਾਂ ਦੇ ਸੀਖਾਂ ਜਿਹੇ ਦੋ ਟੁਕੜੇ, ਮੋਢਿਆਂ ਦੇ ਕੱਛੂਆਂ ਜਿਹੇ ਦੋ ਟੁਕੜੇ, ਪੁੱਠਾ ਸਾਬਤਾ ਹੀ, ਜਾਂਘ ਦੇ ਢਾਲ ਜਿਹੇ ਦੋ ਟੁਕੜੇ, ਦੋਵੇਂ ਗੋਡਿਆਂ ਦੇ ਕਨੇਰ ਦੇ ਪੱਤਿਆਂ ਦੀ ਸ਼ਕਲ ਦੇ ਦੋ ਟੁਕੜੇ ਅਤੇ ਇਸ ਦੀਆਂ 26 ਪਸਲੀਆਂ ਤਰਤੀਬ ਅਨੁਸਾਰ ਕੱਢੋ । ਇਸ ਦੇ ਹਰ ਅੰਗ ਨੂੰ ਸੁਰੱਖਿਅਤ ਰੱਖਿਆ ਜਾਵੇ । ਇੰਜ ਉਹ ਸਾਰੇ ਅੰਗਾਂ ਨੂੰ ਲਾਭ ਪਹੁੰਚਾਉਂਦਾ ਹੈ ।"

ਪੁਰੋਹਿਤ ਏਨਾ ਹੁਸ਼ਿਆਰ ਹੈ ਕਿ ਉਸ ਨੇ ਪਸ਼ੂ ਦਾ ਹਤਿਆਰਾ ਹੁੰਦਾ ਹੋਇਆ

ਵੀ ਉਸ ਦੋਸ਼ ਤੋਂ ਮੁਕਤ ਹੋਣ ਲਈ ਵੀ ਉਸ ਨੇ ਮੰਤਰਾਂ ਦਾ ਉਚਾਰਨ ਕੀਤਾ ਹੋਇਆ ਹੈ। (ਐਤਰੇਅ ਬ੍ਰਾਹਮਣ ਪੰਨਾ 88-90)

"ਪੇਟ ਅਤੇ ਅੰਤੜੀਆਂ ਨੂੰ ਜੋੜਨ ਵਾਲੀ ਦੋਹਰੀ ਝਿੱਲੀ (OMENTUM) ਵਿਚੋਂ ਕੱਢਦਿਆਂ ਉੱਲੂ ਦੀ ਸ਼ਕਲ ਦੀਆਂ ਆਦਰਾਂ ਨੂੰ ਨਾ ਕਟੋ। ਹੇ ਕੱਟਣ ਵਾਲਿਓ, ਤੁਹਾਡਿਆਂ ਬੱਚਿਆਂ ਵਿਚੋਂ ਜਾਂ ਤੁਹਾਡੀ ਅਗਲੀ ਉਲਾਦ ਵਿਚੋਂ ਕੋਈ ਵੀ ਇਹਨਾਂ (ਆਂਦਰਾਂ) ਨੂੰ ਨਾ ਕੱਟੇ ਅਜਿਹਾ ਕਹਿ ਕੇ ਉਹ ਦੇਵਤਿਆਂ ਅਤੇ ਮਨੁੱਖਾਂ ਵਿਚਲੇ ਹੱਤਿਆਰਿਆਂ ਨੂੰ ਉਹ ਆਂਦਰਾਂ ਭੇਟ ਕਰਦਾ ਹੈ।"

"ਫਿਰ ਹੋਤਾ ਨਾਮਕ ਪੁਰੋਹਿਤ ਤਿੰਨ ਵਾਰ ਕਹਿੰਦਾ ਹੈ—ਹੇ ਅਧਰਿਗੂ (ਅਤੇ ਦੂਜਿਓ) ਜਾਨਵਰ ਨੂੰ ਮਾਰ ਦਿਉ। ਇਸ ਨੂੰ ਚੰਗੀ ਤਰ੍ਹਾਂ ਮਾਰੋ। ਇਸ ਨੂੰ ਮਾਰ ਦਿਉ ਅਧਰਿਗੂ।"

"ਪਸ਼ੂ ਦੀ ਹੱਤਿਆ ਹੋ ਚੁਕਣ ਮਗਰੋਂ ਉਹ ਤਿੰਨ ਵਾਰ ਕਹੇ—ਇਸ ਹੱਤਿਆ ਦਾ ਪਾਪ ਸਾਥੋਂ ਦੂਰ ਹੋਵੇ। ਕਿਉਂਕਿ ਦੇਵਤਿਆਂ ਵਿਚ ਅਧਰਿਗੂ ਹੈ ਜੋ ਪਸ਼ੂ ਨੂੰ ਚੁੱਪ ਕਰਾਉਂਦਾ ਹੈ, ਅਤੇ ਅਪਾਪ (ਦੂਰ ਦੂਰ ਹੈ) ਜੋ ਉਸ ਨੂੰ ਹੇਠਾਂ ਸੁੱਟਦਾ ਹੈ। ਇਹ ਸ਼ਬਦ ਬੋਲਦਿਆਂ ਉਹ ਹੋਤਾ ਉਸ ਪਸ਼ੂ ਨੂੰ ਉਸ ਦਾ ਮੂੰਹ ਬੰਦ ਕਰਕੇ ਚੁੱਪ ਕਰਾਉਣ ਵਾਲਿਆਂ ਦੇ ਹਵਾਲੇ ਕਰ ਦਿੰਦਾ ਅਤੇ ਉਹ ਉਸ ਦੀ ਹੱਤਿਆ ਕਰ ਦਿੰਦੇ ਹਨ।"

"ਤਦ ਹੋਤਾ ਜਪ ਕਰਦਾ ਹੈ—ਹੇ ਹੱਤਿਆਰਿਉ ਤੁਹਾਡੇ ਸਾਰੇ ਇਥੇ ਸਾਡੇ ਕੋਲ ਰਹਿਣ, ਤੁਹਾਡਾ ਪਾਪ ਹੋਰ ਕਿਧਰੇ ਚਲਿਆ ਜਾਵੇ। ਹੋਤਾ ਇਹਨਾਂ ਸ਼ਬਦਾਂ ਨਾਲ ਪਸ਼ੂ ਨੂੰ ਮਾਰਨ ਦੀ ਆਗਿਆ ਦਿੰਦਾ ਹੈ, ਕਿਉਂਕਿ ਜਦ ਅਗਨੀ ਦੇਵਤਿਆਂ ਦਾ ਹੋਤਾ (ਪੁਰੋਹਿਤ) ਸੀ ਤਾਂ ਉਸ ਵੀ ਇਹਨਾਂ ਸ਼ਬਦਾਂ ਵਿਚ ਪਸ਼ੂ ਨੂੰ ਮਾਰਨ ਦੀ ਆਗਿਆ ਦਿੱਤੀ ਸੀ।"

"ਉਕਤ ਜਪ ਨਾਲ ਹੋਤਾ ਪਸ਼ੂ ਦਾ ਸਾਹ ਬੰਦ ਕਰਨ ਵਾਲਿਆਂ ਅਤੇ ਉਸ ਦੀ ਹੱਤਿਆ ਕਰਨ ਵਾਲਿਆਂ ਨੂੰ ਉਹ ਪਾਪ ਤੋਂ ਮੁਕਤ ਕਰਦਾ ਹੈ ਜੋ ਉਨ੍ਹਾਂ ਤੋਂ ਕਿਸੇ ਟੁਕੜੇ ਨੂੰ ਬਹੁਤ ਜਲਦੀ ਨਾਲ ਕੱਟਣ, ਕਿਸੇ ਟੁਕੜੇ ਨੂੰ ਜਿਆਦਾ ਦੇਰੀ ਨਾਲ ਕੱਟਣ, ਕਿਸੇ ਟੁਕੜੇ ਨੂੰ ਬਹੁਤ ਵੱਡਾ ਕੱਟਣ ਅਤੇ ਕਿਸੇ ਨੂੰ ਬਹੁਤ ਛੋਟਾ ਕੱਟਣ ਦੇ ਸਿੱਟੇ ਵਜੋਂ ਨਿਯਮਾਂ ਦੀ ਉਲੰਘਣਾਂ ਕਾਰਨ ਪੈਦਾ ਹੁੰਦਾ ਹੈ। ਹੋਤਾ

ਇਸ ਦਾ ਆਨੰਦ ਲੈਂਦਾ ਹੋਇਆ ਆਪਣੇ ਆਪ ਨੂੰ ਸਭ ਪਾਪਾਂ ਤੋਂ ਮੁਕਤ ਕਰਦਾ ਹੈ ਅਤੇ ਪੂਰੀ ਉਮਰ ਪ੍ਰਾਪਤ ਕਰਦਾ ਹੈ। ਇਸ ਕਰਕੇ ਯਜਮਾਨ ਵੀ ਪੂਰੀ ਉਮਰ ਪ੍ਰਾਪਤ ਕਰਦਾ ਹੈ। ਜਿਸ ਨੂੰ ਇਸ ਸਭ ਦਾ ਗਿਆਨ ਹੈ ਉਹ ਵੀ ਪੂਰੀ ਉਮਰ ਪ੍ਰਾਪਤ ਕਰਦਾ ਹੈ।"

ਇਹ ਤਾਂ ਰਹੀ ਯੂੱਪ ਅਤੇ ਬਲੀ ਵਾਲੇ ਪਸ਼ੂ ਦੀ ਤਿਆਰੀ ਅਤੇ ਉਸ ਦੀ ਹੱਤਿਆ ਅਤੇ ਨਾਲ ਹੀ ਪਸ਼ੂ ਦੀ ਹੱਤਿਆ ਦੇ ਪਾਪ ਨੂੰ ਬਖਸ਼ਾਉਣ ਦੀ ਵਿਧੀ ਜਾਂ ਮੰਤਰ, ਅੱਗੇ ਪੜ੍ਹੋ ਕਿ ਉਸ ਜੀਵ ਦੀ ਲਾਸ਼ ਨੂੰ ਸੋਧਿਆ ਕਿਵੇਂ ਜਾਂਦਾ ਹੈ। (ਐਤਰੇਆ ਬ੍ਰਾਹਮਣ ਪੰਨਾ 87)

"ਇਸ ਦਾ ਗੋਹਾ ਛੁਪਾਉਣ ਲਈ ਇਕ ਟੋਇਆ ਪੁੱਟੋ। ਗੋਹਾ ਘਾਹ-ਫੂਸ ਖਾਣ ਨਾਲ ਬਣਦਾ ਹੈ। ਕਿਉਂਕਿ ਧਰਤੀ ਸਾਰੀ ਬਨਸਪਤੀ ਦਾ ਅਸਲੀ ਥਾਂ ਹੈ ਇਸ ਲਈ ਹੋਤਾ ਅੰਤ ਵਿਚ ਉਸ ਗੋਹੇ ਨੂੰ ਉਸਦੇ ਲਈ ਉਚਿਤ ਥਾਂ ਤੇ ਭਾਵ ਧਰਤੀ ਵਿੱਚ ਰਖਦਾ ਹੈ। ਖੂਨ ਬੁਰੀਆ ਰੂਹਾਂ (ਪ੍ਰੇਤ ਆਤਮਾਵਾਂ) ਨੂੰ ਦਿਉ ਕਿਉਂਕਿ ਇਕ ਵਾਰ ਦੇਵਤਿਆਂ ਨੇ ਇਨ੍ਹਾਂ ਪ੍ਰੇਤਾਂ ਨੂੰ ਪੁੰਨਿਆ ਅਤੇ ਇਕਮ ਵਾਲੇ ਦਿਨ ਕੀਤੇ ਜਾਣ ਵਾਲੇ ਹਵੀ ਯੱਗਾਂ ਦਾ ਹਿੱਸਾ ਨਾ ਦੇ ਕੇ ਇਨ੍ਹਾਂ ਨੂੰ ਫੱਕ ਅਤੇ ਬਹੁਤ ਛੋਟੇ ਦਾਣੇ ਨਾ ਮਾਤਰ ਹੀ ਦਿੱਤੇ ਸਨ ਅਤੇ ਬਾਅਦ ਵਿਚ ਇਨ੍ਹਾਂ ਨੂੰ ਸੋਮ ਯੱਗ ਤੇ ਪਸ਼ੂ ਯੱਗ ਜਿਹੇ ਵੱਡੇ ਯੱਗਾਂ ਵਿਚੋਂ ਬਾਹਰ ਕੱਢ ਕੇ ਇਨ੍ਹਾਂ ਨੂੰ ਖੂਨ ਦਿੱਤਾ ਸੀ। ਇਸ ਲਈ ਹੋਤਾ ਇਸ ਮੰਤਰ ਦਾ ਜਾਪ ਕਰਦਾ ਹੈ—'ਪ੍ਰੇਤ ਆਤਮਾਵਾਂ ਨੂੰ ਖੂਨ ਦਿਉ। ਉਨ੍ਹਾਂ ਨੂੰ ਇਹ ਹਿੱਸਾ ਦੇ ਕੇ ਫਿਰ ਉਨ੍ਹਾਂ ਨੂੰ ਯੱਗ ਵਿਚੋਂ ਕੋਈ ਵੀ ਹੋਰ ਚੀਜ਼ ਲੈਣ ਤੋਂ ਵੰਚਿਤ ਕਰ ਦਿੱਤਾ ਜਾਂਦਾ ਹੈ। ਉਹ ਕਹਿੰਦੇ ਹਨ—ਬੁਰੀਆਂ ਆਤਮਾਵਾਂ (ਪ੍ਰੇਤਾਂ) ਨੂੰ ਯੱਗ ਵਿੱਚ ਯਾਦ ਨਹੀਂ ਕਰਨਾ ਚਾਹੀਦਾ, ਬੁਰੀਆਂ ਆਤਮਾਵਾਂ ਚਾਹੇ ਜਿਹੜੀਆਂ ਵੀ ਹੋਣ—ਰਾਕਸ਼ਸ਼, ਅਸੁਰ ਆਦਿ। ਕਿਉਂਕਿ ਯੱਗ ਬੁਰੀਆਂ ਆਤਮਾਵਾਂ ਤੋਂ ਬਿਨਾਂ ਹੋਣਾ ਚਾਹੀਦਾ ਹੈ ਤਾਂ ਕਿ ਉਹ ਇਸ ਵਿੱਚ ਗੜਬੜ ਨਾ ਕਰਨ। ਪਰ ਦੂਜਿਆਂ ਦਾ ਕਹਿਣ ਹੈ—ਉਨ੍ਹਾਂ ਪ੍ਰੇਤਾਂ ਨੂੰ ਯਾਦ ਕਰਨਾ ਹੈ ਕਿਉਂਕਿ ਜੋ ਕਿਸੇ ਨੂੰ ਉਸ ਦੇ ਹਿੱਸੇ ਤੋਂ ਵੰਚਿਤ ਕੀਤਾ ਜਾਵੇ ਤਾਂ ਉਹ ਵੰਚਿਤ ਵਿਅਕਤੀ ਉਸ ਨੂੰ ਕਸ਼ਟ ਦੇਵੇਗਾ। ਜੇ ਵੰਚਿਤ ਕਰਨ ਵਾਲਾ ਦੋਸ਼ੀ ਬੱਚ ਗਿਆ ਤਾਂ ਵੰਚਿਤ ਹੋਇਆ ਪ੍ਰੇਤ ਉਸ ਦੇ ਪੁੱਤਰ ਨੂੰ, ਜੇ ਉਹ ਵੀ ਬਚ

ਗਿਆ ਤਾਂ ਉਸ ਦੇ ਪੋਤੇ ਨੂੰ ਦੁਖੀ ਕਰੇਗਾ। ਇਵੇਂ ਜੋ ਦੁੱਖ ਤੈਨੂੰ ਮਿਲਣਾ ਸੀ ਉਹ ਤੇਰੇ ਪੁੱਤਾਂ ਜਾਂ ਪੋਤਿਆਂ ਨੂੰ ਮਿਲੇਗਾ।

"ਖੈਰ, ਜੇ ਹੋਤਾ ਨੇ ਉਨ੍ਹਾਂ ਨੂੰ ਯਾਦ ਕਰਨਾ ਹੋਵੇ ਤਾਂ ਉਹ ਹੋਲੀ ਆਵਾਜ਼ ਵਿੱਚ ਕਰਨਾ ਚਾਹੀਦਾ ਹੈ ਕਿਉਂਕਿ ਹੌਲੀ ਆਵਾਜ ਅਤੇ ਪ੍ਰੇਤ ਆਤਮਾਵਾਂ ਛੁਪੀਆਂ ਰਹਿੰਦੀਆਂ ਹਨ। ਜੇ ਉਹ ਉੱਚੀ ਆਵਾਜ਼ ਵਿੱਚ ਬੋਲਦਾ ਹੈ ਤਾਂ ਉਹ ਪ੍ਰੇਤ ਆਤਮਾਵਾਂ ਦੀ ਆਵਾਜ ਵਿੱਚ ਬੋਲਦਾ ਹੈ ਅਤੇ ਉਹ ਰਾਕਸ਼ਸ਼ੀ ਆਵਾਜ਼ (ਭਿਆਨਕ) ਵਿੱਚ ਵੀ ਬੋਲ ਸਕਦਾ ਹੈ। ਜਿਸ ਆਵਾਜ਼ ਵਿੱਚ ਕਰੋਧੀ ਅਤੇ ਸ਼ਰਾਬੀ ਆਦਮੀ ਬੋਲਦੇ ਹਨ, ਉਹ ਰਾਕਸ਼ਸਾਂ ਦੀ ਬੋਲੀ ਹੈ। ਜਿਸ ਨੂੰ ਇਹ ਪਤਾ ਹੈ, ਉਹ ਨਾ ਤਾਂ ਖੁੱਦ ਕਰੋਧੀ ਹੋਵੇਗਾ ਤੇ ਨਾ ਉਸ ਦੀ ਉਲਾਦ ਅਜਿਹੀ ਹੋਵੇਗੀ।"

—ਐਤਰੇਆ ਬ੍ਰਾਹਮਣ (ਮਾਰਟਿਨ ਹਾਰਾ 2 ਪੰਨਾ 93) ਮਨੋਤ ਸੰਸਕਾਰ।

"ਅਧਵਰਯੂ ਪੁਰੋਹਿਤ ਹੋਤਾ ਨਾਮੀ ਪੁਰੋਹਿਤ ਨੂੰ ਆਖਦਾ ਹੈ - ਮਨੋਤ ਵਾਸਤੇ ਕੱਟੇ ਗਏ ਪਸ਼ੂ ਦੇ ਅੰਗਾਂ ਨੂੰ ਦੇਵਤਿਆਂ ਨੂੰ ਭੇਂਟ ਕਰਨ ਲਈ ਢੁੱਕਵਾਂ ਮੰਤਰ ਪੜ੍ਹੋ, ਫਿਰ ਉਹ ਇਸ ਮੰਤਰ ਨੂੰ ਦੁਹਰਾਉਂਦਾ ਹੈ—ਹੇ ਅਗਨੀ ਤੂੰ ਪ੍ਰਥਮ ਮਨੌਤ ਏ।"

"ਹੁਣ ਬਲੀ ਚੜ੍ਹਾਏ ਗਏ ਪਸ਼ੂ ਦੇ ਭਿੰਨ ਭਿੰਨ ਅੰਗਾਂ ਨੂੰ ਪ੍ਰੋਹਿਤਾਂ ਵਿੱਚ ਵੰਡਣ ਦਾ ਪ੍ਰਸ਼ਨ ਲੈਂਦੇ ਹਾਂ। ਇਹ ਇਸ ਪ੍ਰਕਾਰ ਹੈ : ਜਬਾੜੇ ਦੀਆਂ ਦੋਵੇਂ ਹੱਡੀਆਂ ਅਤੇ ਪ੍ਰਸਤੋਤਾ ਨਾਮਕ ਪੁਰੋਹਿਤ ਨੂੰ ਦੇਣੀ ਚਾਹੀਦੀ ਹੈ, ਬਾਜ਼ ਦੀ ਸ਼ਕਲ ਦੀ ਛਾਤੀ ਉਦਗਾਤਾ ਨਾਮਕ ਪੁਰੋਹਿਤ ਨੂੰ, ਗਲਾ ਅਤੇ ਤਾਲੂ ਪ੍ਰਤੀਹਰਤਾ ਨਾਮੀ ਪੁਰੋਹਿਤ ਨੂੰ, ਕਮਰ ਦੇ ਹੇਠਲਾ ਸੱਜੇ ਪਾਸੇ ਦਾ ਹਿੱਸਾ ਹੋਤਾ ਨਾਮਕ ਪੁਰੋਹਿਤ ਨੂੰ, ਖੱਬਾ ਹਿੱਸਾ ਬ੍ਰਹੱਮਾ ਨਾਮਕ ਪੁਰੋਹਿਤ ਨੂੰ, ਸੱਜੀ ਜੰਘ ਮੈਤਰਾਵਰੁਣ ਨੂੰ, ਖੱਬੀ ਜੰਘ ਬ੍ਰਾਹਮਣਾਂ ਛੰਸੀ ਨੂੰ, ਮੱਢੇ ਦੇ ਕੋਲ ਦਾ ਸੱਜਾ ਹਿੱਸਾ ਅਧਵਰਯੂ ਨੂੰ ਅਤੇ ਖੱਬਾ ਹਿੱਸਾ ਮੰਤਰ-ਉਚਾਰਣ ਵੇਲੇ ਸਾਥ ਦੇਣ ਵਾਲਿਆਂ ਉਪ-ਗਾਤਾ ਪੁਰੋਹਿਤ ਨੂੰ, ਖੱਬਾ ਮੋਢਾ ਪ੍ਰਤੀਪਸ਼ਤਰ ਨੂੰ, ਸੱਜੀ ਭੁਜਾ ਦਾ ਹੇਠਲਾ ਹਿੱਸਾ ਨੇਸ਼ਟਾ ਨੂੰ, ਖੱਬੀ ਬਾਂਹ ਹੇਠਲਾ ਹਿੱਸਾ ਪੋਤਾ ਨੂੰ, ਸੱਜੀ ਜੰਘ ਦੇ ਉਪਰਲਾ ਹਿੱਸਾ ਅੱਛਾਵਾਕ ਨੂੰ, ਖੱਬੀ ਜੰਘ ਦੇ ਉਪਰਲਾ ਹਿੱਸਾ ਅਗਰੀਧਰ ਨੂੰ, ਸੱਜੀ ਬਾਹ ਦੇ ਉਪਰਲਾ ਹਿੱਸਾ ਆਤਰੇਆ ਨੂੰ, ਰੀੜ ਦੀ ਹੱਡੀ ਅਤੇ ਮਸਾਨਾ ਯਜਮਾਨ ਨੂੰ, ਸੱਜਾ ਪੈਰ ਪ੍ਰੀਤੀ ਭੋਜ

ਦੇਣ ਵਾਲੇ ਗ੍ਰਿਹਸਥੀ ਨੂੰ, ਖੱਬਾ ਪੈਰ ਪ੍ਰੀਤੀ ਭੋਜ ਦੇਣ ਵਾਲੇ ਗ੍ਰਿਹਸਥੀ ਦੀ ਪਤਨੀ ਨੂੰ ਅਤੇ ਉਪਰਲਾ ਹੋਂਠ ਗ੍ਰਿਹਸਥੀ ਅਤੇ ਉਸ ਦੀ ਪਤਨੀ ਦੋਹਾਂ ਨੂੰ ਸਾਂਝਾ ਹੀ ਦਿੱਤਾ ਜਾਂਦਾ ਹੈ ਜਿਸ ਨੂੰ ਗ੍ਰਿਹਸਥੀ ਨੇ ਵੰਡਣਾਂ ਹੈ।"

"ਪਸ਼ੂ ਦੀ ਪੂਛ ਪਤਨੀਆਂ ਨੂੰ ਦਿੱਤੀ ਜਾਂਦੀ ਹੈ ਪਰ ਇਹ ਬ੍ਰਾਹਮਣ ਨੂੰ ਦੇ ਦੇਣੀ ਚਾਹੀਦੀ ਹੈ। ਗਰਦਨ ਦਾ ਉਪਰਲਾ ਮਾਸ ਅਤੇ ਤਿੰਨ ਨਰਮ ਹੱਡੀਆਂ (Gristle) ਗ੍ਰਾਵਸਤੁਤ ਨੂੰ। ਹੋਰ ਤਿੰਨ ਨਰਮ ਹੱਡੀਆਂ ਅਤੇ ਪਿੱਠ ਦੇ ਮੋਟੇ ਹਿੱਸੇ ਦਾ ਅੱਧ ਉੱਨ ਨੇਤਾ ਨੂੰ, ਗਰਦਨ ਦੇ ਮੋਟੇ ਹਿੱਸੇ ਦਾ ਅੱਧ ਅਤੇ ਖੱਬੇ ਕੰਨ ਦੀ ਲੱਲ ਪਸ਼ੂ ਨੂੰ ਮਾਰਨ ਵਾਲੇ ਨੂੰ ਦੇਣੀ ਚਾਹੀਦੀ ਹੈ। ਜੇ ਉਹ ਖੁਦ ਬ੍ਰਾਹਮਣ ਜਾਤ ਵਿਚੋਂ ਨਾ ਹੋਵੇ ਤਾਂ ਉਸ ਨੂੰ ਇਹ ਹਿੱਸਾ ਕਿਸੇ ਬ੍ਰਾਹਮਣ ਨੂੰ ਦੇ ਦੇਣਾ ਚਾਹੀਦਾ ਹੈ। ਪਸ਼ੂ ਦਾ ਸਿਰ ਸੁਬ੍ਰਾਹਮੰਨਿਆ ਨੂੰ ਤੇ ਚਮੜੀ ਵੀ ਉਸ ਸੁਬ੍ਰਾਹਮੰਨਿਆ ਨੂੰ ਜਿਸ ਨੇ ਕਿਹਾ ਸੀ—ਸਵ: ਸਤਿਆਮ (ਕਲ੍ਹ ਨੂੰ ਸੋਮ ਯੱਗ ਦੇ ਸਮੇਂ) ਦੇਣੀ ਚਾਹੀਦੀ ਹੈ। ਸੋਮ ਯੱਗ ਵਿੱਚ ਬਲੀ ਚੜ੍ਹਾਏ ਪਸ਼ੂ ਦਾ ਇਲਾ (ਯੱਗ ਸਬੰਧੀ ਖੁਰਾਕ) ਨਾਲ ਸੰਬੰਧਤ ਹਿੱਸਾ ਸਭ ਪੁਰੋਹਿਤਾਂ ਦਾ ਸਾਂਝਾ ਹੈ। ਪਰ ਹੋਤਾ ਦਾ ਇਸ ਵਿੱਚ ਭਾਗ ਜਰੂਰੀ ਨਹੀਂ।

"ਬਲੀ ਚੜ੍ਹਾਏ ਪਸ਼ੂ ਦੇ ਇਨ੍ਹਾਂ ਸਭ ਟੁਕੜਿਆਂ ਦੀ ਸੰਖਿਆ 36 ਹੈ। ਹਰ ਟੁਕੜਾ ਯੱਗ ਕਰਨ ਲਈ ਵਰਤੇ ਜਾਣ ਵਾਲੇ ਮੰਤਰਾਂ ਦੇ ਇਕ ਪਦ (ਚਰਨ) ਦਾ ਪ੍ਰਤੀਕ ਹੈ। ਬ੍ਰਿਹਤੀ ਛੰਦ ਵਿੱਚ 36 ਅੱਖਰ ਹੁੰਦੇ ਹਨ ਅਤੇ ਦਿਵਯ (ਸਵਰਗੀ ਦੁਨੀਆਂ) ਬ੍ਰਿਹਤੀ ਸੁਭਾ ਦੀ ਹੈ। ਇਸ ਤਰ੍ਹਾਂ ਜਾਨਵਰ ਨੂੰ 36 ਹਿੱਸਿਆਂ ਵਿਚ ਵੰਡ ਕੇ ਉਹ ਇਸ ਅਤੇ ਅਗਲੇ ਜਹਾਨ ਵਿਚ ਜੀਵਨ ਪ੍ਰਾਪਤ ਹਨ ਅਤੇ ਇਸ ਅਤੇ ਅਗਲੇ ਜਹਾਨ ਵਿੱਚ ਸਥਾਪਿਤ ਹੋ ਕੇ ਉਹ ਉੱਥੇ ਤੁਰਦੇ ਹਨ।

"ਜੇ ਉਪਰੋਕਤ ਤਰੀਕੇ ਨਾਲ ਯੱਗ ਵਿੱਚ ਬਲੀ ਦਿੱਤੇ ਪਸ਼ੂ ਦੇ ਵੰਡੇ ਪਾਉਂਦੇ ਹਨ, ਉਨ੍ਹਾਂ ਲਈ ਉਹ (ਪਸ਼ੂ ਦੇ ਵੰਡੇ) ਸਵਰਗ ਦੀਆਂ ਪੌੜੀਆਂ ਬਣ ਜਾਂਦੇ ਹਨ। ਜੋ ਉਪਰੋਕਤ ਤਰੀਕੇ ਨਾਲ ਉਸ ਨੂੰ ਨਹੀਂ ਵੰਡਦੇ, ਉਹ ਆਪਣੀ ਮਾਸ ਖਾਣ ਦੀ ਲਾਲਸਾ ਨੂੰ ਪੂਰਾ ਕਰਨ ਲਈ ਪਸ਼ੂ ਨੂੰ ਮਾਰਨ ਵਾਲੇ ਗੁੰਡੇ ਅਤੇ ਸ਼ਰਾਰਤੀ ਹਨ। ਬਲੀ ਚੜ੍ਹਾਏ ਪਸ਼ੂ ਨੂੰ ਇਵੇਂ ਵੰਡਣ ਦੀ ਕਾਢ ਸ਼ਰੋਤ ਦੇ ਪੁੱਤਰ ਦੇਵ ਰਾਜ ਨੇ ਕੱਢੀ ਸੀ, ਜਦ ਉਹ ਇਸ ਸੰਸਾਰ ਨੂੰ ਛੱਡ ਕੇ ਜਾ ਰਿਹਾ ਸੀ,

ਉਸ ਇਹ ਗੱਲ ਕਿਸੇ ਨੂੰ ਨਹੀਂ ਦੱਸੀ। ਪਰ ਅਲੌਕਿਕ ਪ੍ਰਾਣੀ-ਦੇਵਦੂਤ ਨੇ ਬਭਰੂ ਦੇ ਪੁੱਤਰ ਗਿਰਿਜਾ ਨੂੰ ਇਹ ਸਾਰੀ ਗਲ ਦੱਸ ਦਿੱਤੀ। ਉਸ ਸਮੇਂ ਤੋਂ ਲੋਕ ਇਸ ਦਾ ਅਧਿਐਨ ਕਰਦੇ ਹਨ।"

ਬ੍ਰਾਹਮਣਵਾਦ ਦੇ ਸਮੇਂ ਵਿੱਚ ਭਾਰਤ ਵਿੱਚ ਨਪੁੱਤਿਆਂ ਨੂੰ ਪੁੱਤਰ, ਰੰਡਿਆਂ ਨੂੰ ਰੰਨਾ, ਗਰੀਬਾਂ ਨੂੰ ਸਰਮਾਇਆ, ਬਿਮਾਰਾਂ ਨੂੰ ਸਿਹਤ, ਨਰਕਾਂ ਤੋਂ ਸਵਰਗ ਦੀ ਪ੍ਰਾਪਤੀ ਅਤੇ ਕਹਿਣ ਦਾ ਭਾਵ ਹਰ ਜ਼ਰੂਰਤ ਦੀ ਪੂਰਤੀ ਲਈ ਜਾਨਵਰਾਂ ਦੀ ਬਲੀ ਨੂੰ ਸਭ ਤੋਂ ਉੱਤਮ ਮੰਨਿਆ ਜਾਂਦਾ ਸੀ ਅਤੇ ਇਸ ਬਹਾਨੇ ਨਾਲ ਪ੍ਰੋਹਿਤਾਂ ਦੀ ਵੀ ਮਾਸ ਖਾਣ ਦੀ ਲਾਲਸਾ ਹਮੇਸ਼ਾ ਲਈ ਹੀ ਮੁਫਤ ਪੂਰੀ ਹੁੰਦੀ ਰਹਿੰਦੀ ਸੀ। ਬ੍ਰਾਹਮਣ ਨੇ ਇਸ ਮਾਸ ਖਾਣ ਦੀ ਖੁਆਇਸ਼ ਨੂੰ ਪੂਰਾ ਕਰਨ ਲਈ ਇਕ ਐਸਾ ਨਿਰਦਈ ਢੰਗ ਅਪਨਾਇਆ ਹੈ ਕਿ ਬਲੀ ਚਾੜਨ ਵਾਲੇ ਪਸ਼ੂ ਨੂੰ ਮਾਰਨ ਸਮੇਂ ਇਕ ਬੂੰਦ ਵੀ ਲਹੂ ਦੀ ਜਮੀਨ ਉੱਤੇ ਨਹੀਂ ਡਿਗਣੀ ਚਾਹੀਦੀ ਇਸ ਲਈ ਉਸ ਨੂੰ ਦੱਮ ਘੁੱਟ ਕੇ ਤੜਫਾ ਤੜਫਾ ਕੇ ਮਾਰਨਾ ਚਾਹੀਦਾ ਹੈ। ਮਨੂੰ ਮਹਾਰਾਜ ਨੇ ਤਾਂ ਮਾਸ ਖਾਣ ਦੀ ਪੂਰਨ ਖੁੱਲ ਦੇ ਦਿੱਤੀ ਹੈ।

"ਬ੍ਰਹੱਮਾਂ ਨੇ ਇਹ ਸਭ ਕੁਝ ਪ੍ਰਾਣੀਆਂ ਦੇ ਖਾਣ ਲਈ ਹੀ ਰਚਿਆ ਹੈ। ਅਨਾਜ, ਫਲ ਆਦਿ ਅਤੇ ਪਸ਼ੂ ਪੰਛੀ ਸਭ ਪ੍ਰਾਣੀਆਂ ਦੇ ਹੀ ਭੋਜਨ ਹਨ।" (ਮਨੂੰ ਸਿਮਰਿਤੀ 5/28)

"ਚਲ ਸਕਣ ਵਾਲਿਆਂ ਦਾ ਭੋਜਨ, ਚਲ ਨਾ ਸਕਣ ਵਾਲੇ ਭਾਵ ਰੁੱਖ, ਪੌਦੇ ਆਦਿ ਹਨ। ਹਿਰਨ ਆਦਿ ਦਾੜ੍ਹਾਂ ਵਾਲਿਆਂ ਦਾ ਭੋਜਨ ਹਨ। ਮੱਛੀ ਆਦਿ ਹੱਥਾਂ ਤੋਂ ਰਹਿਤ ਜੀਵ, ਹੱਥ ਵਾਲਿਆਂ ਦਾ ਭੋਜਨ ਹਨ ਅਤੇ ਕਾਇਰ ਲੋਕ ਬਹਾਦਰਾਂ ਦਾ ਭੋਜਨ ਹਨ।" (ਮਨੂੰ ਸਿਮਰਿਤੀ 5/29)

"ਮਾਸ ਉਦੋਂ ਖਾਧਾ ਜਾ ਸਕਦਾ ਹੈ ਜਦੋਂ ਉਸ ਤੇ ਮੰਤਰ ਪੜ੍ਹ ਕੇ ਪਾਣੀ ਛਿੜਕਿਆਂ ਹੋਇਆ ਹੋਵੇ, ਜਦੋਂ ਬ੍ਰਾਹਮਣ ਕਿਸੇ ਨੂੰ ਮਾਸ ਖੁਆਉਣਾਂ ਚਾਹੁਣ, ਜਦੋਂ ਵਿਅਕਤੀ ਸ਼ਾਸਤਰਾਂ ਅਨੁਸਾਰ ਯੱਗ ਕਰਵਾਵੇ, ਜਦੋਂ ਬੰਦੇ ਦੀ ਜਾਨ ਨੂੰ ਖਤਰਾ ਹੋਵੇ। (ਮਨੂੰ ਸਿਮਰਿਤੀ 5/27)

"ਉਸ ਵਿਅਕਤੀ ਨੂੰ ਮਾਸ ਖਾਣ ਦਾ ਕਿਸੇ ਵੀ ਪ੍ਰਕਾਰ ਦਾ ਕੋਈ ਦੋਸ਼ ਨਹੀਂ ਲਗਦਾ ਜੋ ਖਰੀਦੇ ਹੋਏ ਜਾਂ ਖੁਦ ਕਿਤਿਉਂ ਲਿਆਉਂਦੇ ਹੋਏ ਜਾਂ ਕਿਸੇ ਵਲੋਂ

ਭੇਂਟ ਵਿੱਚ ਦਿੱਤੇ ਗਏ ਮਾਸ ਨੂੰ ਦੇਵਤਿਆਂ ਅਤੇ ਪਿੱਤਰਾਂ (ਮਰੇ ਹੋਏ ਪੁਰਖਿਆਂ) ਨੂੰ ਅਰਪਨ ਕਰਕੇ ਖਾਂਦਾ ਹੈ। (ਮਨੂੰ ਸਿਮਰਿਤੀ 5/32)

"ਜੋ ਵਿਅਕਤੀ ਸ਼ਾਸ਼ਤਰਾਂ ਵਿੱਚ ਕਹੀ ਵਿਧੀ ਦੇ ਮੁਤਾਬਕ ਨਿਯੁੱਕਤ ਕੀਤਾ ਜਾਣ ਦੇ ਬਾਵਜੂਦ ਮਾਸ ਨਹੀਂ ਖਾਂਦਾ, ਉਹ ਮਰਨ ਉਪਰੰਤ ਇੱਕੀ ਵਾਰ ਪਸ਼ੂ ਦੀ ਜੂਨ ਵਿੱਚ ਜਨਮ ਲੈਂਦਾ ਹੈ। ਭਾਵ ਜੋ ਯੱਗ ਕਰਵਾਉਣ ਲਈ ਨਿਯੁਕਤ ਹੋਇਆ ਪੁਰੋਹਿਤ ਮਾਸ ਨਹੀਂ ਖਾਵੇਗਾ ਤਾਂ ਉਹ ਅਗਲੇ ਇੱਕੀ ਜਨਮਾਂ ਵਿੱਚ ਪਸ਼ੂ ਬਣੇਗਾ।" (ਮਨੂੰ ਸਿਮਰਿਤੀ)

ਅੱਜ ਦਾ ਸਨਾਤਨ ਧਰਮੀ ਇਹ ਦਾਹਵੇ ਕਰਦਾ ਨਹੀਂ ਥਕਦਾ ਕਿ ਹਿੰਦੂਆਂ ਨੇ ਕਦੀ ਵੀ ਮਾਸ ਨਹੀਂ ਖਾਧਾ ਉਹ ਤਾਂ ਹਮੇਸ਼ਾ ਹੀ ਸਾਕਾਹਾਰੀ ਸਨ। ਇਹ ਤਾਂ ਨਾਲੇ ਚੋਰ ਨਾਲੇ ਚਤਰ ਵਾਲੀ ਗੱਲ ਹੈ। ਇਕ ਪਾਸੇ ਹਿੰਦੂਆਂ ਦੇ ਧਾਰਮਿਕ ਗਰੰਥ ਸਭ ਜੀਵ ਜੰਤੂਆਂ ਦਾ ਮਾਸ ਖਾਣ ਲਈ ਪ੍ਰੇਰ ਰਹੇ ਹਨ ਅਤੇ ਦੂਸਰੇ ਪਾਸੇ ਅੱਜ ਦਾ ਹਿੰਦੂ ਪਸ਼ੂ, ਪੰਛੀ ਅਤੇ ਸਭ ਸਮੁੰਦਰੀ ਜਾਨਵਰਾ ਦਾ ਮਾਸ ਖਾਣ ਨੂੰ ਵੀ ਪਾਪ ਸਮਝ ਰਿਹਾ ਹੈ ਜਦ ਕਿ ਭਾਰਤ ਵਿੱਚ ਕਰੋੜਾਂ ਲੋਕ ਅਜਿਹੇ ਹਨ ਜੋ ਦੋ ਵੇਲੇ ਪੇਟ ਭਰ ਰੋਟੀ ਤੋਂ ਅਵਾਜ਼ਾਰ ਹਨ ਅਤੇ ਇਸ ਭੁੱਖਮਰੀ ਨੂੰ ਹਟਾਉਣ ਲਈ ਭਾਰਤੀ ਸਰਕਾਰ ਵਿਦੇਸ਼ੀ ਮੁਲਕਾਂ ਅੱਗੇ ਹੱਥ ਅੱਡ ਰਹੀ ਹੈ। ਪਰ ਜੇਕਰ ਮਾਸ ਖਾਣ ਨੂੰ ਪਾਪ ਨਾ ਸਮਝਿਆ ਜਾਂਦਾ ਹੁੰਦਾਂ ਤਾਂ ਭੁੱਖਮਰੀ ਦਾ ਕਦੋਂ ਦਾ ਹੀ ਭਾਰਤ ਵਿਚੋਂ ਹਮੇਸ਼ਾ ਲਈ ਖੁਰਾਖੋਜ ਮਿੱਟਾ ਕੇ ਭਾਰਤ ਅੱਜ ਸੰਸਾਰ ਦੇ ਦੂਸਰੇ ਦੇਸ਼ਾਂ ਦੇ ਲੋਕਾਂ ਨੂੰ ਵੀ ਭੋਜਨ ਅਤੇ ਆਰਥਿਕ ਸਹਾਇਤਾ ਦਿੰਦਾ ਹੁੰਦਾ। ਅਜਿਹਾ ਨਾ ਹੋਣ ਕਰਕੇ ਅੱਜ ਭਾਰਤ ਦਾ ਗਰੀਬ ਭੁੱਖਮਰੀ ਨਾਲ ਸੁੱਕ ਕੇ ਹੱਡੀਆਂ ਦਾ ਪਿੰਜਰ ਹੋ ਚੁੱਕਾ ਹੈ ਅਤੇ ਦੂਸਰੇ ਪਾਸੇ ਬ੍ਰਾਹਮਣ ਪੁਰੋਹਿਤ ਜੋ ਇਨ੍ਹਾਂ ਗ਼ਰੀਬਾਂ ਦੇ ਘਰਾਂ ਤੋਂ ਮੰਗ ਕੇ ਖਾਂਦਾ ਹੈ, ਉਨ੍ਹਾਂ ਦੇ ਦਾਨ ਤੇ ਹੀ ਨਿਰਭਰ ਹੈ ਪਰ ਉਸ ਦੀ ਲੋਥ ਗੱਡ ਤੇ ਲੱਦਣ ਜੋਗੀ ਹੋ ਚੁੱਕੀ ਹੈ।

## ਨਰਕ ਸਵਰਗ

ਪੁਰੋਹਿਤ ਨੇ ਧਾਰਮਿਕ ਗਰੰਥਾਂ ਦੀਆਂ ਸਿਖਿਆਵਾਂ ਨੂੰ ਲੋਕਾਂ ਤੇ ਠੋਸ ਕੇ ਅੱਜ ਦੇ ਭਾਰਤੀ ਨੂੰ ਆਪਣੇ ਹਿੰਦੂ ਪੈਗੰਬਰਾਂ ਦੀ ਤਰ੍ਹਾਂ ਵਿਗਿਆਨ ਅਤੇ ਭਾਈਵਾਲਤਾ ਦੇ ਦੁਸ਼ਮਣ ਬਣਾ ਦਿੱਤਾ ਹੈ। ਲੋਕਾਂ ਨੂੰ ਨਰਕਾਂ ਤੋਂ ਧਮਕਾ ਕੇ ਸਵਰਗਾਂ ਦੇ ਲਾਰੇ ਲਾ

ਕੇ, ਇਸ ਬੇਹੂਦਾ ਅਸੂਲਾਂ ਦੀ ਪਾਲਨਾ ਕਰਨ ਲਈ ਮਜਬੂਰ ਕੀਤਾ ਗਿਆ ਹੈ। ਨਰਕਾਂ ਤੋਂ ਆਦਮੀ ਨੂੰ ਡਰਾਉਣ ਲਈ ਉਸ ਦੀ ਰੂਪ ਰੇਖਾ ਇਸ ਤਰ੍ਹਾਂ ਬੰਨਦੇ ਹਨ ਕਿ ਉਥੇ ਜੰਮ ਹਨ, ਜੋ ਆਦਮੀ ਦੀ ਰੂਹ ਨੂੰ ਤਸੀਹੇ ਦੇ ਕੇ ਤੜਫਾਉਂਦੇ ਹਨ। ਵਿਚਾਰ ਵਾਲੀ ਗੱਲ ਇਹ ਹੈ ਕਿ ਬ੍ਰਾਹਮਣ ਨੇ ਆਪਣੀਆ ਲਿਖਤਾਂ ਅਨੁਸਾਰ ਆਦਮੀ ਦੇ ਸੰਘ ਵਿਚ ਅੱਗ ਵਿਚ ਲਾਲੋਂ ਲਾਲ ਕਰਕੇ 12 ਇੰਚ ਲੋਹੇ ਦੀ ਲੱਠ ਠੋਕ ਦਿੱਤੀ, ਆਦਮੀ ਦੀ ਜੀਭ ਖਿੱਚ ਦਿੱਤੀ, ਆਦਮੀ ਦਾ ਲਿੰਗ ਕੱਟ ਦਿੱਤਾ, ਸਿੱਕਾ ਜਾਂ ਲਾਖ ਢਾਲ ਕੇ ਆਦਮੀ ਦੇ ਕੰਨ ਜਾਂ ਸੰਘ ਵਿਚ ਪਾ ਦਿੱਤਾ ਅਤੇ ਅਨੇਕਾਂ ਇਸ ਤਰ੍ਹਾਂ ਦੇ ਦਿਲ ਕੰਬਾਊ ਤਸੀਹੇ ਭਾਰਤ ਦੇ ਸ਼ੂਦਰ ਤੇ ਲਾਗੂ ਕਰ ਦਿੱਤੇ ਅਤੇ ਭਾਰਤੀ ਔਰਤ ਨੂੰ ਜਿਉਂਦੇ ਹੀ ਜਲਦੀ ਚਿੱਖਾ ਵਿਚ ਜਲਾ ਕੇ ਸਤੀ ਹੋਣ ਲਈ ਮਜਬੂਰ ਕੀਤਾ। ਇਸ ਪੁਰੋਹਿਤ ਦੇ ਤਸ਼ੱਦਦ ਨੂੰ ਮੁੱਖ ਰੱਖ ਕੇ ਇਹ ਸਵਾਲ ਜ਼ਰੂਰ ਉੱਠਦਾ ਹੈ ਕਿ ਕੀ ਨਰਕਾਂ ਵਿਚ ਇਹਨਾਂ ਨਾਲੋਂ ਵੀ ਜ਼ਿਆਦਾ ਭਿਆਨਕ ਤਸੀਹੇ ਹਨ ? ਕੀ ਨਰਕਾਂ ਵਿਚ ਧਰਤੀ ਦੇ ਭੂੰ ਦੇਵ ਬ੍ਰਾਹਮਣ ਨਾਲੋਂ ਵੀ ਯੱਮ ਭਿਆਨਕ ਹੋ ਸਕਦੇ ਹਨ ? ਭਾਰਤ ਵਿਚ ਤਿੰਨ ਹੀ ਤਾਂ ਖੂਨ ਚੂਸਣ ਵਾਲੇ ਜਾਨਵਰ ਹਨ ਅਤੇ ਉਹ ਹਨ (1) ਪਿਸੂ (2) ਖਟਮਲ ਅਤੇ (2) ਬ੍ਰਾਹਮਣ। ਆਮ ਲੋਕਾਂ ਵਿਚ ਇਹ ਕਹਾਵਤ ਮਸ਼ਹੂਰ ਹੈ ਕਿ ਜੇਕਰ ਰਸਤੇ ਵਿਚ ਸੱਪ ਅਤੇ ਬ੍ਰਾਹਮਣ ਮਿਲ ਜਾਵੇ ਤਾਂ ਆਦਮੀ ਨੂੰ ਬ੍ਰਾਹਮਣ ਨੂੰ ਜਾਨੋਂ ਮਾਰ ਦੇਣਾ ਚਾਹੀਦਾ ਹੈ, ਪਰ ਸੱਪ ਨੂੰ ਨਹੀਂ। ਕਿਉਂਕਿ ਉਹਨਾਂ ਦੀ ਮੇਹਰ-ਬਾਨੀ ਕਾਰਨ ਹੀ ਅਜ ਭਾਰਤ ਦਾ ਚੋਥਾ ਹਿੱਸਾ ਲੋਕ ਛੂਆਛਾਤ ਦੇ ਸ਼ਿਕਾਰ ਹਨ ਅਤੇ ਭਾਰਤੀ ਔਰਤ ਆਦਮੀ ਦੇ ਰਹਿਮ ਤੇ ਜੀਅ ਰਹੀ ਹੈ।

ਸਵਰਗ ਦੀ ਰੂਪ ਰੇਖਾ ਦੀ ਵਿਆਖਿਆ ਕਰਦਿਆਂ ਤਾਂ ਕਮਾਲ ਹੀ ਕਰ ਦਿੱਤੀ ਹੈ ਕਿਹਾ ਜਾਂਦਾ ਹੈ ਕਿ ਉਥੇ ਦੁੱਧ ਦੀਆਂ ਨਦੀਆਂ ਵਗਦੀਆਂ ਹਨ, ਉਥੇ ਇਕ ਆਦਮੀ ਲਈ ਅਨੇਕਾਂ ਔਰਤਾਂ ਹੁੰਦੀਆਂ ਹਨ, (ਔਰਤ ਲਈ ਕਿਤਨੇ ਆਦਮੀ ਹਨ ਇਸ ਦਾ ਜ਼ਿਕਰ ਨਹੀਂ) ਉਥੇ ਜੰਮਣ ਮਰਨ ਦਾ ਤਾਂ ਸਵਾਲ ਹੀ ਨਹੀਂ ਪੈਦਾ ਹੁੰਦਾ ਅਤੇ ਉਥੇ ਹਿੰਦੂ ਦੇਵਤਿਆਂ ਦਾ ਰਾਜ ਹੈ। ਇਹਨਾਂ ਦੇਵਤਿਆਂ ਨੇ ਵਰਣ ਵਿਵਸਥਾ ਤੇ ਅਧਾਰਤ ਹਿੰਦੂ ਸਮਾਜ ਨੂੰ ਆਦਰਸ਼ ਕਿਹਾ ਹੈ। ਇਹ ਭਾਰਤ ਵਿਚ ਤਾਂ ਨਾ-ਕਾਮਯਾਬ ਰਿਹਾ ਹੈ, ਕਿਉਂਕਿ ਬ੍ਰਾਹਮਣ ਦੀ ਵਿਦਿਆ ਦੀ ਪ੍ਰਸ਼ੰਸਾ ਕੀਤੀ ਹੈ, ਪਰ ਇਸ ਨੇ ਕੋਈ ਐਸੀ ਰਚਨਾ ਨਹੀਂ ਰੱਚੀ ਜਿਸ ਨੂੰ ਬ੍ਰਾਹਮਣ ਕਿਰਤ ਕਿਹਾ ਜਾ ਸਕੇ। ਵੇਦ, ਮਹਾਂਭਾਰਤ, ਰਮਾਇਣ ਅਤੇ ਭਾਰਤੀ ਸੰਵਿਧਾਨ ਇਹ ਸਭ ਗੈਰ ਬ੍ਰਾਹਮਣਾਂ ਦੀਆਂ

ਰਚਨਾਵਾਂ ਹਨ। ਬ੍ਰਾਹਮਣ ਤਾਂ ਸ਼ਰਾਧ ਖਾਣ ਤਕ ਹੀ ਸੀਮਤ ਰਿਹਾ ਹੈ। ਕਸ਼ੱਤਰੀ ਵੀ ਕਿਸੇ ਮੈਦਾਨ ਵਿਚ ਜੇਤੂ ਨਹੀਂ ਰਿਹਾ ਸਗੋਂ ਭਾਰਤ ਮੁੱਠੀ ਭਰ ਲੋਕਾਂ ਨੇ ਗੁਲਾਮ ਬਣਾ ਲਿਆ। ਵੈਸ਼ ਨੇ ਖੇਤੀਬਾੜੀ ਵਿਚ ਵੀ ਕੋਈ ਖਾਸ ਉੱਨਤੀ ਨਹੀਂ ਦਿਖਾਈ ਸਗੋਂ ਬਾਣੀਏ ਨੇ ਦੁਗਣਾ ਚੋਗਣਾ ਵਿਆਜ ਲਾ ਕੇ ਭਾਰਤੀ ਗਰੀਬ ਨੂੰ ਹੀ ਲੁੱਟਿਆ ਹੈ। ਜੇਕਰ ਇਸ ਸਿਧਾਂਤ ਦੀ ਕਾਮਯਾਬੀ ਕਿਸੇ ਖੇਤਰ ਵਿਚ ਹੈ ਤਾਂ ਉਹ ਹੈ ਸ਼ੂਦਰ ਅਤੇ ਨਾਰੀ ਤੇ ਜ਼ੁਲਮ ਢਾਉਣ ਤੇ। ਉਹਨਾਂ ਦੋਹਾਂ ਵਰਗਾਂ ਨੂੰ ਪੈਰ ਦੀ ਜੁੱਤੀ ਸਮਾਨ ਰਖਿਆ ਹੈ। ਭਾਰਤ ਵਿਚ ਤਾਂ ਇਹ ਸਮਾਜ ਆਪਣੇ ਪੈਰ ਨਹੀਂ ਜਮ੍ਹਾਂ ਸਕਿਆ ਪਰ ਸਵਰਗ ਵਿਚ ਇਸ ਤੇ ਖ਼ੂਬ ਅਮਲ ਹੁੰਦਾ ਹੋਵੇਗਾ ਜਿਥੇ ਕਿ ਇਹਨਾਂ ਦੇਵਤਿਆਂ ਦਾ ਹੀ ਰਾਜ ਹੈ, ਇਸ ਲਈ ਜੋ ਪਿਛਲੇ ਪੰਨਿਆਂ ਵਿਚ ਇਹਨਾਂ ਦੀਆਂ ਹਰਕਤਾਂ ਦੀ ਵਿਆਖਿਆ ਕੀਤੀ ਗਈ ਹੈ, ਉਸ ਨੂੰ ਉਥੇ ਵੀ ਦੁਹਰਾਉਂਦੇ ਹੋਣਗੇ ਭਾਵ ਵਿਭਚਾਰ, ਸ਼ਰਾਬ, ਲੁੱਟ-ਘਸੁੱਟ ਅਤੇ ਖ਼ੂਨ ਖਰਾਬਾ ਖ਼ੂਬ ਹੁੰਦਾ ਹੋਵੇਗਾ।

ਸਵਰਗ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ ਉਸ ਬਾਰੇ ਹਰ ਧਾਰਮਿਕ ਗਰੰਥ ਦਾ ਆਪੋ ਆਪਣਾ ਸਿਧਾਂਤ ਹੈ ਪਰ ਫਿਰ ਵੀ ਕੁਝ ਮਸਲਿਆਂ ਤੇ ਇਹ ਸਭ ਹੀ ਰਜ਼ਾਮੰਦ ਹਨ, ਜਿਵੇਂ ਵਰਣ ਵਿਵਸਥਾ ਦੇ ਸਿਧਾਂਤ ਅਨੁਸਾਰ ਆਪਣਾ ਜੀਵਨ ਬਤੀਤ ਕਰਨਾ, ਧਰਤੀ ਦੇ ਬ੍ਰਾਹਮਣ (ਭੂੰ ਦੇਵ) ਦੀ ਪੂਜਾ ਕਰਨਾ, ਗਾਂ, ਬਲਦ, ਝੋਟੇ, ਬੱਕਰੇ ਅਤੇ ਅਨੇਕਾਂ ਹੋਰ ਜਾਨਵਰਾਂ ਦੀਆਂ ਬਲੀਆਂ ਦੇਣੀਆਂ ਅਤੇ ਇਹਨਾਂ ਦਾ ਮਾਸ ਖਾਣਾਂ ਅਤੇ ਇਹਨਾਂ ਨਾਲ ਭੋਗ ਕਰਨ ਤਕ ਪ੍ਰੇਰਨਾ ਕੀਤੀ ਗਈ ਹੈ, ਜਿਹਨਾਂ ਤੇ ਅਮਲ ਕਰਨਾ ਚਾਹੀਦਾ ਹੈ, ਕੁੱਤੇ ਦਾ ਮਾਸ ਖਾ ਕੇ ਆਦਮੀ ਸਵਰਗ-ਵਾਸੀ ਬਣ ਸਕਦਾ ਹੈ, ਜਦ ਕਿ ਔਰਤ ਪਤੀ ਦੇਵ ਦੀ ਪੂਜਾ ਅਤੇ ਆਗਿਆ ਦਾ ਪਾਲਨ ਕਰਕੇ, ਜੇਕਰ ਉਸ ਦਾ ਪਤੀ ਉਸ ਤੋਂ ਪਹਿਲਾਂ ਮਰ ਜਾਵੇ ਤਾਂ ਉਸ ਦੀ ਜਲਦੀ ਚਿਖਾ ਵਿਚ ਜਿਉਂਦਿਆਂ ਸੜ ਕੇ ਮਰ ਜਾਣ ਨਾਲ ਉਹ ਸਵਰਗ ਦੀ ਪ੍ਰਾਪਤੀ ਸਕਦੀ ਹੈ।

ਜੇਕਰ ਅਸਲੀਅਤ ਨੂੰ ਪਰਖਿਆ ਜਾਵੇ ਤਾਂ ਆਦਮੀ ਇਸ ਸਿੱਟੇ ਤੇ ਪਹੁੰਚਦਾ ਹੈ ਕਿ ਇਹ ਸਿਧਾਂਤ ਬ੍ਰਾਹਮਣ ਦੀ ਹੀ ਕਾਢ ਹੈ ਜਿਸ ਦੇ ਅਨੁਸਾਰ ਉਸ ਨੇ ਆਪਣੇ ਆਪ ਨੂੰ ਪੂਜਕ ਬਣਾਇਆ, ਅਤੇ ਆਪਣੇ ਲਈ ਧਰਤੀ ਤੇ ਹੀ ਸਵਰਗ ਬਣਾਇਆ ਹੈ ਜਦ ਲੋਕਾਂ ਨੂੰ ਮਰਨ ਤੋਂ ਬਾਦ ਸਵਰਗ ਦੀ ਪ੍ਰਾਪਤੀ ਦਾ ਲਾਰਾ ਲਾਇਆ ਹੈ। ਆਪਣੇ ਆਪ ਨੂੰ ਸਵਰਣ ਅਤੇ ਬਾਕੀ ਸਭਨਾਂ ਨੂੰ ਨੀਚਾਂ ਦਾ ਦਰਜਾ ਦਿੱਤਾ ਹੈ। ਉਸ

ਨੇ ਆਪਣੇ ਆਪ ਨੂੰ ਮਨੁੱਖਾਂ ਤੋਂ ਤਾਂ ਉਪਰ ਦਸਿਆ ਹੀ ਹੈ ਪਰ ਕਾਨੂੰਨ ਤੋਂ ਵੀ ਉਪਰ ਸਥਾਪਤ ਕੀਤਾ ਹੈ। ਇਸ ਕਰਕੇ ਉਹ ਕਿੰਨਾ ਵੱਡਾ ਜ਼ੁਲਮ ਕਿਉਂ ਨਾ ਕਰ ਦੇਵੇ ਪਰ ਫਿਰ ਵੀ ਉਸ ਨੂੰ ਕਾਨੂੰਨ ਸਜ਼ਾ ਨਹੀਂ ਦੇ ਸਕਦਾ, ਉਸ ਦੇ ਸਰਮਾਏ ਤੇ ਸਰਕਾਰ ਨੂੰ ਟੈਕਸ ਲਾਉਣ ਦੀ ਬਜਾਏ ਸਰਕਾਰ ਨੂੰ ਬ੍ਰਾਹਮਣ ਨੂੰ ਦਾਨ ਕਰਨਾ ਚਾਹੀਦਾ ਹੈ, ਉਸ ਵਿਚ ਗੁਣ ਹੋਣ ਜਾਂ ਅਵਗੁਣ ਹੋਣ, ਉਹ ਫਿਰ ਵੀ ਪੂਜਕ ਹੈ, ਅਤੇ ਉਸ ਨਾਲ ਜ਼ੁਲਮ ਕੀਤਿਆਂ ਜਾਂ ਵੈਰ ਵਿਰੋਧ ਰਖਿਆ ਤਾਂ ਇਸ ਦੁਨੀਆਂ ਨੂੰ ਤਾਂ ਛੱਡੋ ਦੂਸਰੀ ਦੁਨੀਆਂ ਵਿਚ ਵੀ ਕੋਈ ਢੋਈ ਨਹੀਂ। ਇਸ ਤਰ੍ਹਾਂ ਦੀ ਜੀਵਨ ਉਚੱਤਾ ਅਤੇ ਸਹੂਲਤਾਂ ਨੂੰ ਸਵਰਗੀ ਜੀਵਨ ਨਾ ਕਿਹਾ ਜਾਵੇ ਤਾਂ ਕੀ ਕਿਹਾ ਜਾਣਾ ਚਾਹੀਦਾ ਹੈ ? ਦੂਸਰੇ ਪਾਸੇ ਸ਼ੂਦਰ ਅਤੇ ਨਾਰੀ ਦੇ ਜੀਵਨ ਵਲ ਦੇਖੋ ਜਿਹਨਾਂ ਨੂੰ ਵਿਦਿਅਤ ਬਣ ਕੇ ਆਪਣੇ ਆਪ ਨੂੰ ਸੁਧਾਰਨ ਦਾ ਕੋਈ ਹੱਕ ਨਹੀਂ, ਸ਼ਸਤਰਧਾਰੀ ਹੋ ਕੇ ਆਤਮਿਕ ਰਖਿਆ ਨਹੀਂ ਕਰ ਸਕਦੇ, ਮਿਹਨਤ ਕਰਕੇ ਪੈਸੇ ਕਮਾ ਕੇ ਆਪਣੀ ਆਰਥਿਕ ਦਸ਼ਾ ਸੁਧਾਰਨ ਦਾ ਕੋਈ ਅਧਿਕਾਰ ਨਹੀਂ, ਉਹਨਾਂ ਦੇ ਜਿਊਣ ਦਾ ਮਕਸਦ ਹੀ ਦੂਸਰਿਆਂ ਦੀ ਸੇਵਾ ਕਰਨਾ ਹੈ. ਜਿਹਨਾਂ ਦਾ ਅਪਮਾਨ ਅਤੇ ਝਿੜਕਾਂ ਸਹਿਣਾ ਤਾਂ ਰੋਜ਼ਾਨਾ ਦਾ ਕੰਮ ਹੈ, ਬੀਮਾਰੀ, ਗਰੀਬੀ ਅਤੇ ਭੁੱਖਮਰੀ ਦੇ ਸ਼ਿਕਾਰ ਤੋਂ ਸਦੀਆਂ ਤੋਂ ਚਲੇ ਆ ਰਹੇ ਹਨ, ਅਤੇ ਜਦ ਕਿ ਸਵਰਨ ਜਾਤੀ ਦੀਆਂ ਔਰਤਾਂ ਦੂਸਰੀਆਂ ਸਭਨਾ ਜਾਤੀਆਂ ਦੇ ਲੋਕਾਂ ਦੀਆਂ ਮਾਤਾਵਾਂ, ਭੈਣਾਂ ਅਤੇ ਧੀਆਂ ਸਮਾਨ ਸਮਝੀਆਂ ਜਾਂਦੀਆਂ ਹਨ, ਪਰ ਸ਼ੂਦਰਾਂ ਦੀਆਂ ਔਰਤਾਂ ਸਭ ਦੀਆਂ ਪਤਨੀਆਂ ਬਰਾਬਰ ਸਮਝੀਆਂ ਜਾਂਦੀਆਂ ਹਨ। ਜੇਕਰ ਇਸ ਨਿਘਰੀ ਹੋਈ ਹਾਲਾਤ ਨੂੰ ਨਰਕ ਨਾ ਕਿਹਾ ਜਾਵੇ ਤਾਂ ਫਿਰ ਕੀ ਕਿਹਾ ਜਾ ਸਕਦਾ ਹੈ ? ਜਦ ਕਿ ਅਜ ਦੇ ਵਿਗਿਆਨਕ ਯੁੱਗ ਵਿਚ ਪੁਰੋਹਿਤ ਦੀ ਪਵਿੱਤਰਤਾ, ਉੱਚਤਾ ਅਤੇ ਸਰਕਾਰੀ ਸਹੂਲਤਾਂ ਨੂੰ ਲਲਕਾਰਿਆ ਜਾਂਦਾ ਹੈ ਤਾਂ ਪੁਰੋਹਿਤ ਇਹ ਰੌਲਾ ਪਾ ਰਿਹਾ ਹੈ ਕਿ ਕਲਯੁੱਗ ਆ ਗਿਆ ਹੈ। ਇਸ ਗਲ ਵਿਚ ਕੁਝ ਸਚਾਈ ਵੀ ਨਜ਼ਰ ਆਉਂਦੀ ਹੈ ਕਿ ਬ੍ਰਾਹਮਣ ਲਈ ਵਾਕਿਆ ਹੀ ਕਲਯੁੱਗ ਹੈ। ਕਿਉਂਕਿ ਉਸ ਨੂੰ ਪੂਜਣ ਦੀ ਬਜਾਏ ਉਸ ਨੂੰ ਨਿੰਦਿਆ ਜਾਂਦਾ ਹੈ, ਪਰ ਦੂਸਰੇ ਪਾਸੇ ਸ਼ੂਦਰ ਲਈ ਤਾਂ ਇਹ ਸਤਯੁੱਗ ਹੈ, ਕਿਉਂਕਿ ਉਹ ਅਜ ਅਪਮਾਨ ਤੋਂ ਛੁਟਕਾਰਾ ਪਾ ਕੇ ਸਵੈਮਾਨ ਦਾ ਜੀਵਨ ਬਤੀਤ ਕਰ ਸਕਦਾ ਹੈ।

## ਊਟ-ਪਟਾਂਗ

ਵੈਦਿਕ ਰਿਸ਼ੀਆਂ ਦੀ ਕਲਪਨਾ ਸ਼ਕਤੀ ਤਾਂ ਇਤਨੀ ਮਹਾਨ ਸੀ ਕਿ ਉਸ

ਦੀਆਂ ਮਨ ਕਥੀਆਂ ਕਹਾਣੀਆਂ ਵਿਚ ਅਸੰਭਵ ਸ਼ਬਦ ਹੈ ਹੀ ਨਹੀਂ ਜਿਸ ਦਾ ਅੰਦਾਜ਼ਾ ਪਾਠਕ ਆਪ ਲਾ ਸਕਣਗੇ ।

"ਧਿਰਤਰਾਸ਼ਟਰ ਦੀ ਧਰਮ ਪਤਨੀ ਗੰਧਾਰੀ ਨੇ 100 ਮਾਸ ਦੇ ਟੁਕੜਿਆਂ ਨੂੰ ਜਨਮ ਦਿੱਤਾ । ਜਿਹਨਾਂ ਨੂੰ 100 ਮਟਕਿਆਂ ਵਿਚ ਵੱਖ-ਵੱਖ ਕੁਝ ਅਰਸੇ ਲਈ ਪਾ ਦਿੱਤਾ ਗਿਆ । ਜਦੋਂ ਇਕ ਮਹੀਨੇ ਤੋਂ ਬਾਦ ਇਹ ਮਟਕੇ ਖੋਲ੍ਹ ਕੇ ਦੇਖੇ ਗਏ ਤਾਂ ਉਹਨਾਂ ਵਿਚੋਂ 100 ਇਨਸਾਨ ਦੇ ਜਿਊਂਦੇ ਬੱਚੇ ਨਿਕਲੇ । ਇਹ 100 ਬੱਚੇ ਦੁਰਯੋਧਨ ਅਤੇ ਉਸ ਦੇ ਭਰਾ ਸਨ ਜੋ ਕੌਰਵਾਂ ਦੇ ਨਾਮ ਨਾਲ ਪ੍ਰਸਿੱਧ ਹੋਏ । ਇਹ ਰਹੀ ਕੌਰਵਾਂ ਦੀ ਉੱਤਪਤੀ ਅਤੇ ਪਾਂਡਵਾਂ ਦੀ ਉੱਤਪਤੀ ਇਸ ਪ੍ਰਕਾਰ ਹੈ, ਉਹਨਾਂ ਦਾ ਸਭ ਤੋਂ ਵੱਡਾ ਭਰਾ 'ਕਰਨ' ਉਸ ਦੀ ਮਾਂ ਕੁੰਤੀ ਨਾਲ ਸੂਰਜ ਦੇ ਭੋਗ ਕਰਨ ਤੇ ਪੈਦਾ ਹੋਇਆ । ਭੀਮ ਸੈਨ ਹਵਾ ਦਾ ਪੁੱਤਰ ਸੀ, ਕੁੰਤੀ ਨੂੰ ਹਵਾ ਨੇ ਹੀ ਗਰਭ ਕਰ ਦਿੱਤਾ ਸੀ, ਧਰਮਰਾਜ ਨੇ ਕੁੰਤੀ ਨਾਲ ਭੋਗ ਕਰਨ ਨਾਲ ਯੁਧਿਸ਼ਟਰ ਪੈਦਾ ਹੋਇਆ ।" (ਮਹਾਂਭਾਰਤ ਆਦਿ ਪ੍ਰਵ ਅਧਿਆਏ 110, 114 ਅਤੇ 122)

"ਕੁੰਭਕਰਨ ਜਦੋਂ ਅਜੇ ਬਚਪਨ ਵਿਚ ਹੀ ਸੀ ਤਾਂ ਉਸ ਨੇ ਹਜ਼ਾਰਾਂ ਲੋਕ ਨਿਗਲ ਲਏ ਸਨ ਇਸ ਪ੍ਰੇਸ਼ਾਨੀ ਦੀ ਲੋਕਾਂ ਨੇ ਇੰਦਰ ਕੋਲ ਸ਼ਿਕਾਇਤ ਕੀਤੀ ਸੀ । (ਬਾਲਮੀਕੀ ਰਮਾਇਣ 6/61/12-14)"

"ਵਿੰਧਿਆ ਪਰਬਤ ਇਤਨੀ ਵੱਧ ਗਈ ਸੀ ਕਿ ਉਹ ਸੂਰਜ ਨੂੰ ਵੀ ਖਤਰਾ ਸਿੱਧ ਹੋਈ ਤਾਂ ਰਿਸ਼ੀ ਅੱਗਸਤਿਆ ਨੇ ਉਸ ਪਹਾੜੀ ਨੂੰ ਵੱਧਣ ਤੋਂ ਰੋਕਣ ਦੀ ਪ੍ਰਤਿਗਿਆ ਕੀਤੀ ਤਾਂ ਵਿੰਧਿਆ ਪਰਬਤ ਉਸ ਦੇ ਚਰਨਾਂ ਤੇ ਸ਼ਰਧਾ ਨਾਲ ਢਹਿ ਪਈ ਤਾਂ ਰਿਸ਼ੀ ਅੱਗਸਤਿਆ ਨੇ ਉਸ ਨੂੰ ਕਿਹਾ ਕਿ ਤੂੰ ਇਸ ਜਗ੍ਹਾ ਉਪਰ ਇਸੇ ਵਜੂਦ ਰਹਿ ਜਦ ਤਕ ਮੈਂ ਵਾਪਿਸ ਨਹੀਂ ਆ ਜਾਂਦਾ, ਪਰ ਉਹ ਵਾਪਿਸ ਅਜ ਤਕ ਨਹੀਂ ਵਿਚ ਖੜੀ ਮੁੜਿਆ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਪਰਬਤ ਅਜ ਉਸੇ ਤਰ੍ਹਾਂ ਖਲੋਤੀ ਉਸ ਮਹਾਨ ਰਿਸ਼ੀ ਦੀ ਇੰਤਜ਼ਾਰ ਕਰ ਰਹੀ ਹੈ । (ਬਾਲਮੀਕੀ ਰਮਾਇਣ ਆਰਿਨਿਆ ਕਾਂਡ 11/81-85)"

"ਰਾਮ ਚੰਦਰ ਨੇ 24 ਮਿੰਟਾਂ ਵਿਚ 14000 ਰਾਕਸ਼ਸ਼ ਆਦਮੀ ਕਤਲ ਕੀਤੇ । (ਬਾਲਮੀਕੀ ਰਮਾਇਣ ਆਰਿਨਿਆਂ ਕਾਂਡ 30/30-31)" "ਹਨੂੰਮਾਨ ਨੇ ਨੇ 800 ਮੀਲ ਦੀ ਚੌੜਾਈ ਦਾ ਸਮੁੰਦਰ ਇਕੋ ਛਲਾਂਗ ਨਾਲ ਟੱਪ ਦਿੱਤਾ ।

(ਵਾਲਮੀਕੀ ਰਮਾਇਣ ਸੁੰਦਰ ਕਾਂਡ ਅਧਿਆਏ ।)" "ਗੌਤਮ ਰਿਖੀ ਦੇ ਸਰਾਪ ਦੇ ਕਾਰਨ ਉਸ ਦੀ ਪਤਨੀ ਪੱਥਰ ਬਣ ਗਈ । (ਵਾਲਮੀਕੀ ਰਮਾਇਣ ਬਾਲ ਕਾਂਡ ਅਧਿਆਏ 48)" (ਹਨੂੰਮਾਨ ਨੇ ਉਬਲੇ ਆਂਡੇ ਦੀ ਤਰ੍ਹਾਂ ਸੂਰਜ ਮੂੰਹ ਵਿਚ ਪਾ ਲਿਆ । (ਵਾਲਮੀਕੀ ਰਮਾਇਣ ਉੱਤਰ ਕਾਂਡ ਅਧਿਆਏ 35) ਜੇਕਰ ਵਿਗਿਆਨਕ ਖੋਜਾਂ ਨੂੰ ਪਰਖੀਏ ਤਾਂ ਸੂਰਜ ਦਾ ਡਾਇਆਮੀਟਰ ਧਰਤੀ ਨਾਲੋਂ ਲਗਭਗ 100 ਗੁਣਾਂ ਜ਼ਿਆਦਾ ਹੈ, ਉਸ ਦਾ ਢੇਰ 300,000 ਗੁਣਾਂ ਜ਼ਿਆਦਾ ਹੈ ਜੋ ਕਿ ਹਾਈ-ਡਰੋਜਨ ਅਤੇ ਹੀਲੀਅਮ ਦੀ ਮਿਲਾਵਟ ਹੈ । ਸੂਰਜ ਦੇ ਦਰਮਿਆਨ ਇਕ ਭੱਠੀ ਤੱਪ ਰਹੀ ਹੈ ਜੋ ਕਿ 6,000,000 ਟਨ ਇਕ ਸਕਿੰਟ 'ਚ ਹਾਈਡਰੋਜਨ ਹੀਲੀਅਮ ਵਿਚ ਬਦਲੀ ਜਾ ਰਹੀ ਹੈ । ਸੂਰਜ 15,000,000 ਸੈਂਟੀਗਰੇਡ ਦੀ ਗਰਮੀ ਨਾਲ ਤੱਪ ਰਿਹਾ ਹੈ । ਜਿਸ ਨੂੰ ਹਨੂੰਮਾਨ ਨੇ ਮੂੰਹ ਵਿਚ ਪਾ ਲਿਆ ਉਹ ਕਿਥੇ ਖੜਾ ਹੋਵੇਗਾ ਉਸ ਦੇ ਬਾਕੀ ਜਿਸਮ ਦੀ ਕੀ ਮਿਣਤੀ ਹੋਵੇਗੀ, ਇਹ ਤਾਂ ਉਸ ਦੀਆਂ ਉਹ ਹੀ ਜਾਣੇ ।

"ਬ੍ਰਹਾਸ਼ਪਤੀ ਰੱਬਾਂ ਦੇ ਗੁਰੂ ਦਾ ਪੁੱਤਰ ਕੱਸ਼ਾਂ ਨੂੰ ਅਸੁਰਾਂ ਦੇ ਗੁਰੂ ਸ਼ੰਕਰਾਆਚਾਰੀਆ ਦੀ ਲੜਕੀ ਦੇਵਯਾਨੀ ਨਾਲ ਪ੍ਰੇਮ ਹੋ ਗਿਆ । ਇਸ ਲਈ ਅਸੁਰਾਂ ਨੇ ਉਸ ਨੂੰ ਜਾਨੋਂ ਮਾਰ ਦਿੱਤਾ, ਅਤੇ ਉਸ ਦੀ ਲਾਸ਼ ਕੁੱਤਿਆਂ ਅਤੇ ਗਿੱਦੜਾਂ ਨੂੰ ਖੁਆ ਦਿੱਤੀ । ਜਦੋਂ ਦੇਵਯਾਨੀ ਨੂੰ ਇਸ ਦਾ ਪਤਾ ਲਗਾ ਤਾਂ ਉਸ ਨੇ ਆਪਣੇ ਪਿਤਾ ਨੂੰ ਸਦਿਆ ਜਿਸ ਨੇ ਆਪਣੀ ਸੰਜੀਂਵੀ ਵਿਦਿਆ, ਰਾਕਸ਼ੀ ਵਿਗਿਆਨ ਜੋ ਮਰਿਆਂ ਨੂੰ ਸੁਰਜੀਤ ਕਰਨ ਲਈ ਵਰਤਦੇ ਹਨ, ਨਾਲ ਉਸ ਨੂੰ ਫਿਰ ਕੁੱਤਿਆਂ ਅਤੇ ਗਿੱਦੜਾਂ ਦੇ ਪੇਟ ਵਿਚੋਂ ਕੱਢਿਆ ਅਤੇ ਉਸ ਨੂੰ ਜਿਊਂਦਾ ਕੀਤਾ । (ਮਹਾਂਭਾਰਤ ਆਦਿ ਪਰਵ ਅਧਿਆਏ 76)"

"ਕ੍ਰਿਸ਼ਨ ਨੇ ਬਨਾਉਟੀ ਰੌਸ਼ਨੀ ਪੈਦਾ ਕੀਤੀ । ਸੂਰਜ ਦੇ ਚੱਕਰ ਨੂੰ ਆਸਾਨੀ ਨਾਲ ਲੁਕੋ ਕੇ ਇਸ ਤਰ੍ਹਾਂ ਕਰ ਦਿੱਤਾ ਜਿਵੇਂ ਕਿ ਮੋਮਬੱਤੀ ਫੂਕ ਮਾਰ ਕੇ ਬੁਝਾ ਦਿੱਤੀ ਜਾਵੇ । (ਮਹਾਂਭਾਰਤ ਦਰੋਣਾ ਪਰਵ ਅਧਿਆਇ 73)"

"ਘਾਟੋਟਕਾਸ਼ ਭੀਮ ਸੈਨ ਦੇ ਪੁੱਤਰ ਨੇ ਦੁਸ਼ਮਣਾਂ ਤੋਂ ਹਾਰ ਖਾ ਕੇ ਆਕਾਸ਼ ਵਿਚ ਪਰਿੰਦੇ ਦੀ ਤਰ੍ਹਾਂ ਉਡਿਆ (ਮਹਾਂਭਾਰਤ ਭੀਸਮ ਪਰਵ ਅਧਿਆਏ 93)"

"ਯਾਰਾਸ਼ੰਦਾਹ 100 ਟੁੱਕੜਿਆਂ ਵਿਚ ਪੈਦਾ ਹੋਇਆ ਜਿਸ ਨੂੰ ਉਸ ਦੀ ਦਾਈ ਨੇ ਗੁੱਟ ਘੜੀ ਦੀ ਤਰ੍ਹਾਂ ਵਾਧੂ ਪੁਰਜ਼ਿਆਂ ਦੀ ਤਰ੍ਹਾਂ ਇਕੱਠੇ ਕੀਤਾ ।

ਓਸ ਦੀ ਦਾਈ ਦਾ ਨਾਂ ਯਾਰਾ ਸੀ ਇਸ ਕਰਕੇ ਉਸ ਨੂੰ ਯਾਰਾਸ਼ੰਦਾਹ ਕਿਹਾ ਜਾਂਦਾ ਹੈ, ਜਿਸ ਦਾ ਭਾਵ ਹੈ ਜਿਸ ਨੂੰ ਯਾਰਾ ਨੇ ਜੋੜਿਆ। (ਮਹਾਂਭਾਰਤ ਸਾਭਾ ਪਰਵ ਅਧਿਆਏ 18)"

"ਭੀਮ ਸੈਨ ਦਾ ਬਾਬਾ ਗੰਗਾ ਵਿਚ ਮਛੀ ਦੀ ਤਰ੍ਹਾਂ ਜਨਮਿਆਂ। (ਮਹਾਂਭਾਰਤ ਆਦਿ ਪਰਵ ਆਇਆਏ 63)"

"ਪਰਾਸ਼ਾ ਆਪਣੀ ਮਾਂ ਦੇ ਗਰਭ ਵਿਚ 12 ਸਾਲ ਲਈ ਰਿਹਾ ਜਿਸ ਨੇ ਵੇਦਾਂ ਦਾ ਅੰਦਰ ਗਰਭ ਵਿਚ ਹੀ ਅਧਿਐਨ ਕੀਤਾ। (ਮਹਾਂਭਾਰਤ ਆਦਿ ਪਰਵ ਅਧਿਆਏ 176," ਵੇਦ ਇਸ ਬੱਚੇ ਨੂੰ ਗਰਭ ਵਿਚ ਕਿਸ ਤਰ੍ਹਾਂ ਪਹੁੰਚਾਏ ਹੋਣਗੇ, ਪਰ ਜੇਕਰ ਮਾਂ ਦੇ ਵੇਦ ਪੜ੍ਹੇ ਤੇ ਬੱਚੇ ਨੂੰ ਗਰਭ ਵਿਚ ਗਿਆਨ ਹੋਇਆ ਹੋਵੇ ਤਾਂ ਵੀ ਮੰਨਿਆਂ ਜਾ ਸਕਦਾ, ਪਰ ਔਰਤ ਨੂੰ ਤਾਂ ਵੇਦ ਪੜ੍ਹਨੇ ਇਕ ਪਾਸੇ ਰਿਹਾ ਸੁਣਨ ਤਕ ਦੀ ਵੀ ਇਜਾਜ਼ਤ ਨਹੀਂ ਸੀ ਤਾਂ ਫਿਰ ਵੇਦਾਂ ਦਾ ਗਿਆਨ ਕਿਵੇਂ ਹੋਇਆ ਹੋਵੇਗਾ ?

'ਰਾਮ ਚੰਦਰ ਨੇ ਅਯੁੱਧਿਆ ਤੇ 11,000 ਸਾਲ ਰਾਜ ਕੀਤਾ (ਬਾਲਮੀਕੀ ਰਮਾਇਣ 1/1/97) ਦਸ਼ਰਥ ਨੇ 60,000 ਸਾਲ ਉਸੇ ਹੀ ਅਯੁੱਧਿਆ ਤੇ ਰਾਜ ਕੀਤਾ (C. V. VAIDYA, OP. CIT. P.37) ਭਾਰਤੀ ਪੁਰਾਤਤੱਵ ਵਿਗਿਆਨ ਦੀ ਪੈਮਾਇਸ਼ ਦੇ ਡਾਇਰੈਕਟਰ ਜਨਰਲ ਸ੍ਰੀ ਬੀ. ਬੀ. ਲਾਲ ਅਤੇ ਅਜ ਕਲ ਜੀਵਾਜੀ ਯੂਨੀਵਰਸਿਟੀ ਗਵਾਲੀਅਰ ਦੇ ਪੁਰਾਤਤੱਵ ਵਿਗਿਆਨ ਵਿਭਾਗ ਦੇ ਮੁੱਖੀ ਹਨ ਉਸ ਦੀ ਖੋਜ ਅਨੁਸਾਰ 800 B. C. ਭਾਵ ਅਜ ਤੋਂ ਤਕਰੀਬਨ 2800 ਸਾਲ ਪਹਿਲੇ ਅਯੁੱਧਿਆ ਹੋਂਦ ਵਿਚ ਨਹੀਂ ਸੀ ਅਤੇ ਡਾ: ਹੰਸਮੁੱਖ ਧੀਰਜ ਲਾਲ ਸੰਖਾਲੀਆ ਦੇ ਖਿਆਲ ਅਨੁਸਾਰ ਇਹਨਾਂ ਲੜਾਈਆਂ ਵਿਚ ਲੋਹੇ ਦੇ ਬਣੇ ਹਥਿਆਰਾਂ ਦੀ ਵਰਤੋਂ ਕੀਤੀ ਹੈ, ਇਸ ਕਰਕੇ ਇਹ 600 B. C. ਭਾਵ 2600 ਸਾਲ ਤੋਂ ਪੁਰਾਣੀ ਹੋ ਹੀ ਨਹੀਂ ਸਕਦੀ।

"ਆਦਮੀ ਦੀ ਉਮਰ ਦੀ ਤਾਂ ਗੱਲ ਹੀ ਛੱਡੋ। ਹਨੂੰਮਾਨ ਜੋ ਭਰ ਜੁਆਨੀ ਵਿਚ ਰਾਮ ਚੰਦਰ ਨੂੰ ਮਿਲਿਆ ਤਾਂ 11,000 ਸਾਲ ਉਸ ਨਾਲ ਰਾਜ ਕੀਤਾ। (ਮਹਾਂਭਾਰਤ ਵਾਣ ਪਰਵ ਅਧਿਆਏ 146 ) ਅਤੇ ਮਹਾਂਭਾਰਤ ਵਿਚ ਵੀ ਉਹ ਆਉਂਦਾ ਹੈ 5,000 ਸਾਲ ਦੇ ਬ੍ਰਾਹਮਣ ਦੇ ਪੁੱਤਰ ਨੂੰ ਅਜੇ ਬਾਲਕ ਹੀ ਕਿਹਾ ਗਿਆ ਹੈ, ਉਸ ਦੇ ਹਿਸਾਬ ਨਾਲ ਅੰਦਾਜ਼ਾ ਲਾਓ ਕਿ ਉਸ ਦੀ ਉਮਰ ਬੁੜ੍ਹਾਪੇ ਵਿਚ ਕਿਤਨੀ ਹੋਵੇਗੀ। (ਵਾਲਮੀਕੀ ਰਾਮਾਇਣ ਉੱਤਰ ਕਾਂਡ 73/5)"

ਇਸ ਤਰ੍ਹਾਂ ਦੀਆਂ ਅਣਹੋਣੀਆਂ ਗੱਲਾਂ ਇਸ ਕਰਕੇ ਹੀ ਲੋਕਾਂ ਦੇ ਦਿਲ ਦਿਮਾਗ ਵਿਚ ਕੁੱਟ ਕੁੱਟ ਕੇ ਭਰ ਦਿੱਤੀਆਂ ਗਈਆ ਹਨ ਤਾਂ ਕਿ ਉਹ ਇਸ ਤੇ ਪੂਰਨ ਯਕੀਨ ਕਰ ਲੈਣ ਕਿ ਉਸ ਸਰਵ ਸ਼ਕਤੀਮਾਨ ਈਸ਼ਵਰ ਲਈ ਕੁਝ ਵੀ ਅਸੰਭਵ ਨਹੀਂ। ਜੇਕਰ ਉਹ ਚਾਹੇ ਤਾ ਉਹ ਹਾਥੀ ਨੂੰ ਸੂਈ ਦੇ ਨੱਕੇ ਵਿਚੋਂ ਦੀ ਖਿੱਚ ਸਕਦਾ ਹੈ, ਇਸ ਲਈ ਆਦਮੀ ਨੂੰ ਜੋ ਵੀ ਪ੍ਰੋਹਿਤ ਵਲੋਂ ਕਿਹਾ ਜਾਂਦਾ ਹੈ ਸਵੀਕਾਰ ਕਰਨਾ ਚਾਹੀਦਾ ਹੈ, ਉਸ ਤੇ ਕੱਦੀ ਵੀ ਸਵਾਲ ਤਲਵੀ ਨਹੀਂ ਹੋਣੀ ਚਾਹੀਦੀ। ਇਸ ਦਲੀਲ ਨੂੰ ਮਜ਼ਬੂਤ ਕਰਨ ਲਈ ਹਰੀਸ਼ ਚੰਦਰ ਰਾਜੇ ਵਰਗੀਆਂ ਕਹਾਣੀਆਂ ਰੱਚੀਆਂ ਜਿਸ ਵਿਚ ਹਰੀਸ਼ ਚੰਦਰ ਨੇ ਆਪਣਾ ਰਾਜ, ਪਰਜਾ ਔਲਾਦ ਪਤਨੀ ਸਭ ਕੁਝ ਬ੍ਰਾਹਮਣ ਨੂੰ ਦਾਨ ਕਰ ਦਿੱਤਾ, ਅਤੇ ਆਪਣੇ ਆਪ ਉਤੇ ਉਹ ਤਸੀਹੇ ਸਹੇ ਜਿਸ ਨੂੰ ਪੜ੍ਹ ਕੇ ਅਜ ਵੀ ਖੌਫ ਆਉਂਦਾ ਹੈ ਇਹ ਸਭ ਕੁਝ ਬ੍ਰਾਹਮਣ ਦੀ ਇੱਛਾ ਅਨੁਸਾਰ ਹੋਇਆ। ਦੁਸ਼ਿਅੰਤ ਅਤੇ ਸ਼ਕੁੰਤਲਾ ਦੀ ਕਹਾਣੀ ਕੌਣ ਨਹੀਂ ਜਾਣਦਾ ਜਿਸ ਵਿਚ ਸ਼ਕੁੰਤਲਾ ਵਲੋਂ ਬ੍ਰਾਹਮਣ ਨੂੰ ਪ੍ਰਣਾਮ ਨਾ ਕਰਨ ਦੇ ਦੋਸ਼ ਵਿਚ ਦਰ-ਦਰ ਠੋਕਰਾਂ ਖਾਣੀਆਂ ਪਈਆਂ। ਇਸ ਤਰ੍ਹਾਂ ਬ੍ਰਾਹਮਣ ਨੇ ਆਪਣੀ ਪਦਵੀ ਉੱਚੀ ਕੀਤੀ ਹੈ।

ਚੱਕਰਵਰਤੀ ਰਾਜੇ ਦੀ ਖੁਆਇਸ਼ ਵਿਚ ਰਾਜਾ ਆਪਣੀ ਰਾਣੀ ਨੂੰ ਘੋੜੇ ਨਾਲ ਭੋਗ ਕਰਨ ਲਈ ਮਜ਼ਬੂਰ ਕਰਦਾ ਹੈ। ਘੋੜਾ ਰਾਜੇ ਵਲੋਂ ਇਕ ਸੌ ਹੋਰ ਘੋੜੇ ਦੇ ਨਾਲ ਇਕ ਸਾਲ ਲਈ ਛੱਡ ਦਿੱਤਾ ਜਾਂਦਾ ਸੀ, ਉਸ ਦੀ ਦੇਖਭਾਲ ਲਈ ਕੁਝ ਆਦਮੀ ਵੀ ਨਾਲ ਭੇਜ ਦਿੱਤੇ ਜਾਂਦੇ ਹਨ। ਜਦੋਂ ਇਕ ਸਾਲ ਬਾਅਦ ਉਹ ਘੋੜਾ ਵਾਪਿਸ ਆਉਂਦਾ ਸੀ ਤਾਂ ਇਹ ਸੰਸਕਾਰ ਕੀਤਾ ਜਾਂਦਾ ਹੈ ਅਤੇ ਰਾਣੀ ਵਲੋਂ ਫਰਿਆਦ ਹੁੰਦੀ ਹੈ। "ਓ ਜੇਤੂ ਘੋੜਿਆ ਤੂੰ ਮੇਰੇ ਕੋਲ ਆ ਜਾ। ਮੈਂ ਤੇਰਾ ਵੀਰਜ਼ ਆਪਣੇ ਅੰਦਰ ਖਿੱਚ ਲਵਾਂਗੀ, ਮੈਂ ਤੇਰੇ ਵੀਰਜ਼ ਨਾਲ ਗਰਭਵਤੀ ਹੋਣਾ ਚਾਹੁੰਦੀ ਹਾਂ। ਇਸ ਤਰ੍ਹਾਂ ਕਹਿ ਕਿ ਉਹ ਘੋੜੇ ਦਾ ਲਿੰਗ ਆਪਣੀ ਭੱਗ ਵਿਚ ਲੈ ਲੈਂਦੀ ਹੈ। ਫਿਰ ਬਾਕੀ ਸਭ ਪੁਰੋਹਿਤਾਂ ਵਲੋਂ ਘੋੜੇ ਅੱਗੇ ਫਰਿਆਦ ਹੁੰਦੀ ਹੈ ਕਿ ਤੂੰ (ਘੋੜੇ) ਆਪਣਾ ਲਿੰਗ ਅੰਦਰ ਧੱਕ (ਅਯੂਰ ਵੇਦ 23/19)" ਇਸ ਕਰਕੇ ਡਾ: ਅੰਬੇਡਕਰ ਠੀਕ ਲਿਖਦੇ ਹਨ ਕਿ "ਵੇਦਾਂ ਵਿਚ ਮੂਰਖਤਾ ਤੋਂ ਸਿਵਾ ਹੋਰ ਕੁਝ ਨਹੀਂ।"

"ਵੇਦਾਂ ਦੀ ਪ੍ਰਮਾਣਿਕਤਾ ਵਿਚ ਵਿਸਵਾਸ਼ ਰੱਖਣਾ ਜਿਵੇਂ : ਇਹ ਸੋਚਣਾ ਕਿ ਉਹ ਪ੍ਰਮੁੱਖ ਸੱਚਾਈ ਹੈ, ਇਹ ਕਹਿਣਾ ਕਿ ਇਕ ਹੋਂਦ ਨੇ ਭਾਵ ਰੱਬ ਨੇ ਦੁਨੀਆਂ ਦੀ ਰਚਨਾ ਕੀਤੀ ਹੈ, ਇਹ ਵਿਸਵਾਸ਼ ਰਖਣੇ ਕਿ ਕਿਸੇ ਖਾਸ ਸਰੋਵਰ, ਦਰਿਆ

ਵਿਚ ਇਸ਼ਨਾਨ ਕਰ ਲੈਣ ਨਾਲ ਚੰਗਿਆਈ ਉਪਜਦੀ ਹੈ, ਜਾਤ ਦੀ ਮਹੱਤਤਾ ਨੂੰ ਮੁੱਖ ਰੱਖ ਕੇ ਅਤੇ ਆਪਣੇ ਸਰੀਰ ਨੂੰ ਕਸ਼ਟ ਦੇ ਕੇ ਸੋਚਣਾ ਕਿ ਇਸ ਤਰ੍ਹਾਂ ਕਰਨ ਨਾਲ ਪਾਪ ਦੀ ਮਹੱਤਤਾ ਘੱਟਦੀ ਹੈ। ਇਹ ਉਹਨਾਂ ਲੋਕਾਂ ਦੀਆਂ ਪੰਜ ਨਿਸ਼ਾਨੀਆਂ ਹਨ ਜੋ ਮੂਰਖਤਾ ਦੇ ਬਹਿਸ਼ਤ ਵਿਚ ਵਜਦੇ ਹਨ।"—(ਧਰਮ ਕੀਰਤੀ)

"ਜਿਹਨਾਂ ਲੋਕਾਂ ਨੇ ਵੇਦਾਂ ਦੀ ਰਚਨਾ ਕੀਤੀ ਹੈ, ਉਹ ਸਨ (1) ਧੋਖੇਬਾਜ਼ (2) ਨਕਲੀਏ ਅਤੇ (3) ਚੋਰ"—(ਅਚਾਰੀਆ ਚਾਰਵਾਕ "ਕਰਿਟਿਕ ਔਨ ਵੇਦਾਜ਼" ਡਾ: ਸੁਰੇਂਦਰ ਅਜਨਾਤ P. 43)

"ਜਦੋਂ ਪ੍ਰਾਚੀਨ ਲੋਕ ਉਹਨਾਂ ਨੂੰ ਵਿਗਿਆਨਿਕ ਸਮਝ ਕੇ ਇਨ੍ਹਾਂ ਸਲੋਕਾਂ ਦਾ ਆਦਰ ਕਰਨ ਲੱਗ ਪਏ, ਤਾਂ ਪੁਰੋਹਿਤ ਨੇ ਇਸ ਤੋਂ ਮੂਲਧੰਨ ਕਮਾਉਣ ਦੀ ਕੋਸ਼ਿਸ਼ ਕੀਤੀ ਹੈ, ਅਤੇ ਦੁੱਖਦਾਇਕ ਗਲ ਤਾ ਇਹ ਹੈ ਕਿ ਉਹਨਾਂ ਨੇ ਲੋਕਾਂ ਦੀ ਗਿਆਨਤਾ ਦਾ ਸ਼ੋਸ਼ਨ ਕਰਨ ਵਿਚ ਪੂਰਨ ਕਾਮਯਾਬੀ ਪ੍ਰਾਪਤ ਕੀਤੀ ਹੈ। ਜੋ ਕੁਝ ਵੀ ਮੂਰਖਤਾ ਉਹਨਾਂ (ਪੁਰੋਹਿਤਾਂ) ਨੇ ਮੂੰਹੋਂ ਕਹੀ ਉਸ 'ਤੇ ਲੋਕਾਂ ਨੂੰ ਵਿਸਵਾਸ਼ ਕਰ-ਵਾਇਆ ਹੈ ਕਿ ਇਹ ਪ੍ਰਮਾਤਮਾ ਦੇ ਮੁੱਖ ਵਚਨ ਹਨ, ਕਿ ਇਹ ਸਭ ਭਜਨ ਪ੍ਰਮਾਤਮਾਂ ਦੇ ਅਸ਼ੀਰਵਾਦ ਅਤੇ ਸਰਗਰਮ ਸਹਾਇਤਾ ਨਾਲ ਹੀ ਰਚੇ ਗਏ ਹਨ। ਇਸ ਕਰਕੇ ਹੀ ਸਾਨੂੰ ਲੱਚਰ ਸਾਹਿਤ (PORNOGRAFIC) ਮਿਲਦਾ ਹੈ। ਗੰਵਾਰੂ, ਘਾਤਕ ਅਤੇ ਊਟਪਟਾਂਗ ਦੀਆਂ ਤੁੱਕਾਂ ਨਾਲ ਵੇਦ ਭਰੇ ਪਏ ਹਨ।" (ਡਾ: ਸੁਰੇਂਦਰ ਅਜਨਾਤ ਕਰਿਟਿੱਕ ਔਨ ਵੇਦਾਜ਼ ਪੰਨਾ 44)"

"ਰਿੱਗ ਵੇਦ ਵਿਚੋਂ ਵਰਜਿਤ ਭੋਗ, ਬਹਿਕਾਵਾ (SEDUCTION), ਵਿਵਹਾਰਿਕ ਵਿਸ਼ਵਾਸ਼ਘਾਤ, ਬੇਦਰਦੀ ਪ੍ਰਾਪਤੀ, ਧੋਖੇਬਾਜ਼ੀ ਅਤੇ ਲੁੱਟ ਘਸੁੱਟ ਦੇ ਭਜਨ ਸਾਨੂੰ ਸੁਣਾਈ ਦਿੰਦੇ ਹਨ। (ਮੈਕਸ ਮੂਲਰ, A HISTORY OF INDIAN LITTERATURE. VOL. I. P. 67)"

"ਇਹ ਵਿਸ਼ਵਾਸ਼ ਸਾਨੂੰ ਇਸ ਤਰ੍ਹਾਂ ਲਗਦੇ ਹਨ—ਕਿ ਉਹ ਊਟਪਟਾਂਗ ਅਤੇ ਸਵੈ ਵਿਰੋਧੀ ਹਨ, ਇਸ ਵਿਚਾਰ ਨੂੰ ਸਵੀਕਾਰ ਕਰਨਾ ਅਸੰਭਵ ਹੈ ਕਿ ਉਹ ਵਿਗਿ-ਆਨਿਕ ਜਾਂ ਅਗਾਂਹਵਧੂ ਵਿਚਾਰ ਦਾ ਪ੍ਰਗਟਾਵਾ ਕਰਦੇ ਹਨ। (ਰੀਸ ਡੇਵਿਡਸ, ਬੁੱਧਿਸਟ ਇੰਡੀਆ ਪੰਨਾ 97)"

"ਭਾਰਤ ਦੇ ਆਰੀਅਨ ਪਦਾਰਥਵਾਦੀ ਸਨ ਉਹ ਤਾਂ ਸਰੀਰਕ ਦੇਖਭਾਲ

ਅਤੇ ਜੀਵਨ ਦੇ ਮਨੋਰੰਜਨ ਵਿਚ ਹੀ ਦਿਲਚਸਪੀ ਰਖਦੇ ਸਨ ਅਤੇ ਨਾ ਕਿ ਅਖੌਤੀ ਰੂਹਾਨੀ ਉਚੱਤਾ ਵਿਚ। ਇਹ ਤਾਂ ਰਿਗ ਵੇਦ ਦੇ ਪੁਰਾਣੇ ਭਜਨਾਂ ਤੋਂ ਸਾਫ ਨਜ਼ਰ ਆਉਂਦਾ ਹੈ, ਜਿਸ ਵਿਚ ਰੱਬਾਂ ਨੂੰ ਅਰਦਾਸਾਂ ਸਿਰਫ਼ ਜੀਵਨ ਦੀਆਂ ਜ਼ਰੂਰੀ ਜ਼ਰੂਰਤਾਂ ਦੀ ਪ੍ਰਾਪਤੀ ਲਈ ਹੀ ਕੀਤੀਆਂ ਗਈਆਂ ਹਨ ਅਤੇ ਹੋਰ ਕਿਸੇ ਆਤਮਿਕ ਕਲਿਆਣ ਲਈ ਨਹੀਂ। —(ਪ੍ਰੇਮ ਨਾਥ ਬਾਜਾਜ)"

"ਵੈਦਿਕ ਲੋਕ ਕਿਸੇ ਭੀ ਐਸੇ ਭਜਨ ਨੂੰ ਨਹੀਂ ਜਾਣਦੇ ਜੋ ਕਿ ਤ੍ਰਿਸ਼ਨਾ ਤੋਂ ਬਿਨਾਂ ਹੋਵੇ ਅਤੇ ਕਿਸੇ ਅਜਿਹੀ ਤ੍ਰਿਸ਼ਨਾ ਨੂੰ ਨਹੀਂ ਜਾਣਦੇ ਜੋ ਕਿ ਪ੍ਰਤੱਖ ਪਦਾਰਥੀ ਨਾ ਹੋਵੇ ਅਤੇ ਜੇਕਰ ਉਹਨਾਂ ਦੀ ਤ੍ਰਿਸ਼ਨਾਂ ਦੀ ਪੂਰਤੀ ਇਸ ਦੁਨੀਆਂ ਵਿਚ ਹੀ ਸੀ ਤਾਂ ਉਹਨਾਂ ਦੇ ਮੱਥੇ ਇਹ ਲਾਉਣਾ ਕਿ ਉਹ ਕਿਸੇ ਦੂਸਰੀ ਦੁਨੀਆਂ ਜਾਂ ਕਿਸੇ ਰੂਹਾਨੀਅਤ ਦੀ ਦੁਨੀਆਂ ਦੇ ਚਾਹਵਾਨ ਸਨ, ਬਹੁਤ ਗਲਤ ਹੋਵੇਗਾ। ਰਿਗ ਵੇਦ ਦੇ ਮੁੱਢਲੇ ਭਾਗ ਦੇ ਸ਼ਲੋਕਾਂ ਵਿਚੋਂ ਕੁਝ ਖਤਰਨਾਕ ਸਬੂਤ ਅਤੇ ਸੰਦੇਹਪੂਰਨ ਵਿਆਖਿਆਵਾਂ ਦੇ ਸੰਗ੍ਰਹਿ ਮਿਲਦੇ ਹਨ, ਪਰ ਉਹਨਾਂ ਦਾ ਇਹ ਅਨੋਖਾ ਕਾਰਨਾਮਾ ਹੋਵੇਗਾ, ਜੇਕਰ ਕੋਈ ਇਕਲੌਤਾ ਭਜਨ ਵੀ ਮੁਕਤੀ ਦੇ ਸਿਧਾਂਤ ਦੀ ਵਿਆਖਿਆ ਜਾਂ ਅੰਤਮ ਕਲਿਆਣ ਲਈ ਉਤਸ਼ਾਹਿਤ ਕਰਦਾ ਹੋਵੇ। —(ਡੀ. ਪੀ. ਚੱਤਉਪਾਦੀਆ ਲੋਕਾਇਤ P. 550)"

ਉਪਰ ਲਿਖੇ ਵਿਦਵਾਨਾਂ ਦੇ ਕਥਨਾਂ ਤੋਂ ਇਹ ਸਾਫ ਨਜ਼ਰ ਆਉਂਦਾ ਹੈ ਕਿ ਪ੍ਰਾਚੀਨ ਭਾਰਤੀ ਕੋਈ ਅੱਜ ਦੇ ਮਨੁੱਖ ਨਾਲੋਂ ਵੱਖਰੀ ਸੋਚਣੀ ਦਾ ਨਹੀਂ ਸੀ ਸਗੋਂ ਉਹ ਵੀ ਪਦਾਰਥਵਾਦੀ ਹੀ ਸੀ। ਪੁਰੋਹਿਤ ਨੇ ਆਪਣੀ ਕਲਮ ਨਾਲ ਆਪਣੇ ਹੱਕਾਂ ਦੀ ਰਖਿਆ ਕੀਤੀ ਹੈ। ਜੋ ਵੀ ਅੱਜ ਸੰਸਾਰ ਵਿਚ ਦਿਖਾਈ ਦਿੰਦਾ ਹੈ, ਇਹ ਸਭ ਕੁਝ ਆਦਮੀ ਦੀ ਹੀ ਕਰਾਮਾਤ ਹੈ, ਕਿਉਂਕਿ ਜਿਸ ਤਰਫ ਆਦਮੀ ਨੇ ਮਾਨਸਿਕ, ਸਰੀਰਕ, ਸਮਾਜਿਕ ਅਤੇ ਆਰਥਿਕ ਸ਼ਕਤੀਆਂ ਲਾਈਆਂ ਹਨ ਉਸ ਪਾਸੇ ਹੀ ਉਸ ਨੇ ਉੱਨਤੀ ਕੀਤੀ ਹੈ। ਜਿਵੇਂ ਭਾਰਤ ਵਿਚ ਬ੍ਰਾਹਮਣ ਨੇ ਆਪਣੇ ਸੁਆਰਥ ਲਈ ਜਾਤੀਵਾਦ ਦੀ ਸਥਾਪਨਾ ਕੀਤੀ ਹੈ, ਜਿਸ ਦੀ ਮੇਹਰਬਾਨੀ ਦੇ ਨਾਲ ਭਾਰਤੀਆਂ ਨੇ ਇਕ ਸਾਂਝੀ ਭਾਰਤੀ ਕੌਮ ਕਾਇਮ ਕਰਨ ਦੀ ਬਜਾਏ ਆਪੋ ਆਪਣੇ ਛੋਟੇ-ਛੋਟੇ ਘੁਰਨਿਆਂ (ਜਾਤਾਂ) ਨੂੰ ਹੀ ਸਮੁੱਚੀ ਕੌਮ ਸਮਝ ਬੈਠੇ ਹਨ, ਇਕ ਦੂਸਰੇ ਨੂੰ ਪਵਿੱਤਰ ਅਤੇ ਅਪਵਿੱਤਰ ਸਮਝਦੇ ਹਨ, ਆਤਮਿਕ ਹਸਤੀਆਂ ਤੋਂ ਮੁੱਖ ਮੋੜ ਕੇ ਪੱਥਰ ਦੀਆਂ

ਬੇਜਾਨ ਮੂਰਤੀਆਂ ਕੋਲੋਂ ਰੂਹਾਨੀਅਤ ਹਾਸਲ ਕਰਨ ਲਈ ਸਵਰਗ ਵਿਚ ਸੀਟ ਬੁੱਕ ਕਰਵਾਉਣ ਲਈ ਅੱਖਾਂ ਮੀਟੀ ਬੈਠੇ ਹਨ, ਅਤੇ ਜਾਂ ਫਿਰ ਸਿਰ ਵਿਚ ਸੁਆਹ ਪਾਈ ਫਿਰਦੇ ਹਨ। ਨਤੀਜੇ ਵੱਜੋਂ ਭਾਰਤ ਦੀ ਧਰਤੀ ਸੰਸਾਰ ਦੀ ਅੱਧੀ ਦੁਨੀਆਂ ਨੂੰ ਭੋਜਨ ਕਰਵਾਉਣ ਜੋਗਾ ਅਨਾਜ ਪੈਦਾ ਕਰਨ ਦੀ ਸ਼ਕਤੀ ਰੱਖਦੀ ਹੈ, ਪਰ ਭਾਰਤੀ ਲੋਕ ਖ਼ੁੱਦ ਹੀ ਭੁੱਖਮਰੀ ਦੇ ਸ਼ਿਕਾਰ ਹਨ, ਅਤੇ ਇਹ ਜਾਤੀਵਾਦ ਦਾ ਸਿਧਾਂਤ ਹਰ ਕ੍ਰਾਂਤੀ ਦੇ ਰਸਤੇ ਦਾ ਰੋੜਾ ਬਣਿਆ ਹੈ, ਜਿਸ ਕਾਰਨ ਭਾਰਤ ਅੱਜ ਮੰਗਤਿਆਂ ਦਾ ਦੇਸ਼ ਬਣ ਕੇ ਰਹਿ ਗਿਆ ਹੈ।

ਦੂਸਰੇ ਪਾਸੇ ਅਮਰੀਕਾ ਦੇ ਚਿੱਟੇ ਲੋਕਾਂ ਨੇ ਅਫਰੀਕਾ ਦੇ ਕਰੋੜਾਂ ਹਬਸ਼ੀ ਲੋਕਾਂ ਨੂੰ ਸਦੀਆਂ ਭਰ ਗੁਲਾਮ ਬਣਾ ਕੇ ਆਪਣੇ ਦੇਸ਼ ਦੀ ਉਸਾਰੀ ਕੀਤੀ ਅਤੇ 'ਰੈਡ ਇੰਡੀਅਨਾਂ' ਦੀ ਜਨਮ ਭੂਮੀ ਨੂੰ ਹੜੱਪ ਕਰਕੇ ਆਪਣੀ ਹੱਦਬੰਦੀ ਨੂੰ ਵਧਾਇਆ ਜਿਸ ਦੀ ਅਮੀਰਤ ਦੇ ਕਾਰਨ ਅੱਜ ਇਹ ਦੇਸ਼ ਦੁਨੀਆਂ ਵਿਚੋਂ ਇਕ ਦਰਜੇ ਦਾ ਸਰਮਾਏਦਾਰ ਅਤੇ ਸ਼ਕਤੀਸ਼ਾਲੀ ਦੇਸ਼ ਹੈ। ਬਰਤਾਨੀਆਂ ਇਕ ਛੋਟਾ ਜਿਹਾ ਟਾਪੂ ਹੈ, ਪਰ ਇਹਨਾਂ ਮੁੱਠੀ ਭਰ ਲੋਕਾਂ ਨੇ ਸਾਰੀ ਦੁਨੀਆਂ ਤੇ ਰਾਜ ਕੀਤਾ ਹੈ। ਸਾਰੀ ਦੁਨੀਆਂ ਦਾ ਸਰਮਾਇਆ ਇਕੱਠਾ ਕਰਕੇ ਬਰਤਾਨੀਆਂ ਵਿਚ ਇਸ ਤਰ੍ਹਾਂ ਦਾ ਸਮਾਜ ਉਸਾਰ ਲਿਆ ਹੈ, ਜਿਸ ਵਿਚ ਭੁੱਖੇ ਨੂੰ ਰੋਟੀ, ਬੇਘਰ ਨੂੰ ਰਹਿਣ ਲਈ ਘਰ, ਬੀਮਾਰ ਦਾ ਮੁਫਤ ਇਲਾਜ, ਬੇਰੁਜ਼ਗਾਰ ਨੂੰ ਬੇਰੁਜ਼ਗਾਰੀ ਭੱਤੇ, ਬੱਚਿਆਂ ਦੇ ਪਾਲਨ ਪੋਸਣ ਲਈ ਆਰਥਿਕ ਸਹਾਇਤਾ ਅਤੇ ਬੁੜਾਪੇ ਸਮੇਂ ਖਾਸ ਮਕਾਨ ਜਾਂ ਘਰ ਦਾ ਪ੍ਰਬੰਧ ਅਤੇ ਬਕਾਇਦਾ ਪੈਨਸ਼ਨ ਦੇਣ ਦਾ ਇੰਤਜ਼ਾਮ ਸਰਕਾਰੀ ਤੌਰ ਤੇ ਕੀਤਾ ਜਾਂਦਾ ਹੈ। ਰੂਸ ਦੇ ਮਜ਼ਦੂਰਾਂ ਨੇ ਇਕੱਠੇ ਹੋ ਕੇ ਉਥੋਂ ਦੇ ਰਾਜੇ ਜ਼ਾਰ ਦੀ ਹਕੂਮਤ ਨੂੰ ਖਤਮ ਕਰਕੇ ਲੋਕ ਰਾਜ ਕਾਇਮ ਕਰ ਲਿਆ ਹੈ। ਸੰਸਾਰ ਦੇ ਅਗਾਂਹਵਧੂ ਲੋਕ ਚੰਦ ਤਾਰਿਆਂ ਦੀ ਸੈਰ ਕਰ ਰਹੇ ਹਨ ਜਦੋਂ ਕਿ ਭਾਰਤ ਪੱਥਰ ਧਾਤ ਦੇ ਜ਼ਮਾਨੇ ਨੂੰ ਹੀ ਜੱਫਾ ਮਾਰੀ ਬੈਠਾ ਹੈ। ਇਹ ਸਭ ਕੁਝ ਆਦਮੀ ਦੇ ਸੋਚਣ ਅਤੇ ਹੰਭਲੇ ਦਾ ਹੀ ਨਤੀਜਾ ਹੈ, ਅਤੇ ਨਰਕ ਸਵਰਗ ਪੁਰੋਹਿਤ ਨੇ ਗਰੀਬ, ਅਗਿਆਨੀ ਲੋਕਾਂ ਦੀ ਲੁੱਟ ਘਸੁੱਟ ਲਈ ਹੀ ਘੜੇ ਹੋਏ ਹਨ ਇਹਨਾਂ ਨੂੰ ਰੱਬੀ ਘੜਤ ਕਹਿਣਾ ਸਿਆਣਪ ਨਹੀਂ ਹੈ।

ਮਨੁੱਖ ਨੂੰ ਹੀ ਇਤਿਹਾਸ ਦੇ ਉਸਾਰੂ ਹੋਣ ਬਾਰੇ ਡਾ: ਅੰਬੇਡਕਰ ਆਪਣੀ ਪੁਸਤਕ 'ਰਾਨਾਡੇ ਗਾਂਧੀ ਅਤੇ ਜਿਨਾਹ' ਵਿਚ ਇਸ ਪ੍ਰਕਾਰ ਲਿਖਦੇ ਹਨ ''ਇਤਿਹਾਸ ਬਾਰੇ ਇਕ ਮੱਤ ਅਗਸਟਨ ਦਾ ਹੈ। ਉਸ ਅਨੁਸਾਰ ਇਤਿਹਾਸ ਰੱਬੀ ਕਾਇਨਾਤ ਦੀ ਕਹਾਣੀ ਹੈ ਜੋ ਈਸ਼ਵਰ ਦੀ ਮਰਜ਼ੀ ਮੁਤਾਬਿਕ ਬਣੀ ਯੋਜਨਾ ਅਨੁਸਾਰ ਯੁੱਧ ਔਕੜਾਂ ਅਤੇ ਮੁਸੀਬਤਾਂ ਵਿਚੋਂ ਲੰਘਦੀ ਹੋਈ ਕਿਆਮਤ ਦੇ ਦਿਨ ਤੱਕ ਚਲੀ ਜਾਂਦੀ ਹੈ, ਜਿਥੇ ਪਹੁੰਚ ਕੇ ਉਹ ਆਪਣੇ ਆਪ ਖਤਮ ਹੋ ਜਾਂਦੀ ਹੈ। ਬੱਰਕ ਦਾ ਮੱਤ ਹੈ ਕਿ ਇਤਿਹਾਸ ਦੇ ਜਨਮਦਾਤਾ ਵਿਗਿਆਨ ਅਤੇ ਭੂਗੋਲ ਹਨ। ਕਾਰਲ ਮਾਰਕਸ ਦਾ ਤੀਸਰਾ ਮੱਤ ਹੈ ਕਿ ਉਹਨਾਂ ਦੇ ਵਿਚਾਰ ਅਨੁਸਾਰ ਇਤਿਹਾਸ ਆਰਥਿਕ ਤਾਕਤਾਂ ਦੇ ਘੋਲ ਦਾ ਪਰਿਮਾਣ ਹੈ। ਇਹਨਾਂ ਤਿੰਨਾਂ ਵਿਚੋਂ ਕੋਈ ਵੀ ਇਹ ਗਲ ਮੰਨਣ ਨੂੰ ਤਿਆਰ ਨਹੀਂ ਕਿ ਇਤਿਹਾਸ ਮਹਾਂਪੁਰਖਾਂ ਦਾ ਜੀਵਨ-ਬ੍ਰਿਤਾਂਤ ਹੋਇਆ ਕਰਦਾ ਹੈ। ਅਸਲ ਵਿਚ ਇਹਨਾਂ ਤਿੰਨਾਂ ਵਿਚੋਂ ਕੋਈ ਵੀ ਇਤਿਹਾਸ ਦੀ ਉਸਾਰੀ ਵਿਚ ਆਦਮੀ ਨੂੰ ਕੋਈ ਥਾਂ ਦੇਣ ਲਈ ਤਿਆਰ ਨਹੀਂ। ਅਧਿਆਤਮਵਾਦੀਆਂ ਤੋਂ ਇਲਾਵਾ ਕੋਈ ਵੀ ਆਦਮੀ ਅਗਸਟਨ ਦੇ ਮੱਤ ਨੂੰ ਸਹੀ ਨਹੀਂ ਮੰਨਦਾ। ਜਿਥੋਂ ਤੀਕ ਬੱਰਕ ਅਤੇ ਕਾਰਲ ਮਾਰਕਸ ਦਾ ਸੰਬੰਧ ਹੈ, ਬੇਸ਼ਕ ਇਹਨਾਂ ਦੇ ਕਥਨਾਂ ਵਿਚ ਸੱਚਾਈ ਹੈ, ਪਰ ਉਹ ਵੀ ਜੋ ਕੁਝ ਕਹਿੰਦੇ ਹਨ ਉਸ ਨੂੰ ਬਿਲਕੁਲ ਠੀਕ ਨਹੀਂ ਮੰਨਿਆਂ ਜਾ ਸਕਦਾ। ਇਹ ਕਹਿਣ ਵਿਚ ਉਹ ਗਲਤੀ ਤੇ ਹਨ ਕਿ ਅਮਨੁੱਖੀ ਅਤੇ ਰੱਬੀ ਤਾਕਤਾਂ ਹੀ ਸਭ ਕੁਝ ਹਨ ਅਤੇ ਇਤਿਹਾਸ ਵਿਚ ਆਦਮੀ ਦਾ ਕੋਈ ਹੱਥ ਨਹੀਂ। ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਅਮਨੁੱਖੀ ਸ਼ਕਤੀਆਂ ਬਹੁਤ ਹੱਦ ਤੀਕ ਇਤਿਹਾਸ ਤੇ ਪ੍ਰਭਾਵ ਪਾਉਂਦੀਆਂ ਹਨ, ਪਰ ਇਸ ਗਲ ਨੂੰ ਵੀ ਮੰਨਣਾ ਪਵੇਗਾ ਕਿ ਇਹਨਾਂ ਦੇ ਪ੍ਰਭਾਵ ਆਦਮੀ ਤੇ ਹੀ ਨਿਰਭਰ ਹਨ। ਚਕਮਾਕ ਪੱਥਰ ਸ਼ਾਇਦ ਹਰ ਥਾਂ ਮੌਜੂਦ ਨਾ ਹੋਵੇ, ਪਰ ਜਿਥੇ ਵੀ ਇਹ ਪ੍ਰਾਪਤ ਹੈ ਪੱਥਰ ਨਾਲ ਪੱਥਰ ਟਕਰਾ ਕੇ ਅੱਗ ਪੈਦਾ ਕਰਨ ਲਈ ਆਦਮੀ ਦੀ ਲੋੜ ਪੈਂਦੀ ਹੈ।

ਇਸੇ ਤਰ੍ਹਾਂ ਬੀਜ ਵੀ ਸ਼ਾਇਦ ਹਰ ਥਾਂ ਪ੍ਰਾਪਤ ਨਹੀਂ, ਪਰ ਜਿਥੇ ਵੀ ਬੀਜ ਮੌਜੂਦ ਹਨ ਉਹਨਾਂ ਨੂੰ ਪੀਹ ਕੇ ਸਿਹਤਮੰਦ ਅਤੇ ਸਵਾਦਲੀਆਂ ਖੁਰਾਕਾਂ ਵਿਚ ਬਦਲਣ ਲਈ ਅਤੇ ਖੇਤੀਬਾੜੀ ਦੀ ਬੁਨਿਆਦ ਰੱਖਣ ਲਈ ਵੀ ਆਦਮੀ ਦੀ ਹੀ ਲੋੜ ਹੈ। ਸੰਸਾਰ ਦੇ ਬਹੁਤ ਸਾਰੇ ਅਜਿਹੇ ਭਾਗ ਹਨ ਜਿਥੇ ਧਾਤਾਂ ਪ੍ਰਾਪਤ ਨਹੀਂ,

ਪਰ ਜਿਥੇ ਕਿਤੇ ਵੀ ਉਹ ਹਨ ਉਹਨਾਂ ਨੂੰ ਮਸ਼ੀਨਾਂ ਅਤੇ ਸੰਦਾਂ (ਔਜਾਰਾਂ) ਵਿਚ ਬਦਲਣ ਲਈ ਜੋ ਸਭਿਅਤਾ ਅਤੇ ਸਭਿਆਚਾਰ ਦਾ ਮੂਲ ਹਨ ਆਦਮੀ ਦੀ ਹੀ ਲੋੜ ਪੈਂਦੀ ਹੈ।"

ਅੱਜ ਦੀ ਦੁਨੀਆਂ ਦੇ ਜੋ ਲੋਕ ਆਤਮਾ, ਪ੍ਰਮਾਤਮਾ ਦੇ ਝੰਜਟ ਵਿਚ ਫਸੇ ਹੋਏ ਹਨ ਉਹਨਾਂ ਨੂੰ ਅਗਾਂਹਵਧੂ ਲੋਕ ਪੱਛੜੇ ਹੋਏ ਲੋਕ ਕਹਿ ਕੇ ਸੰਬੋਧਨ ਕਰਦੇ ਹਨ, ਅਤੇ ਜਿਹਨਾਂ ਨੇ ਇਸ ਝੰਜਟ ਤੋਂ ਰਿਹਾ ਹੋ ਕੇ ਆਤਮਿਕ ਸ਼ਕਤੀਆਂ ਤੋਂ ਪੂਰਾ ਲਾਭ ਉਠਾਇਆ ਹੈ। ਉਹ ਇਹਨਾਂ ਨਾਲੋਂ ਸਦੀਆਂ ਭਰ ਅੱਗੇ ਨਿਕਲ ਗਏ ਹਨ। ਉਹਨਾਂ ਦੀ ਇਸ ਦੌੜ ਵਿਚ ਪਛੜੇ ਲੋਕਾਂ ਦਾ ਨਾਲ ਮਿਲਣਾ ਹੀ ਅਸੰਭਵ ਜਾਪਦਾ ਹੈ, ਪਰ ਉਹਨਾਂ ਤੋਂ ਕਦੀ ਅੱਗੇ ਲੰਘ ਜਾਣਗੇ, ਵਾਰੇ ਤਾਂ ਸੋਚਣਾ ਦੀ ਗਲਤ ਹੋਵੇਗਾ।

————

ਅਧਿਆਇ 3.

# ਵਿਦਰੋਹੀ ਜੋਤ : ਬੁੱਧ ਧੱਮ

ਜਿਵੇਂ ਕਿ ਪਹਿਲੇ ਵਰਨਣ ਕੀਤਾ ਗਿਆ ਹੈ ਕਿ ਹਿੰਦੂ ਪੁਰੋਹਿਤ ਨੇ ਅਨੇਕ ਮਜ਼ਹਬੀ ਗਰੰਥਾਂ ਦੀ ਰਚਨਾ ਕੀਤੀ ਅਤੇ ਉਹਨਾਂ ਦੀਆਂ ਸਿੱਖਿਆਵਾਂ ਨੂੰ ਬੜੀ ਸਖਤੀ ਨਾਲ ਲਾਗੂ ਕੀਤਾ । ਜਿਹਨਾਂ ਕਾਰਨ ਭਾਰਤ ਵਿਚ ਇਕ ਅਜਿਹਾ ਸਮਾਜ ਕਾਇਮ ਹੋਇਆ ਜਿਸ ਵਿਚ ਜਾਤ-ਪਾਤ, ਊਚ-ਨੀਚ, ਛੂਤ-ਛਾਤ, ਪਵਿੱਤਰਤਾ-ਅਪਵਿੱਤਰਤਾ ਆਦਿ ਦੇ ਸਿਧਾਂਤ 'ਤੇ ਅਮਲ ਅਨੁਸਾਰ ਆਪਣੇ ਹੀ ਪੜੋਸੀਆਂ ਨਾਲ ਘ੍ਰਿਣਾ ਕਰਨਾ ਪਹਿਲਾ ਨੇਮ ਸਮਝਿਆ ਜਾਂਦਾ ਹੈ । ਇਸ ਵਿਚਾਰਧਾਰਾ ਨੂੰ ਸਦੀਵੀ ਜੀਵਨ ਬਖਸ਼ਣ ਲਈ ਪੁਰੋਹਿਤ ਨੇ ਕੋਈ ਤੇਤੀ ਕਰੋੜ ਦੇਵਤਿਆਂ ਦੀ ਰਚਨਾ ਕੀਤੀ ਹੋਈ ਹੈ ਜੋ ਕਿ ਇਸ ਦੀ ਹੀ ਹਾਮੀ ਭਰਦੇ ਹਨ । ਅਜਿਹੀਆਂ ਸਿਖਿਆਵਾਂ ਕਾਰਨ ਭਾਰਤੀ ਲੋਕ ਅੱਜ ਤੱਕ ਵੀ ਅਸ਼ਾਂਤੀ ਅਤੇ ਭ੍ਰਿਸ਼ਟਾਚਾਰ ਦੀ ਜਕੜ ਵਿਚ ਫਸੇ ਹੋਏ ਹਨ ਅਤੇ ਇਨਸਾਫ, ਨੇਕੀ ਅਤੇ ਹਮਦਰਦੀ ਸਭ ਜਾਤੀਵਾਦ ਦੀ ਮੜ੍ਹੀ ਉਪਰ ਚੜ੍ਹ ਚੁੱਕੀ ਹੈ, ਇਸ ਦਾ ਲਾਭ ਸਿਰਫ ਪੁਰੋਹਿਤ ਨੂੰ ਹੀ ਹੋਇਆ ਹੈ, ਜਦ ਕਿ ਸਮੁੱਚੇ ਸਮਾਜ ਨੂੰ ਹਰ ਖੇਤਰ ਵਿਚ ਨੁਕਸਾਨ ਹੋਇਆ ਹੈ । ਅਜਿਹੇ ਹਨੇਰ ਘੁੱਪ ਅੰਦਰ ਇਕ ਰੋਸ਼ਨੀ ਦੀ ਜੋਤ ਅੱਜ ਤੋਂ ਤਕਰੀਬਨ 2600 ਸਾਲ ਪਹਿਲੇ ਚਮਕੀ ਜੋ ਕਿ ਅੱਜ ਸੰਸਾਰ ਅੰਦਰ ਗੌਤਮ ਬੁੱਧ ਦੇ ਨਾਮ ਨਾਲ ਪ੍ਰਸਿੱਧ ਹੈ, ਜਿਹਨਾਂ ਦੇ "ਹਿੰਦੂ ਮਜ਼ਹਬ ਵਿਦਰੋਹ" ਦਾ ਸਿੱਕਾ ਸਾਰਾ ਸੰਸਾਰ ਮੰਨਦਾ ਹੈ । ਬੁੱਧ ਨੇ ਹਿੰਦੂ ਮਜ਼ਹਬ ਦੀ ਦਲੀਲ ਨੂੰ ਹਰ ਪੱਖੋਂ ਆਪਣੀ ਦਲੀਲ ਦੀ ਕੱਸਵਟੀ ਉਪਰ ਪਰਖਿਆ ਅਤੇ ਉਸ ਨੂੰ ਧਰਮ ਮੰਨਣ ਤੋਂ ਇਨਕਾਰ ਕਰ ਦਿੱਤਾ । ਹਿੰਦੂ ਵੇਦਾਂ ਦੀ ਰਚਨਾ ਉਪਰ ਬੜਾ ਮਾਣ ਕਰਦੇ ਹਨ, ਜਿਹਨਾਂ ਬਾਰੇ ਤਥਾਗਤ ਬੁੱਧ ਆਖਦੇ ਹਨ : "ਬ੍ਰਾਹਮਣਾਂ ਦੀ ਤਿੰਨ ਤੈਹੀ (ਬੁੱਧ ਸਮੇਂ ਵੇਦ ਸਿਰਫ ਤਿੰਨ ਹੀ ਹੁੰਦੇ ਸਨ) ਬੁੱਧੀਮਾਨਤਾ, ਉਹਨਾਂ ਦੇ ਤਿੰਨ ਵੇਦਾਂ ਦੀ ਸਿਆਣਪ ਨੂੰ ਪਾਣੀ-ਹੀਣ ਬੰਜ਼ਰ ਕਿਹਾ ਜਾ ਸਕਦਾ ਹੈ, ਉਹਨਾਂ ਦੀ ਤਿੰਨ ਤੈਹੀ

ਬੁੱਧੀਮਾਨਤਾ ਨੂੰ ਰਾਹ-ਹੀਣ ਜੰਗਲ ਕਿਹਾ ਜਾ ਸਕਦਾ ਹੈ, ਉਹਨਾਂ ਦੀ ਤਿੰਨ ਤੇਹੀ ਬੁੱਧੀਮਾਨਤਾ ਨੂੰ ਬਰਬਾਦੀ ਤੋਂ ਬਿਨਾਂ ਹੋਰ ਕੁਝ ਨਹੀਂ ਕਿਹਾ ਜਾ ਸਕਦਾ। ਕੋਈ ਆਦਮੀ ਆਪਣੀ ਬੌਧਿਕ ਅਤੇ ਇਖਲਾਕੀ ਪਿਆਸ ਨੂੰ ਬੁਝਾਉਣ ਲਈ ਵੇਦਾਂ ਪਾਸ ਨਹੀਂ ਜਾ ਸਕਦਾ, ਅਤੇ ਨਾ ਇਹਨਾਂ ਦੇ ਗਿਆਨ ਨਾਲ ਇਹ ਪਿਆਸ ਬੁਝਣ ਦੀ ਆਸ ਹੀ ਰੱਖੀ ਜਾ ਸਕਦੀ ਹੈ।" ਡਾ: ਅੰਬੇਡਕਰ ਨੇ ਵਰਣ ਵਿਵਸਥਾ ਦਾ ਵਿਰੋਧ ਕਰਦੇ ਹੋਏ ਕਿਹਾ "ਵਰਗਾਂ (ਵਰਣਾਂ) ਦੀ ਹੋਂਦ ਇਕ ਘ੍ਰਿਣਾਮਈ ਕਾਲੀ ਕਰਤੂਤ ਹੈ ਜੇਕਰ ਹਿੰਦੂ ਸਭਿਅਤਾ ਨੂੰ ਇਹਨਾਂ ਸਮਾਜਿਕ ਉਪਜਾਂ ਦੀ ਰੌਸ਼ਨੀ ਵਿਚ ਪਰਖਿਆ ਜਾਵੇ ਤਾਂ ਉਸ ਨੂੰ ਸਭਿਅਤਾ ਨਹੀਂ ਕਿਹਾ ਜਾ ਸਕਦਾ, ਇਹ ਤਾਂ ਮਨੁੱਖਤਾ ਨੂੰ ਦਬਾਉਣ ਅਤੇ ਗੁਲਾਮ ਬਨਾਉਣ ਲਈ ਇਕ 'ਸ਼ੈਤਾਨੀ ਵਿਉਂਤ' ਹੈ। ਇਸ ਦਾ ਸਹੀ ਨਾਂ ਸਭਿਅਤਾ ਨਹੀਂ ਸਗੋਂ ਕਲੰਕ ਹੋਣਾ ਚਾਹੀਦਾ ਹੈ।"

ਤਥਾਗਤ ਬੁੱਧ ਨੇ ਹਿੰਦੂ ਮਜ਼ਹਬ ਦੀਆਂ ਅਨੇਕਾਂ ਧਾਰਮਿਕ ਵਿਧੀਆਂ ਨੂੰ ਪੜਚੋਲਣ ਤੋਂ ਬਾਦ ਹੀ ਤਿਆਗਿਆ ਅਤੇ ਆਪਣੀ ਨਵੀਂ ਧਾਰਮਿਕ ਵਿਧੀ ਦੀ ਵਿਆਖਿਆ ਕੀਤੀ ਹੈ ਜੋ ਕਿ ਅੱਜ ਸੰਸਾਰ ਅੰਦਰ 'ਬੁੱਧ ਧਰਮ' ਦੇ ਨਾਮ ਨਾਲ ਪ੍ਰਸਿੱਧ ਹੈ। ਬੁੱਧ ਧਰਮ ਅਤੇ ਹਿੰਦੂ ਮਜ਼ਹਬ ਵਿਚਕਾਰ ਬੁਨਿਆਦੀ ਸਿਧਾਂਤਿਕ ਭਿੰਨਤਾ ਹੈ। ਹਿੰਦੂ ਆਖਦੇ ਹਨ ਕਿ ਹਰ ਪ੍ਰਾਣੀ ਦੇ ਜਨਮ ਲੈਣ ਤੋਂ ਪਹਿਲਾਂ ਹੀ ਉਸ ਦੇ ਇਸ ਸੰਸਾਰਕ ਜੀਵਨ ਦੇ ਕਰਮ ਲਿਖੇ ਜਾਂਦੇ ਹਨ, ਜਿਸ ਅਨੁਸਾਰ ਉਸ ਦੀ ਜਾਤੀ ਅਤੇ ਪੇਸ਼ੇ ਵੀ ਉਸ ਦੇ ਜਨਮ ਤੋਂ ਪਹਿਲਾਂ ਹੀ ਨਿਸ਼ਚਿਤ ਕੀਤੇ ਜਾਂਦੇ ਹਨ, ਜਿਹਨਾਂ ਨੂੰ ਸਵੀਕਾਰਨਾ ਹਰ ਇਕ ਦਾ ਧਰਮ ਹੈ, ਉਸ ਦੀ ਉਲੰਘਣਾ ਕਰਨਾ, ਉਸ ਰੂਹਾਨੀ ਵਿਧੀ ਨੂੰ ਲਲਕਾਰਨਾ ਹੈ, ਜਿਸ ਦੀ ਰਚਨਾ ਖੁੱਦ ਉਸ ਸਰਵ ਸ਼ਕਤੀਮਾਨ ਪ੍ਰਮਾਤਮਾ ਨੇ ਕੀਤੀ ਹੈ, ਇਸ ਲਈ ਉਹ ਜਿਸ ਜਾਤੀ ਵਿਚ ਪੈਦਾ ਹੋਇਆ ਹੈ, ਉਸ ਨੂੰ ਆਪਣੇ ਆਖਰੀ ਦਮ ਤਕ ਉਸੇ ਜਾਤੀ ਅਤੇ ਪੇਸ਼ੇ ਤਕ ਸੀਮਤ ਰਹਿਣਾ ਹੋਵੇਗਾ। ਜਿਸ ਬਾਰੇ ਡਾ: ਅੰਬੇਡਕਰ ਲਿਖਦੇ ਹਨ "ਹਿੰਦੂ ਮਜ਼ਹਬ ਇਕ ਗੁੰਬਦ ਦੀ ਤਰ੍ਹਾਂ ਹੈ, ਜਿਸ ਦੀਆਂ ਮੰਜ਼ਲਾਂ ਤਾਂ ਬਹੁਤ ਹਨ, ਪਰ ਉਸ ਨੂੰ ਦਰਵਾਜ਼ਾ ਕੋਈ ਨਹੀਂ। ਜਿਸ ਮੰਜ਼ਲ ਵਿਚ ਵੀ ਕੋਈ ਪੈਦਾ ਹੋ ਜਾਂਦਾ ਹੈ, ਉਸ ਮੰਜ਼ਲ ਵਿਚ ਹੀ ਉਸ ਨੂੰ ਮਰਨਾ ਪੈਂਦਾ ਹੈ, ਪਰ ਉਹ ਜਿਉਂਦੇ ਸਮੇਂ ਇਕ ਮੰਜ਼ਲ ਤੋਂ ਦੂਸਰੀ ਮੰਜ਼ਲ ਵਿਚ ਦਾਖਲ ਨਹੀਂ ਹੋ ਸਕਦਾ।" ਬੁੱਧ ਧਰਮ ਵਿਚ ਕੋਈ ਅਜਿਹੀ ਸਿਖਿਆ ਨਹੀਂ ਮਿਲਦੀ। ਸਗੋਂ ਉਸ ਵਿਚ 'ਆਪਣਾ ਦੀਪਕ ਖੁਦ ਆਪ ਬਣੋ' ਦੀ ਸਿੱਖਿਆ ਹੈ। ਉਸ

ਦੇ ਅਨੁਸਾਰ ਹਰ ਪ੍ਰਾਣੀ ਆਪਣੇ ਭਵਿੱਖ ਦਾ ਮਾਲਕ ਹੈ, ਪਰ ਕੋਈ ਅਦਿੱਖ ਰੂਹਾਨੀ ਸ਼ਕਤੀ ਨਹੀਂ। ਜੋ ਕੁਝ ਸਾਡੇ ਆਲੇ ਦੁਆਲੇ ਹੈ ਇਹ ਸਭ ਕੁਝ ਮਨੁੱਖ ਦੀ ਹੀ ਕਿਰਤ ਹੈ।

ਹਿੰਦੂ ਆਖਦੇ ਹਨ ਕਿ ਜੋ ਕੁਝ ਮਜ਼ਹਬੀ ਗਰੰਥਾਂ ਵਿਚ ਲਿਖਿਆ ਗਿਆ ਹੈ, ਉਸ ਤੇ ਅਮਲ ਕਰਨ ਨਾਲ ਹੀ ਪ੍ਰਾਣੀ ਨੂੰ ਮੁਕਤੀ ਮਿਲ ਸਕਦੀ ਹੈ। ਉਹ ਸੱਚ ਹੈ ਜਾਂ ਝੂਠ. ਉਸ ਨੂੰ ਕੋਈ ਪ੍ਰਾਣੀ ਪਰਖਣ ਦਾ ਹੱਕ ਨਹੀਂ ਰੱਖਦਾ, ਉਸ ਨੂੰ ਤਾਂ ਵਿਸ਼ਵਾਸ਼ ਕਰਨ ਦੀ ਹੀ ਲੋੜ ਹੈ, ਪਰ ਸਵਾਲ ਕਰਨ ਦਾ ਕੋਈ ਹੱਕ ਨਹੀਂ। ਬੁੱਧ ਨੇ ਅਜਿਹੇ ਧਾਰਮਿਕ ਬੰਧਨਾ ਤੋਂ ਮੁਕਤ ਕਰਕੇ ਮਨੁੱਖ ਨੂੰ ਪੂਰਨ ਆਜ਼ਾਦ ਕਰ ਦਿੱਤਾ ਹੈ। ਉਹਨਾਂ ਨੇ ਆਪਣੀਆਂ ਧਾਰਮਿਕ ਸਿਖਿਆਵਾਂ, ਆਪਣੇ ਸ਼ਰਧਾਲੂਆਂ ਉਪਰ ਠੋਸਣ ਦੀ ਕੋਸ਼ਿਸ਼ ਨਹੀਂ ਕੀਤੀ; ਸਗੋਂ ਉਹਨਾਂ ਨੇ ਮਨੁੱਖ ਨੂੰ ਪੂਰਨ ਆਜ਼ਾਦੀ ਦੇ ਦਿੱਤੀ ਹੈ ਕਿ ਉਹ ਹਰ ਧਾਰਮਿਕ ਸਿਖਿਆ ਨੂੰ ਆਪਣੀ ਦਲੀਲ ਦੀ ਕਸਵੱਟੀ ਉਪਰ ਅਜਮਾਉਣ ਅਤੇ ਪਰਖਣ ਤੋਂ ਬਾਦ ਹੀ ਉਸ ਨੂੰ ਅਪਣਾਉਣ। ਇਸ ਤਰ੍ਹਾਂ ਦੀ ਕਸਵੱਟੀ ਦਾ ਵਰਨਣ ਕਰਦੇ ਹੋਏ ਉਹ ਆਖਦੇ ਹਨ :—

(1) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ, ਜੋ ਕਿ ਤੁਹਾਡੇ ਸੁਣਨ ਵਿਚ ਆਈ ਹੋਵੇ।

(2) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਜੋ ਕਿ ਪਹਿਲਾਂ ਤੋਂ ਹੀ ਚਲੀ ਆ ਰਹੀ ਹੋਵੇ।

(3) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਕਿਉਂਕਿ ਉਹ ਪ੍ਰਚਲਿਤ ਰੀਤੀ ਰਿਵਾਜ਼ ਹੈ।

(4) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਕਿਉਂਕਿ ਉਹ ਮਜ਼ਹਬੀ ਗਰੰਥਾਂ ਵਿਚ ਲਿਖੀ ਗਈ ਹੈ।

(5) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਕਿਉਂਕਿ ਉਹ ਤਰਕ ਸ਼ਾਸ਼ਤਰ ਦੇ ਅਨੁਸਾਰ ਹੈ।

(6) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਕਿਉਂਕਿ ਉਹ ਦਲੀਲ ਤੇ ਢੁੱਕਦੀ ਹੈ।

(7) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਕਿਉਂਕਿ ਉਹ ਉਪਰੋਂ ਦੇਖਣ ਨੂੰ ਠੀਕ ਜਾਪਦੀ ਹੈ।

(8) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਕਿਉਂਕਿ ਉਹ ਵਿਸ਼ਵਾਸ ਅਤੇ ਆਤਮਿਕ ਵਿਚਾਰਾਂ ਉਪਰ ਠੀਕ ਉੱਤਰਦੀ ਹੈ।

(9) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਕਿਉਂਕਿ ਉਹ ਸੱਚੀ ਜਾਪਦੀ ਹੈ।

(10) ਕਿਸੇ ਗੱਲ ਨੂੰ ਕੇਵਲ ਇਸ ਕਰਕੇ ਹੀ ਸਵੀਕਾਰ ਨਾ ਕਰੋ ਕਿਉਂਕਿ ਉਹ ਕਿਸੇ ਪੂਜਨੀਕ ਪੁਰਸ਼ ਜਾਂ ਗੁਰੂ ਨੇ ਕਹੀ ਹੋਈ ਹੈ।

ਕਸਵੱਟੀ ਇਹੋ ਹੀ ਹੈ ਕਿ ਤੁਸੀਂ ਆਪਣੇ ਆਪ ਤੋਂ ਇਹ ਸਵਾਲ ਪੁੱਛੋ ਕਿ ਇਹ ਵਿਸ਼ੇਸ਼ ਸਿਖਿਆ ਅਪਮਾਨਿਤ ਤਾਂ ਨਹੀਂ ? ਇਹ ਹੀ ਕਾਫੀ ਨਹੀਂ, ਤੁਹਾਨੂੰ ਆਪਣੇ ਆਪ ਤੋਂ ਇਹ ਵੀ ਪੁੱਛਣਾ ਚਾਹੀਦਾ ਹੈ ਕਿ ਇਹ ਸਿਧਾਂਤਿਕ ਸਿਖਿਆਵਾਂ ਤ੍ਰਿਸ਼ਨਾ, ਨਫਰਤ, ਭਰਮ, ਤਸ਼ੱਦਦ ਨੂੰ ਬੜ੍ਹਾਵਾ ਤਾਂ ਨਹੀਂ ਦਿੰਦੀਆਂ ? ਇਤਨਾ ਹੀ ਕਾਫੀ ਨਹੀਂ ਤੁਹਾਨੂੰ ਇਸ ਦੀ ਵੀ ਦਰਿਆਫਤ ਕਰਨੀ ਚਾਹੀਦੀ ਹੈ ਕਿ ਕੀ ਇਹ ਸਿਖਿਆਵਾਂ ਆਦਮੀ ਨੂੰ ਆਪਣੀਆਂ ਇੰਦਰੀਆਂ ਦਾ ਗੁਲਾਮ ਤਾਂ ਨਹੀਂ ਬਣਾਉਂਦੀਆਂ ਇਸ ਤੋਂ ਜੀਵ ਹੱਤਿਆ ਕਰਨ ਦੀ ਪ੍ਰੇਰਨਾ ਤਾਂ ਨਹੀਂ ਮਿਲਦੀ, ਇਸ ਤੋਂ ਚੋਰੀ ਕਰਨ ਦੀ ਪ੍ਰੇਰਨਾ ਤਾਂ ਨਹੀਂ ਮਿਲਦੀ, ਇਸ ਤੋਂ ਵਿਭਚਾਰ ਕਰਨ ਦੀ ਪ੍ਰੇਰਨਾ ਤਾਂ ਨਹੀਂ ਮਿਲਦੀ, ਇਸ ਤੋਂ ਝੂਠ ਬੋਲਣ ਦੀ ਪ੍ਰੇਰਨਾ ਤਾਂ ਨਹੀਂ ਮਿਲਦੀ ? ਇਹਨਾਂ ਸਿਖਿਆਵਾਂ ਤੋਂ ਆਪ ਨੂੰ ਲਾਭ ਅਤੇ ਦੂਸਰਿਆਂ ਨੂੰ ਨੁਕਸਾਨ ਤਾਂ ਨਹੀਂ ਹੁੰਦਾ ? ਅੰਤ ਵਿਚ ਇਹ ਵੀ ਆਪਣੇ ਆਪ ਤੋਂ ਪੁੱਛੋ ਕਿ ਅਜਿਹਾ ਕਰਨ ਨਾਲ ਸਭ ਕਸ਼ਟਾਂ ਅਤੇ ਦੁੱਖਾਂ ਨੂੰ ਬੜ੍ਹਾਵਾ ਤਾਂ ਨਹੀਂ ਮਿਲਦਾ ! ਜੇਕਰ ਅਜਿਹਾ ਕਰਨ ਲਈ ਤੁਹਾਨੂੰ ਪ੍ਰੇਰਦੀਆਂ ਹਨ ਤਾਂ ਤੁਸੀਂ ਬਿਨਾਂ ਝਿੱਜਕ ਇਹਨਾਂ ਸਿਖਿਆਵਾਂ ਦਾ ਤਿਆਗ ਕਰ ਦਿਉ ਅਤੇ ਜੇਕਰ ਉਹ ਸਿਖਿਆਵਾਂ ਦੁੱਖ ਦੀ ਬਜਾਏ ਸੁੱਖ ਅਤੇ ਸ਼ਾਂਤੀ ਨੂੰ ਬੜ੍ਹਾਵਾ ਦਿੰਦੀਆਂ ਹਨ ਤਾਂ ਉਹਨਾਂ ਨੂੰ ਅਪਣਾ ਲੈਣਾ ਚਾਹੀਦਾ ਹੈ।"

ਹਿੰਦੂ ਆਖਦੇ ਹਨ—ਪ੍ਰਮਾਤਮਾਂ ਅਨੇਕ ਹਨ, ਉਹਨਾਂ ਦੀ ਭਗਤੀ ਕੀਤਿਆਂ ਪ੍ਰਾਣੀ ਨੂੰ ਮੌਤ ਤੋਂ ਬਾਦ ਸਵਰਗ ਮਿਲਦਾ ਹੈ ਪਰ ਬੁੱਧ ਨੇ ਆਪਣੇ ਧਰਮ ਦੀ ਰਚਨਾ ਸਮਾਜਿਕ ਲੋੜਾਂ ਨੂੰ ਮੁੱਖ ਰੱਖਕੇ ਕੀਤੀ ਹੈ। ਉਨ੍ਹਾਂ ਕਿਹਾ "ਇਨਸਾਨ ਦੁੱਖ ਦਾ ਸ਼ਿਕਾਰ

ਕਹਿਣ ਹੈ ਕਿ ਸਾਡਾ ਰੱਬ ਹੀ ਸਭ ਦੂਸਰਿਆਂ ਨਾਲੋਂ ਤੱਕੜਾ ਹੈ ਅਤੇ ਇਸ ਦੀ ਪੂਜਾ ਬਗੈਰ ਮੁਕਤੀ ਦਾ ਹੋਰ ਕੋਈ ਸਾਧਨ ਨਹੀਂ ਹੈ। ਬੁੱਧ ਨੇ ਅਜਿਹੀ ਕਿਸੇ ਕਿਸਮ ਦੀ ਵਿਆਖਿਆ ਨਹੀਂ ਕੀਤੀ ਸਗੋਂ ਉਸ ਨੇ ਤਾਂ ਸਭ ਆਤਮਾ, ਪ੍ਰਮਾਤਮਾਂ ਦੀ ਵਿਆਖਿਆ ਕਰਨ ਵਾਲੇ ਸਭ ਸਿਧਾਂਤਾਂ ਦਾ ਵਿਰੋਧ ਕੀਤਾ ਹੈ, ਅਤੇ ਆਪਣੇ ਧਰਮ ਵਿਚ ਇਹਨਾਂ ਵਿਚਾਰਾਂ ਲਈ ਕੋਈ ਜਗ੍ਹਾ ਨਹੀਂ ਛੱਡੀ ਅਤੇ ਨਾ ਇਹਨਾਂ ਦੀ ਹੋਂਦ ਨੂੰ ਸਵੀਕਾਰ ਹੀ ਕੀਤਾ ਹੈ।

ਬੁੱਧ ਧਰਮ ਵਿਚ ਕੁਝ ਖਾਸ ਵਿਸ਼ੇਸ਼ਤਾਵਾਂ ਹਨ :—(1) ਅਨਿੱਤਯਵਾਦ (Impermanance) (2) ਪ੍ਰਤੀਤਯਸਮੁਤਪਾਦ (Cause & effect) (3) ਅਨਾਤਮਵਾਦ (No Self) (4) ਅਨੀਸ਼ਵਰਵਾਦ (No god) (5) ਜਾਤ ਨਿਰਪੇਖ ਸਮਾਜ (Casteless Society) (6) ਔਰਤ ਅਤੇ ਮਰਦਾਂ ਵਿਚਕਾਰ ਬਰਾਬਰਤਾ (7) ਬਰਾਬਰਤਾ (8) ਆਜ਼ਾਦੀ (9) ਭਾਈਚਾਰਾ (10) ਅੰਨ੍ਹੇਵਾਹ ਵਿਸ਼ਵਾਸ ਨਾ ਕਰੋ ਸਗੋਂ ਆਓ, ਦੇਖੋ ਅਤੇ ਪਰਖੋ।

## (1) ਅਨਿੱਤਯਵਾਦ

ਅਨਿੱਤਯਵਾਦ ਜਾਂ ਪ੍ਰੀਵਰਤਨਸ਼ੀਲ ਦਾ ਸਿਧਾਂਤ ਸਿਰਫ ਬੁੱਧ ਧਰਮ ਵਿਚ ਹੀ ਹੈ ਜੋ ਕਿ ਹਰ ਪ੍ਰਾਣੀ ਨੂੰ ਇਸ ਤੋਂ ਸੁਚੇਤ ਕਰਦਾ ਹੈ ਕਿ ਹਰ ਹਾਲਾਤ ਅਤੇ ਹਰ ਪਦਾਰਥ ਪ੍ਰੀਵਰਤਨਸ਼ੀਲ ਹਨ। ਇਸ ਸ੍ਰਿਸ਼ਟੀ ਅੰਦਰ ਕੋਈ ਵੀ ਅਜਿਹੀ ਚੀਜ਼ ਨਹੀਂ. ਜੋ ਇਸ ਸਿਧਾਂਤ ਤੋਂ ਬਚ ਸਕਦੀ ਹੋਵੇ। ਇਸ ਕਰਕੇ ਕਿਸੇ ਚੀਜ਼ ਨਾਲ ਲਗਾਉ ਰਖਣਾ ਅਤੇ ਕਿਸੇ ਮਹੌਲ ਜਾਂ ਵਸਤੂ ਨੂੰ ਹਮੇਸ਼ਾਂ ਲਈ ਸਥਿਰ ਬਨਾਉਣ ਲਈ ਜਾਂ ਹਮੇਸ਼ਾਂ ਕਾਇਮ ਰੱਖਣ ਦੀ ਕੋਸ਼ਿਸ਼ ਕਰਨਾ ਗਿਆਨੀਆਂ ਦਾ ਕਰਤੱਵ ਨਹੀਂ ਸਗੋਂ ਅਗਿਆਨੀਆਂ ਦਾ ਹੈ। ਇਸੇ ਤਰ੍ਹਾਂ ਜਿਹੜੇ ਮਜ਼ਹਬ ਆਤਮਾ, ਪ੍ਰਮਾਤਮਾ ਆਦਿ ਨੂੰ ਸਥਿਰ ਜਾਂ ਅਮਰ ਹੋਂਦ ਨੂੰ ਮੰਨਦੇ ਹਨ ਉਹ ਵੀ ਗਲਤੀ ਤੇ ਹਨ ਕਿਉਂਕਿ ਕੋਈ ਵੀ ਇਸ ਸ੍ਰਿਸ਼ਟੀ ਅੰਦਰ ਅਜਿਹੀ ਚੀਜ਼ ਨਹੀਂ ਹੈ ਜੋ ਕਿ ਪਲ ਪਲ 'ਚ ਬਦਲ ਨਹੀਂ ਰਹੀ। ਜਿਹੜੇ ਜੀਵ ਪ੍ਰੀਵਰਤਨਸ਼ੀਲ ਨੂੰ ਅਪ੍ਰੀਵਰਤਨਸ਼ੀਲ ਅਤੇ ਅਸਥਿਰਤਾ ਨੂੰ ਸਥਿਰ ਮੰਨਦੇ ਹਨ ਉਹ ਆਪਣੇ ਆਪ ਨੂੰ ਦੁੱਖ ਦੀ ਭੱਠੀ ਵਿਚ ਜਾਣ ਬੁੱਝ ਕੇ ਝੋਕ ਰਹੇ ਹਨ। ਜੋ ਪ੍ਰਾਣੀ ਪ੍ਰੀਵਰਤਨਸ਼ੀਲ ਦੇ ਸਿਧਾਂਤ ਨੂੰ ਸਵੀਕਾਰ ਕਰਕੇ ਆਪਣਾ ਜੀਵਨ ਇਸ ਦੇ ਅਨੁਸਾਰ ਬਤੀਤ ਕਰਦੇ ਹਨ ਉਹ ਇਸ ਦੁੱਖ-ਮਈ

ਹਾਲਾਤਾਂ ਤੋਂ ਵੱਖ ਹੋ ਜਾਂਦੇ ਹਨ। ਧੱਮਪਦ ਦੇ ਪੰਜਾਬੀ ਅਨੁਵਾਦ ਦੀ ਭੂਮਿਕਾ ਵਿਚ ਸ੍ਰੀ ਐਲ. ਐਮ. ਜੋਸ਼ੀ ਲਿਖਦੇ ਹਨ "ਬੁੱਧ-ਬਾਣੀ ਹੈ ਕਿ ਸਾਰੇ ਸੰਸਕਾਰ ਅਨਿੱਤ ਹਨ। ਪਦਾਰਥਾਂ ਦਾ ਸੁਭਾਓ ਹੈ ਕਿ ਉਹ ਉਤਪੰਨ ਹੁੰਦੇ ਹਨ ਅਤੇ ਨਸ਼ਟ ਹੁੰਦੇ ਹਨ। ਇਹਨਾਂ ਦਾ ਸ਼ਾਂਤ ਹੋਣਾ ਹੀ ਨਿਰਵਾਣ ਹੈ! ਜਿਹਨਾਂ ਵਸਤੂਆਂ ਦਾ ਸੁਭਾਉ ਪੈਦਾ ਹੋਣਾ ਹੈ, ਅਤੇ ਨਸ਼ਟ ਹੋਣਾ ਹੈ ਉਹ ਅਨਿੱਤ ਹਨ, ਕਿਉਂਕਿ ਸੰਸਾਰ ਦੇ ਸਾਰੇ ਪਦਾਰਥ ਪੈਦਾ ਹੁੰਦੇ ਅਤੇ ਨਸ਼ਟ ਹੁੰਦੇ ਰਹਿੰਦੇ ਹਨ। ਵਸਤੂਆਂ ਵਿਚ ਪ੍ਰੀਵਰਤਨ ਪਦਾਰਥਾਂ ਦੀ ਅਨਿੱਤਤਾ ਦਾ ਪ੍ਰਤੀਕ ਹੈ। ਜੋ ਕੁਝ ਵੀ ਅਸਥਾਈ, ਅਨਿੱਤ ਜਾਂ ਪ੍ਰੀਵਰਤਨਸ਼ੀਲ ਹੈ ਉਹ ਸਾਰੇ ਦਾ ਸਾਰਾ ਦੁੱਖ-ਮਈ ਹੈ, ਉਹਨਾਂ ਦਾ ਸੁਭਾਓ ਹੀ ਦੁੱਖ-ਮਈ ਹੈ, ਜਨਮ, ਰੋਗ, ਮਰਨ ਆਦਿ ਦੁੱਖ ਦਾ ਘਰ ਹਨ। ਮਨੁੱਖੀ ਜੀਵਨ ਪ੍ਰੀਵਰਤਨਸ਼ੀਲ ਅਤੇ ਦੱਖ-ਮਈ ਹੈ।" ਬੁੱਧ ਵਚਨ ਹਨ "ਸੱਬੇ ਸੰਖਾਰਾ ਅਨਿੱਚਾ" ਸੰਸਾਰ ਦੀਆਂ ਸਭ ਵਸਤੂਆਂ ਨਾਸ਼ਵਾਨ ਹਨ। "ਯੰ ਭੂਤੰ ਤੰ ਨਿਰੋਧਧਮੰ" ਜੋ ਕੁਝ ਵੀ ਪੈਦਾ ਹੋਇਆ ਹੈ ਉਹ ਨਾਸ਼ ਹੋਵੇਗਾ।

## (2) ਪ੍ਰਤੀਤਯਸਮੁਤਪਾਦ (ਕਾਰਨ-ਕਾਰਜ)

ਕਾਰਨ-ਕਾਰਜ ਦਾ ਸਿਧਾਂਤ ਬੁੱਧ ਦੇ ਦੂਸਰੇ ਅਤੇ ਤੀਸਰੇ ਆਰੀਯ-ਸਤਯਾ (ਪ੍ਰਮੁੱਖ ਸੱਚਾਈਆਂ) ਵਿਚ ਦਰਜ ਹੈ। ਦੁੱਖ ਦੀ ਉੱਤਪੱਤੀ ਅਤੇ ਉਸ ਦੀ ਸਮਾਪਤੀ ਦੇ ਕਾਰਨ-ਕਾਰਜ ਦੇ ਸਿੱਟੇ ਹਨ। ਪਰ ਦੂਸਰੇ ਮਜ਼ਹਬਾਂ ਅੰਦਰ ਪ੍ਰਮਾਤਮਾ ਹੀ ਸਭਨਾਂ ਦਾ ਕਰਤਾ ਹੈ, ਅਤੇ ਉਸ ਦੀ ਇੱਛਾ ਹੀ ਸਭ ਕੁਝ ਹੈ, ਪਰ ਬੁੱਧ ਧਰਮ ਵਿਚ ਅਜਿਹਾ ਨਹੀਂ ਉਸ ਵਿਚ ਜੋ ਕੁਝ ਹੈ ਉਸ ਦਾ ਕਾਰਨ ਹੈ, ਅਤੇ ਜੋ ਕੁਝ ਹੋਵੇਗਾ ਉਹ ਉਸ ਕਾਰਨ ਦਾ ਕਾਰਜ ਹੋਵੇਗਾ ਭਾਵ 'ਇਸ ਦੇ ਹੋਣ ਤੇ ਹੀ ਇਹ ਹੁੰਦਾ ਹੈ।' ਇਸ ਦੀ ਉੱਤਪਤੀ ਤੋਂ ਉਸਦੀ ਉਤਪਤੀ ਹੁੰਦੀ ਹੈ। ਵਿਦਿਆ ਦੇ ਕਾਰਨ ਹੀ ਸੰਸਕਾਰ ਉਤਪੰਨ ਹੁੰਦੇ ਹਨ, ਇਹ ਸਿਧਾਂਤ ਬੁੱਧ ਧਰਮ ਦਾ ਇਕ ਮੌਲਿਕ ਸਿਧਾਂਤ ਹੈ। ਇਸਦਾ ਸਬੰਧ ਇਕ ਪਾਸੇ ਅਨਿੱਤਯਵਾਦ ਜਾਂ ਪ੍ਰੀਵਰਤਨਸ਼ੀਲ ਅਤੇ ਦੂਜੇ ਪਾਸੇ ਅਨਾਤਮਵਾਦ ਨਾਲ ਹੈ। ਕਰਮਵਾਦ ਦੇ ਨਾਲ ਵੀ ਕਾਰਨ ਤੇ ਕਾਰਜ ਦਾ ਸਬੰਧ ਹੈ, ਕਿਉਂਕਿ ਇਹ ਕਾਰਨ-ਕਾਰਜ ਦੀ ਅਥਵਾ ਕਰਮ ਫਲ ਦੀ ਪ੍ਰੰਪਰਾ ਹੈ। ਜਿਵੇਂ ਬੀਜ ਨੂੰ ਸਾੜ ਦੇਈਏ ਤੇ ਅੰਕੁਰ ਦੀ ਉਤਪਤੀ ਨਹੀਂ ਹੁੰਦੀ, ਉਂਜ ਹੀ ਅਵਿਦਿਆ ਦੇ ਵਿਨਾਸ਼ ਤੋਂ ਸੰਸਕਾਰ ਉਤਪੰਨ ਨਹੀਂ ਹੁੰਦੇ। ਭਾਰਤ ਦੇ ਤਿਰੰਗੇ ਝੰਡੇ ਵਿਚ ਬੁੱਧ ਧਰਮ ਚੱਕਰ ਹੈ, ਜਿਸ

ਹੋਣ ਕਰਕੇ ਦੁਖੀ ਹੈ । ਜਿਵੇਂ ਸ਼ਿਕਾਰੀ ਨੇ ਤੀਰ ਮਾਰ ਕੇ ਕਿਸੇ ਨੂੰ ਜ਼ਖਮੀ ਕਰ ਦਿੱਤਾ ਹੈ, ਪਰ ਜੇਕਰ ਸਹਾਇਤਾ ਪਹੁੰਚਣ ਤੇ ਜ਼ਖਮੀ ਸਹਾਇਤਾ ਲੈਣ ਤੋਂ ਪਹਿਲਾਂ ਇਹ ਪੁੱਛੇ ਕਿ ਮੇਰੇ ਜਿਸਮ ਵਿਚੋਂ ਤੀਰ ਕੱਢਣ ਤੋਂ ਪਹਿਲਾਂ ਮੈਨੂੰ ਇਹ ਦਸੋ ਕਿ ਇਹ ਤੀਰ ਕਿਸ ਕਾਰੀਗਰ ਨੇ ਬਣਾਇਆ ਹੈ ? ਇਹ ਕਿਸ ਧਾਤ ਦਾ ਬਣਾਇਆ ਹੋਇਆ ਹੈ ? ਇਸ ਨੂੰ ਕਿਸ ਸ਼ਿਕਾਰੀ ਨੇ ਚਲਾਇਆ ਹੈ ? ਇਹ ਕਿੰਨੀ ਦੂਰੀ ਤੋਂ ਚਲਾਇਆ ਗਿਆ ਹੈ ? ਇਹ ਕਿਉਂ ਚਲਾਇਆ ਗਿਆ ਹੈ ? ਜੇਕਰ ਇਹਨਾਂ ਸਭਨਾਂ ਸਵਾਲਾਂ ਦਾ ਜਵਾਬ ਦਿੱਤਾ ਜਾਵੇ ਤਾਂ ਇਹਨਾਂ ਦਾ ਜਵਾਬ ਦਿੰਦਿਆਂ ਦਿੰਦਿਆਂ ਉਹ ਜ਼ਖਮੀ ਤਾਂ ਚੱਲ ਵਸੇਗਾ ਪਰ ਉਸ ਨੂੰ ਜਵਾਬ ਨਹੀਂ ਮਿਲੇਗਾ । ਇਵੇਂ ਹੀ ਸੰਸਾਰ ਦੁੱਖਾਂ ਦਾ ਘਰ ਹੈ ਇਸ ਕਰਕੇ ਸਾਨੂੰ ਇਸ ਦੁਖ ਤੋਂ ਮੁਕਤ ਹੋਣ ਲਈ ਹੰਭਲਾ ਮਾਰਨਾ ਚਾਹੀਦਾ ਹੈ ।" ਨਾ ਕਿ ਰੱਬ ਹੈ ਜਾਂ ਨਹੀਂ ? ਆਤਮਾ ਹੈ ਜਾਂ ਨਹੀਂ ? ਮੌਤ ਤੋਂ ਬਾਦ ਸਵਰਗ ਮਿਲੇਗਾ ਕਿ ਨਹੀਂ ? ਇਹ ਸਵਾਲ ਤਾਂ ਹਰ ਪ੍ਰਾਣੀ ਨੂੰ ਪੁਰੋਹਿਤ ਦੀ ਜਕੜ ਵਿਚ ਫਸਾਉਂਦੇ ਹਨ, ਪਰ ਕਿਸੇ ਕਿਸਮ ਦੀ ਸਫਲਤਾ ਦੇ ਰਸਤੇ ਤੇ ਨਹੀਂ ਲੈ ਕੇ ਜਾਂਦੇ । ਇਸ ਕਰਕੇ ਬੁੱਧ ਨੇ ਇਨਸਾਨ ਨੂੰ ਅਜਿਹੇ ਝਮੇਲੇ ਵਿਚ ਨਹੀਂ ਫਸਾਇਆ ਸਗੋਂ ਉਸ ਨੇ ਮਨੁੱਖ ਨੂੰ ਖੁਦਮੁਖਤਿਆਰ ਹੋਣ ਲਈ ਪ੍ਰੇਰਨਾ ਕੀਤੀ ਹੈ । ਉਸ ਨੇ ਕਿਹਾ ਕਿ ਸਭਨਾਂ ਨੂੰ ਸਵਰਗ ਦੀ ਉਡੀਕ ਦੀ ਬਜਾਏ ਇਸ ਜੀਵਨ ਦੀਆਂ ਘਾਟਾਂ ਨੂੰ ਪੂਰਾ ਕਰਨ ਲਈ ਹੀ ਹੰਭਲਾ ਮਾਰਨਾ ਚਾਹੀਦਾ ਹੈ । ਸਭ ਲੋਕਾਂ ਨੂੰ ਪੁਰੋਹਿਤ ਦੇ ਪੰਜੇ ਵਿਚੋਂ ਰਿਹਾ ਹੋ ਕੇ ਸਮਾਜ ਦੀਆਂ ਸਮੱਸਿਆਵਾਂ ਦੀ ਚੀਰ ਫਾੜ ਕਰਨੀ ਪਵੇਗੀ ਅਤੇ ਜੋ ਕਾਰਨ ਮਿਲਣ ਉਹਨਾਂ ਦੇ ਅੰਤ ਲਈ ਕੁਝ ਕਰਨਾ ਚਾਹੀਦਾ ਹੈ । ਬੁੱਧ ਨੇ ਮਨੁੱਖ ਨੂੰ ਸਮਾਜਿਕ, ਆਰਥਿਕ ਅਤੇ ਮਾਨਸਿਕ ਗੁਣ, ਅਵਗੁਣ, ਚੰਗਿਆਈਆਂ, ਬੁਰਿਆਈਆਂ ਦਾ ਅਹਿਸਾਸ ਕਰਵਾਇਆ ਹੈ । ਬੁੱਧ ਨੇ ਆਪਣੇ ਆਪ ਨੂੰ ਕਦੀ ਮੁਕਤੀਦਾਤਾ ਹੋਣ ਦਾ ਦਾਅਵਾ ਨਹੀਂ ਕੀਤਾ, ਸਗੋਂ ਉਹ ਆਪਣੇ ਆਪ ਨੂੰ ਮਾਰਗ-ਦਾਤਾ ਹੀ ਕਹਿ ਕੇ ਪ੍ਰਸੰਨ ਰਹੇ । ਉਹਨਾਂ ਨੇ ਆਪਣੇ ਧਾਰਮਿਕ ਸਿਧਾਂਤ ਦੀ ਇਕ ਬੇੜੇ ਨਾਲ ਤੁਲਨਾ ਕੀਤੀ ਹੈ ਜੋ ਕਿ ਇਕ ਕਿਨਾਰੇ ਤੋਂ ਦੂਸਰੇ ਕਿਨਾਰੇ ਤਕ ਪਹੁੰਚਣ ਲਈ ਵਰਤਿਆ ਜਾਂਦਾ ਹੈ । ਉਹਨਾਂ ਕਿਹਾ "ਹੇ ਭਿਖੂਓ ਜਦੋਂ ਕੋਈ ਮੁਸਾਫਰ ਕਿਸੇ ਵੱਡੀ ਨਦੀ ਜਾਂ ਨਾਲੇ ਦੇ ਕੋਲ ਪਹੁੰਚਦਾ ਹੈ ਤਾਂ ਉਹ ਦੇਖਦਾ ਹੈ ਕਿ ਉਸ ਦੇ ਪਾਸੇ ਦਾ ਕਿਨਾਰਾ ਸੁੱਖ-ਮਈ ਨਹੀਂ ਹੈ ਉਥੇ ਭੈ ਤੇ ਡਰ ਹੈ । ਪਰ ਉਸ ਦੇ

ਦੂਸਰੇ ਕਿਨਾਰੇ ਕੋਈ ਡਰ, ਭੈ ਨਹੀਂ ਹੈ, ਸਗੋਂ ਉਧਰ ਸੁੱਖ-ਮਈ ਵਾਤਾਵਰਨ ਹੈ। ਪਰ ਦੂਸਰੇ ਕਿਨਾਰੇ ਪਹੁੰਚਣ ਲਈ ਕੋਈ ਬੇੜੀ ਜਾਂ ਪੁੱਲ ਨਹੀਂ ਹੈ। ਜੇਕਰ ਉਹ ਯਾਤਰੀ ਉਸ ਸਮੇਂ ਕੁਝ ਸੁੱਕੀਆਂ ਲੱਕੜੀਆਂ ਅਤੇ ਬਾਂਸ ਇਕੱਤਰ ਕਰਕੇ ਇਕ ਬੇੜਾ ਤਿਆਰ ਕਰੇਗਾ ਅਤੇ ਉਸ ਦੇ ਸਹਾਰੇ ਉਹ ਦੂਸਰੇ ਕਿਨਾਰੇ ਪਹੁੰਚ ਜਾਵੇਗਾ। ਨਦੀ ਦੇ ਦੂਸਰੇ ਕਿਨਾਰੇ ਪਹੁੰਚ ਕੇ ਉਹ ਸੋਚੇਗਾ ਕਿ ਇਸ ਬੇੜੇ ਨੇ ਮੇਰੇ ਉਪਰ ਬਹੁਤ ਵੱਡਾ ਪਰਉਪਕਾਰ ਕੀਤਾ ਹੈ। ਹੋਵੇ ਨਾ ਤਾਂ ਇਸ ਬੇੜੇ ਨੂੰ ਆਪਣੇ ਮੋਢੇ ਉਪਰ ਰੱਖ ਕੇ ਨਾਲ ਲੈ ਜਾਣਾ ਹੀ ਠੀਕ ਰਹੇਗਾ। ਕੀ ਅਸੀਂ ਇਹ ਕਹਿ ਸਕਦੇ ਹਾਂ ਕਿ ਅਜਿਹਾ ਕਹਿਣ ਵਾਲੇ ਉਸ ਮੁਸਾਫਰ ਨੇ ਉਸ ਬੇੜੇ ਲਈ ਆਪਣਾ ਫਰਜ਼ ਪੂਰਾ ਕੀਤਾ ?" ਬੁੱਧ ਨੇ ਅੱਗੇ ਚੱਲ ਕੇ ਕਿਹਾ "ਉਸ ਆਦਮੀ ਲਈ ਇਤਨਾ ਹੀ ਕਾਫ਼ੀ ਹੈ ਕਿ ਉਹ ਇਸਦਾ ਅਹਿਸਾਸ ਕਰੇ ਕਿ ਇਹ ਬੇੜਾ ਮੇਰੇ ਬਹੁਤ ਸਮੇਂ ਸਿਰ ਕੰਮ ਆਇਆ ਹੈ, ਇਤਨਾ ਹੀ ਕਹਿ ਕੇ ਉਸ ਨੂੰ ਨਦੀ ਕਿਨਾਰੇ ਛੱਡ ਕੇ ਚਲੇ ਜਾਣਾ ਚਾਹੀਦਾ ਹੈ। ਮੇਰਾ ਧਰਮ ਵੀ ਇਸ ਬੇੜੇ ਦੀ ਹੀ ਤਰ੍ਹਾਂ ਹੈ। ਮੇਰਾ ਧਰਮ ਇਸ ਦੁੱਖੀ ਸੰਸਾਰ ਨੂੰ ਪਾਰ ਕਰਨ ਲਈ ਹੀ ਹੈ ਪਰ ਇਸ ਨਾਲ ਲਗਾਓ ਕਰਨ ਲਈ ਨਹੀਂ। ਇਹ ਸਭ ਲੋਕਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਉਹ ਧਰਮ ਨਾਲ ਲਗਾਓ ਰੱਖ ਕੇ ਉਸ ਦੇ ਗੁਲਾਮ ਨਾ ਬਣ ਜਾਣ ਤਾਂ ਅਜਿਹੀ ਹਾਲਤ ਵਿਚ ਅਧਰਮ ਤਾਂ ਮਨੁੱਖ ਦੇ ਲਾਗੇ ਨਹੀਂ ਆ ਸਕਦਾ।"

ਬੁੱਧ ਨੇ ਧਰਮ ਦੀ ਗੁਲਾਮੀ, ਉਸ ਦੀ ਅੰਨ੍ਹੇਵਾਹ ਪੈਰਵੀ ਕਰਨ ਦੇ ਵਿਰੁੱਧ ਆਵਾਜ਼ ਉਠਾਈ ਹੈ। ਜਦ ਕਿ ਬਾਕੀ ਸੰਸਾਰ ਦੇ ਮਜ਼ਹਬ ਉਸ ਸਰਵ ਸ਼ਕਤੀਮਾਨ ਪ੍ਰਮਾਤਮਾ ਦੇ ਨਾਮ ਉਪਰ ਹੀ ਖੂਨ-ਖਰਾਬਾ ਕਰ ਰਹੇ ਹਨ ਜਦੋਂ ਪੁੱਛੋ ਤਾਂ ਕਹਿੰਦੇ ਹਨ ਰਾਮ, ਰਹੀਮ, ਅੱਲਾ, ਗੋਡ, ਵਾਹਿਗੁਰੂ, ਪ੍ਰਮਾਤਮਾ, ਹਰੀ, ਜਹੋਵਾ, ਨਿਰੰਕਾਰ ਆਦਿ ਇਕ ਅਦਿੱਖ ਸ਼ਕਤੀ ਦੇ ਨਾਮ ਹਨ, ਜਿਸ ਨੇ ਇਸ ਸ਼੍ਰਿਸ਼ਟੀ ਦੀ ਰਚਨਾ ਕੀਤੀ ਹੈ। ਪਰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਜੇਕਰ ਇਹ ਸਭ ਇਕ ਦੇ ਹੀ ਨਾਮ ਹਨ ਤਾਂ ਇਹਨਾਂ ਵੱਖ ਵੱਖ ਨਾਵਾਂ ਦੇ ਪੁਜਾਰੀਆਂ ਨਾਲ ਠੱਠਾ, ਮਖੌਲ, ਅਪਮਾਨ ਅਤੇ ਖੂਨ ਆਦਿ ਕਿਉਂ ਕੀਤੇ ਜਾਂਦੇ ਹਨ ? ਜੇ ਸਾਰੇ ਇਕ ਹੀ ਹਨ ਤਾਂ ਮੁਸਲਮਾਨ, ਹਿੰਦੂ ਦੇ ਮੰਦਰ ਕਿਉਂ ਨਹੀਂ ਜਾਂਦਾ ਅਤੇ ਹਿੰਦੂ ਮੁਸਲਮਾਨ ਦੀ ਮਸੀਤ ਕਿਉਂ ਨਹੀਂ ਜਾਂਦੇ ? ਇਕ ਨਾਮ ਦੀ ਪੂਜਾ ਦੂਸਰੇ ਨੂੰ ਕਿਉਂ ਬੁਰੀ ਲਗਦੀ ਹੈ ? ਇਹਨਾਂ ਸਭਨਾਂ ਵਿਚਕਾਰ ਭਾਈਚਾਰੇ ਦੀ ਅਣਹੋਂਦ ਕਿਉਂ ਹੈ ? ਇਹਨਾਂ ਸਭਨਾਂ ਦਾ

ਦੀਆਂ ਬਾਰਾਂ ਭੁਜਾਵਾਂ ਹਨ ਉਹ ਵੀ ਕਾਰਨ-ਕਾਰਜ ਪ੍ਰੰਪਰਾ ਹੈ। ਉਹ ਇਸ ਪ੍ਰਕਾਰ ਹਨ (1) ਅਵਿਦਿਆ (2) ਸੰਸਕਾਰ (3) ਵਿਗਿਆਨ (4) ਨਾਮ-ਰੂਪ (5) ਸ਼ਡਾਯਤਨ (6) ਸਪਰਸ਼ (7) ਵੇਦਨਾ (8) ਤ੍ਰਿਸ਼ਨਾ (9) ਉਤਪਾਦਨ (10) ਭਵ (11) ਜਨਮ (12) ਬੁੜ੍ਹਾਪਾ-ਮੌਤ। ਇਹ ਸਭ ਇਕ ਦੂਸਰੇ ਉਪਰ ਹੀ ਨਿਰਭਰ ਹਨ ਜਿਵੇਂ ਅਵਿਦਿਆ ਕਾਰਨ ਸੰਸਕਾਰ ਉਤਪੰਨ ਹੁੰਦੇ ਹਨ, ਸੰਸਕਾਰ ਦੇ ਕਾਰਨ ਵਿਗਿਆਨ ਉਤਪੰਨ ਹੁੰਦਾ ਹੈ, ਨਾਮ-ਰੂਪ ਦੇ ਕਾਰਨ ਸ਼ੜਾਯਤਨ ਉਤਪੰਨ ਹੁੰਦੇ ਹਨ, ਸ਼ਡਾਯਤਨ ਦੇ ਕਾਰਨ ਸਪਰਸ਼ ਉਤਪੰਨ ਹੁੰਦਾ ਹੈ, ਸਪਰਸ਼ ਦੇ ਕਾਰਨ ਵੇਦਨਾ ਉਤਪੰਨ ਹੁੰਦੀ ਹੈ, ਵੇਦਨਾ ਦੇ ਕਾਰਨ ਤ੍ਰਿਸ਼ਨਾ ਉਤਪੰਨ ਹੁੰਦੀ ਹੈ, ਤ੍ਰਿਸ਼ਨਾ ਦੇ ਕਾਰਨ ਉਤਪਾਦਨ ਉਤਪੰਨ ਹੁੰਦਾ ਹੈ, ਉਤਪਾਦਨ ਦੇ ਕਾਰਨ ਭਵ ਉਤਪੰਨ ਹੁੰਦੀ ਹੈ, ਭਵ ਦੇ ਕਾਰਨ ਜਨਮ ਉਤਪੰਨ ਹੁੰਦਾ ਹੈ, ਅਤੇ ਜਨਮ ਦੇ ਕਾਰਨ ਬੁੜ੍ਹਾਪਾ ਅਤੇ ਮੌਤ ਹੁੰਦੀ ਹੈ। "ਬੁੜ੍ਹਾਪਾ ਮੌਤ ਹੀ ਦੁੱਖ ਹੈ। ਇਸ ਦੀ ਉੱਤਪਤੀ ਦਾ ਮੂਲ ਕਾਰਨ ਅਵਿਦਿਆ ਹੀ ਹੈ। ਅਵਿਦਿਆ ਅਤੇ ਬੁੜ੍ਹਾਪਾ ਅਤੇ ਮੌਤ ਦੇ ਵਿਚਕਾਰ ਦਸ ਕੜੀਆਂ ਹਨ, ਜੋ ਪਹਿਲੀ ਤੋਂ ਲੈ ਕੇ ਬਾਰ੍ਹਵੀਂ ਤਕ ਹਰ ਕੜੀ ਆਪਣੀ ਪੂਰਬਵਰਤੀ ਕੜੀ ਤੇ ਨਿਰਭਰ ਕਰਨਾ ਹੀ ਇਹਨਾਂ ਅੰਗਾਂ ਦੀ ਵਿਸ਼ੇਸ਼ਤਾ ਹੈ। ਇਹਨਾਂ ਤੋਂ ਮੁਕਤੀ ਇਹਨਾਂ ਦੇ ਨਿਰੋਧ ਨਾਲ ਹੀ ਹੁੰਦੀ ਹੈ।" (ਪ੍ਰਤੀਤਯਸਮਤਪਾਦ ਸੂਤਰ)।

## (3) ਅਨਾਤਮਵਾਦ

ਅਨਾਤਮਵਾਦ ਜਾਂ ਨਿਰਆਤਮਵਾਦ ਬੁੱਧ ਧਰਮ ਦਾ ਵਿਸ਼ੇਸ਼ ਸਿਧਾਂਤ ਹੈ। ਦੂਸਰੇ ਕਿਸੇ ਮਜ਼ਹਬ ਵਿਚ ਇਸ ਤਰ੍ਹਾਂ ਦਾ ਅਨਾਤਮਵਾਦੀ ਵਿਚਾਰ ਨਹੀਂ ਮਿਲਦਾ। ਸੰਸਾਰ ਦੀਆਂ ਸਾਰੀਆਂ ਵਸਤੂਆਂ ਅਤੇ ਜੀਵ ਅਨਿੱਤ ਅਤੇ ਦੁੱਖਮਈ ਹਨ, ਇਹ ਆਪਣੇ ਆਪ ਵਿਚ ਹੀ ਸਪਸ਼ਟ ਹੈ। ਇਹ ਸਭ ਅਨਾਤਮ ਹਨ; ਸਥਾਈ ਜਾਂ ਅਪ੍ਰਿਵਰਤਨਸ਼ੀਲ ਕੋਈ ਵੀ ਵਸਤੂ ਨਹੀਂ ਹੈ, ਜਿਸ ਨੂੰ ਆਪਣਾ ਕਿਹਾ ਜਾ ਸਕੇ। ਸਾਰੇ ਧਰਮ, ਵਸਤੂਆਂ, ਪਦਾਰਥ, ਜੀਵ ਅਤੇ ਜਗਤ ਅਨਾਤਮ ਹਨ। ਮਨੁੱਖੀ ਸਰੀਰ ਪੰਚ-ਉਪਾਦਾਨ ਸਕੰਧਾਂ (ਰੂਪ, ਵੇਦਨਾ, ਸੰਗਿਆ, ਸੰਸਕਾਰ ਅਤੇ ਵਿਗਿਆਨ) ਦਾ ਸਮੂਹ ਮਾਤਰ ਹੈ। ਇਹ ਸਕੰਧ ਅਨਿੱਤ ਅਤੇ ਅਨਾਤਮ ਹਨ, ਅਤੇ ਇਨ੍ਹਾਂ ਦਾ ਸਮੂਹ ਜਾਂ ਸਰੀਰ ਵੀ ਅਨਿੱਤ ਤੋਂ ਅਨਾਤਮ ਹੈ। ਅਨਿੱਤ, ਦੁੱਖ ਅਤੇ ਅਨਾਤਮ ਇਹ ਤਿੰਨੇ ਲੱਛਣ ਆਪਸ ਵਿਚ ਸਬੰਧਤ ਹਨ। ਬੁੱਧ ਨੇ ਕਿਹਾ ਹੈ "ਭਿਖਓ ਰੂਪ ਅਨਿੱਤ

ਹੈ, ਜੋ ਅਨਿੱਤ ਹੈ ਉਹ ਦੁੱਖ ਹੈ, ਜੋ ਦੁੱਖ ਹੈ ਉਹ ਅਨਾਤਮ ਹੈ, ਜੋ ਅਨਾਤਮ ਹੈ ਉਹ ਮੇਰਾ ਨਹੀਂ ਹੈ, ਉਹ ਮੈਂ ਨਹੀਂ ਹਾਂ, ਉਹ ਮੇਰੀ ਆਤਮਾ ਨਹੀਂ ਹੈ, ਇਹੋ ਗੱਲ ਚਾਰ ਬਾਕੀ ਸਕੰਧਾਂ (ਵੇਦਨਾ ਸੰਗਿਆ, ਸੰਸਕਾਰ, ਵਿਗਿਆਨ) ਦੇ ਬਾਰੇ ਵੀ ਕਹੀ ਗਈ ਹੈ। ਬੁੱਧ ਧਰਮ ਆਤਮਾ ਦੇ ਸਥਾਈ ਹੋਣ ਦੇ ਵਿਚਾਰ ਨੂੰ ਨਹੀਂ ਮੰਨਦਾ। ਬੁੱਧ ਵਚਨ ਹਨ "ਜਦ ਕਿ ਆਤਮਾ ਹੀ ਕਰਮਾਂ ਨੂੰ ਕਰਨ ਵਾਲੀ ਹੈ ਤਾਂ ਫਿਰ ਰੂਹ ਦੁੱਖ ਭੋਗੀ ਕਿਵੇਂ ਹੋ ਸਕਦੀ ਹੈ ? ਸਰਵਸਿਰੀ ਮਾਲਕ ਹੀ ਆਪਣੇ ਆਪ ਨੂੰ ਦੁੱਖ ਦੇਣ ਵਾਲਾ ਕਿਵੇਂ ਹੋ ਸਕਦਾ ਹੈ।" "ਜੇਕਰ ਹਮੇਸ਼ਾ ਅਮਰ ਹੋਣ ਦੇ ਕਾਰਨ ਵੀ ਇਹ ਆਤਮਾ ਪ੍ਰੀਵਰਤਨਸ਼ੀਲ ਨਹੀਂ ਹੈ ਤਾਂ ਇਹ ਵੀ ਠੀਕ ਨਹੀਂ ਲਗਦਾ। ਕਿਉਂਕਿ ਸੁੱਖ-ਦੁੱਖ ਦੇ ਕਾਰਨ ਉਸ ਵਿਚ ਪ੍ਰੀਵਰਤਨ ਨਜ਼ਰ ਆਉਂਦੇ ਹਨ"। ਇਸ ਕਰਕੇ ਇਹ ਕੁੱਝ ਮਜ਼ਹਬਾਂ ਵਲੋਂ ਮੰਨੀ ਗਈ ਆਤਮਾਂ ਦੀ ਰੂਪ ਰੇਖਾ ਦਲੀਲ ਉਪਰ ਠੀਕ ਨਹੀਂ ਉਤਰਦੀ।

## (4) ਅਨੀਸ਼ਵਰਵਾਦ

ਅਨੀਸ਼ਵਰਵਾਦ ਬੁੱਧ ਧਰਮ ਦਾ ਵਿਸ਼ੇਸ਼ ਸਿਧਾਂਤ ਹੈ। ਬੁੱਧ ਧਰਮ ਬਾਕੀ ਸਾਰੇ ਮਜ਼ਹਬਾਂ ਦੇ ਮੁਕਾਬਲੇ ਵਿਚ ਦੋ ਖਾਸ ਗੱਲਾਂ ਤੋਂ ਸਪੱਸ਼ਟ ਪਹਿਚਾਣਿਆ ਜਾਂਦਾ ਹੈ :—(1) ਇਕ ਤਾਂ ਇਹ ਹੈ ਕਿ ਬੋਧੀ ਵਿਚਾਰਧਾਰਾ ਅਨਾਤਮਵਾਦੀ ਹੈ। (2) ਅਤੇ ਦੂਸਰੀ ਬੁੱਧ ਧਰਮ ਅਨੀਸ਼ਵਰਵਾਦੀ ਹੈ। ਬੋਧੀਆਂ ਨੇ ਸ੍ਰਿਸ਼ਟੀ ਦੇ ਕਰਤਾ ਈਸ਼ਵਰ (?) ਦੀ ਸੱਤਾ ਬਾਰੇ ਅਨੇਕਾਂ ਵਿਰੋਧੀ ਤਰਕ ਪ੍ਰਸੱਤੁਤ ਕੀਤੇ ਹਨ। ਇਹ ਸਰਵਸ਼ਕਤੀਮਾਨ, ਸਰਵਵਿਆਪੀ, ਸਰਵ-ਗਿਆਤਾ, ਅਕਾਲ ਜਾਂ ਕਾਲ-ਅਤੀਤ, ਸ੍ਰਿਸ਼ਟੀ ਦਾ ਪਾਲਕ, ਰਖਿਅਕ, ਸੰਘਾਰਕ, ਦਿਆਲੂ, ਭਗਤਾਂ ਦੀ ਅਰਦਾਸ ਤੋਂ ਖੁਸ਼ ਹੋਣ ਵਾਲਾ, ਸਰਵਨਿਯਤਾ ਸਰਵ ਗੁਣਸੰਪਨ ਹਸਤੀ ਹੈ (?) ਇਸ ਤਰ੍ਹਾਂ ਦੀ ਵਿਚਾਰਧਾਰਾ ਈਸ਼ਵਰਵਾਦੀ ਮਜ਼ਹਬਾਂ ਦੀ ਹੈ। ਇਸ ਮੱਤ ਦਾ ਥੱਲਾ, ਮੂਲ, ਮੁੱਢ ਵਿਸ਼ਵਾਸ਼ ਹੈ। ਪਰੰਤੂ ਬੋਧੀ ਦਾਰਸ਼ਨਿਕਾਂ ਤੇ ਤਾਰਕਿਕਾਂ ਨੇ ਇਸ ਤਰ੍ਹਾਂ ਦੇ ਈਸ਼ਵਰ ਨੂੰ ਖਪੁਸ਼ਪ (ਗਗਨ ਵਿਚ ਉਤਪੰਨ ਫੁੱਲ ਵਾਂਗ ਅਸੰਭਵ ਤੇ ਉਸ ਦੀ ਹੋਂਦ (ਸੱਤਾ) ਨੂੰ ਬਾਂਝ ਇਸਤ੍ਰੀ ਦੁਆਰਾ ਜੰਮੀ ਹੋਈ ਕੁੜੀ ਦੀ ਸੁਹੱਪਣ ਕਾਲਪਨਿਕ ਮੰਨਿਆ ਹੈ।"

ਈਸ਼ਵਰ ਦੀ ਸੱਤਾ ਪ੍ਰਤੱਖ ਪ੍ਰਮਾਣ ਤੋਂ ਪ੍ਰਮਾਣਿਤ ਨਹੀਂ ਹੁੰਦੀ ਹੈ। ਈਸ਼ਵਰ

ਦਿਖਾਈ ਨਹੀਂ ਦਿੰਦਾ, ਉਸ ਨੂੰ ਕਿਸੇ ਨੇ ਵੇਖਿਆ ਨਹੀਂ ਹੈ। ਅਨੁਮਾਨ ਦੁਆਰਾ ਵੀ ਈਸ਼ਵਰ ਦੀ ਸੱਤਾ ਸਿੱਧ ਨਹੀਂ ਹੁੰਦੀ, ਕਿਉਂਕਿ ਕੋਈ ਇਸ ਤਰ੍ਹਾਂ ਦਾ ਲਿੰਗ ਜਾਂ ਚਿਨ੍ਹ ਈਸ਼ਵਰ ਦਾ ਨਹੀਂ ਹੈ, ਜਿਸ ਦੇ ਆਧਾਰ ਤੇ ਉਸ ਦਾ ਅਨੁਮਾਨ ਹੋ ਸਕੇ। ਬੁੱਧ ਧਰਮ ਦੋ ਹੀ ਪ੍ਰਮਾਣ ਸਵੀਕਾਰ ਕਰਦਾ ਹੈ, ਪ੍ਰਤੱਖ ਤੇ ਅਨੁਮਾਨ। ਇਨ੍ਹਾਂ ਦੋਵਾਂ ਪ੍ਰਮਾਣਾਂ ਤੋਂ ਈਸ਼ਵਰ ਦੀ ਸੱਤਾ ਸਿੱਧ ਨਹੀਂ ਹੁੰਦੀ।

ਈਸ਼ਵਰ ਇਕ ਹੀ ਹੈ। ਇਹ ਅਦਵੈਤਵਾਦ ਸਾਰੇ ਹੀ ਇਕ-ਈਸ਼ਵਰਵਾਦੀਆਂ ਨੂੰ ਸਵੀਕਾਰ ਹੈ। ਪ੍ਰੰਤੂ ਜਗਤ ਤੋਂ ਜੀਵ ਸਮੂਹ ਦੀ ਸੱਤਾ ਪ੍ਰਤੱਖ ਪ੍ਰਮਾਣ ਤੋਂ ਪ੍ਰਮਾਣਿਤ ਹੁੰਦੀ ਹੈ। ਜੇਕਰ ਜਗਤ ਦੇ ਜੀਵ ਨੂੰ ਹੀ ਈਸ਼ਵਰ ਮੰਨੀਏ ਤਾਂ ਦੋ ਔਕੜਾਂ ਪੈਦਾ ਹੁੰਦੀਆਂ ਹਨ—ਇਕ ਤਾਂ ਇਹ ਕਿ ਈਸ਼ਵਰ ਵੀ ਪ੍ਰੀਵਰਤਨਸ਼ੀਲ ਹੁੰਦਾ ਹੈ, ਕਿਉਂਕਿ ਉਸਦਾ ਵੀ ਸਰੂਪ ਜਗਤ ਦੇ ਜੀਵ ਹਨ। ਦੂਜੀ ਕਠਿਨਾਈ ਇਹ ਹੈ ਕਿ ਜੋ ਦੋਸ਼ ਤੇ ਊਣਤਾਈਆਂ ਜਗਤ ਦੇ ਜੀਆਂ ਵਿਚ ਮਿਲਦੀਆਂ ਹਨ, ਉਹ ਈਸ਼ਵਰ ਵਿਚ ਵੀ ਲੱਭੀਆਂ ਜਾ ਸਕਦੀਆ ਹਨ। ਜੇ ਜੀਵਾਂ ਅਤੇ ਜਗਤ ਨੂੰ ਈਸ਼ਵਰ ਤੋਂ ਵੱਖ ਮੰਨਿਆ ਜਾਵੇ, ਤਾਂ ਈਸ਼ਵਰ ਤੋਂ ਇਲਾਵਾ ਉਸ ਦੀ ਸੱਤਾ ਮੰਨਣੀ ਪਵੇਗੀ ਅਤੇ ਉਸ ਈਸ਼ਵਰ ਬਾਰੇ ਅਦਵੈਤਵਾਦ ਹੀ ਖੰਡਿਤ ਹੋ ਜਾਵੇਗਾ। (ਧੱਮਪਦ ਪੰਨਾ 26.)

ਦੂਸਰੇ ਮਜ਼ਹਬਾਂ ਅੰਦਰ ਜਿਥੇ ਈਸ਼ਵਰ ਨੂੰ ਬੇਨਤੀਆਂ, ਅਰਦਾਸਾਂ, ਚਿਰਾਗ ਬੱਤੀ, ਪੂਜਾ ਪਾਠ ਆਦਿ ਤੇ ਜ਼ੋਰ ਦਿੱਤਾ ਗਿਆ ਹੈ ਉਸ ਦੀ ਜਗ੍ਹਾ ਬੁੱਧ ਧਰਮ ਵਿਚ ਸਦਾਚਾਰ ਦੀ ਮਜਬੂਤੀ ਨੂੰ ਦਿੱਤੀ ਗਈ ਹੈ। ਸਦਾਚਾਰ ਦੀ ਮਹੱਤਤਾ ਨੂੰ ਵਰਨਣ ਕਰਦਿਆਂ ਬੁੱਧ ਨੇ ਆਖਿਆ "ਦੁਰਾਚਾਰੀ ਅਤੇ ਅਸੰਜਮੀ ਮਨੁੱਖ ਦੇ ਸੌ ਸਾਲ ਦੇ ਜੀਵਨ ਨਾਲੋਂ ਇਕ ਸਦਾਚਾਰੀ ਅਤੇ ਧਿਆਨੀ ਪੁਰਸ਼ ਦਾ ਇਕ ਦਿਨ ਦਾ ਜੀਵਨ ਬੇਹਤਰ ਹੈ।"

"ਅਗਿਆਨੀ ਅਤੇ ਅਸੰਜਮੀ ਮਨੁੱਖ ਦੇ ਸੌ ਸਾਲ ਦੇ ਜੀਵਨ ਨਾਲੋਂ ਗਿਆਨੀ ਅਤੇ ਧਿਆਨੀ ਪੁਰਖ ਦਾ ਇਕ ਦਿਨ ਦਾ ਜੀਵਨ ਕਿਧਰੇ ਬੇਹਤਰ ਹੈ।"

"ਆਲਸੀ ਅਤੇ ਉੱਦਮ ਨਾ ਕਰਨ ਵਾਲੇ ਪੁਰਸ਼ ਦੇ ਸੌ ਵਰ੍ਹੇ ਦੀ ਜ਼ਿੰਦਗੀ ਤੋਂ ਦ੍ਰਿੜ੍ਹ (ਵਿਚਾਰ) ਅਤੇ ਉੱਦਮੀ ਵਿਚਾਰ ਵਾਲੇ ਵਿਅਕਤੀ ਦਾ ਇਕ ਦਿਨ ਦਾ ਜੀਵਨ ਕਿਧਰੇ ਬੇਹਤਰ ਹੈ।"

"ਇਸ ਜੱਗ ਦੀ ਉੱਤਪਤੀ ਤੇ ਵਿਨਾਸ਼ ਦੇ ਬਾਬਤ ਵਿਚਾਰ ਨਾ ਕਰਨ ਵਾਲੇ ਪੁਰਸ਼ ਦੇ ਸੌ ਸਾਲ ਦੇ ਜੀਵਨ ਨਾਲੋਂ ਉੱਤਪਤੀ ਅਤੇ ਵਿਨਾਸ਼ ਨੂੰ ਸਮਝਣ ਵਾਲੇ ਦਾ ਇਕ ਦਿਨ ਦਾ ਜੀਵਨ ਕਿਧਰੇ ਬੇਹਤਰ ਹੈ।"

## (5) ਜਾਤ-ਪਾਤ ਨਿਰਪੇਖ ਸਮਾਜ

ਬੁੱਧ ਨੇ ਜਾਤੀਵਾਦ ਦੇ ਸਿਧਾਂਤ ਦਾ ਖੁਰਾ ਖੋਜ ਮਿਟਾ ਦੇਣਾ ਚਾਹਿਆ। ਬੁੱਧ ਦਾ ਜਾਤੀਵਾਦ ਵਿਰੁੱਧ ਅੰਦੋਲਨ ਸਿਰਫ ਭਾਸ਼ਣਾਂ ਜਾਂ ਲਿਖਤਾਂ ਤਕ ਹੀ ਸੀਮਤ ਨਹੀਂ ਰਿਹਾ ਸਗੋਂ ਉਹਨਾਂ ਨੇ ਅਮਲੀ ਰੂਪ ਵਿਚ ਜਾਤੀਵਾਦ ਨੂੰ ਜੜ੍ਹੋਂ ਉਖਾੜਿਆ ਹੈ। ਜਿਸ ਵਰਗ ਨੂੰ ਹਿੰਦੂਆਂ ਨੇ ਅਛੂਤ ਕਹਿ ਕੇ ਭੰਡਿਆ, ਉਸ ਦਾ ਸਮਾਜਿਕ ਬਾਈਕਾਟ ਕੀਤਾ, ਉਸ ਨੂੰ ਅਪਵਿੱਤਰ ਸਮਝਿਆ ਅਤੇ ਉਸ ਨੂੰ ਪਾਪ ਯੋਨੀ ਕਿਹਾ। ਬੁੱਧ ਨੇ ਉਸ ਵਰਗ ਨੂੰ ਉੱਠਾ ਕੇ ਛਾਤੀ ਨਾਲ ਲਾਇਆ ਅਤੇ ਆਪਣੇ "ਭਿੱਖੂ ਸੰਘ" ਅੰਦਰ ਉਹਨਾਂ ਨੂੰ ਪੂਰਨ ਸਤਿਕਾਰ ਦਿੱਤਾ। ਉਨ੍ਹਾਂ ਦੀ ਹਜ਼ਾਰਾਂ ਦੀ ਗਿਣਤੀ ਵਿਚੋਂ ਕੁੱਝ ਇਸ ਪ੍ਰਕਾਰ ਹਨ "ਉਪਾਲੀ ਜੋ ਨਾਈ ਜਾਤੀ ਵਿਚੋਂ ਸਨ, ਸੁਨੀਤ ਜੋ ਭੰਗੀ ਜਾਤੀ ਵਿਚੋਂ ਸੀ, ਸੋਪਾਕ ਜੋ ਫਾਰੀਆ ਜਾਤੀ ਵਿਚੋਂ ਸੀ, ਸੁਪੱਈਆ ਵੀ ਫਾਰੀਆ ਜਾਤੀ ਵਿਚੋਂ ਸੀ। ਸੁਮਨਰਾਲਾ ਅਤੇ ਚੰਡਾਲੀਕਾ ਅਛੂਤ ਲੜਕੀਆਂ ਸਨ, ਸੱਤੀ ਮਛੇਰੇ ਦੀ ਲੜਕੀ ਸੀ, ਨੰਦਾ ਗਵਾਲਣ ਸੀ, ਪਨਥਾਮ ਕੁਆਰੀ ਅਛੂਤ ਲੜਕੀ ਦੇ ਪੇਟੋਂ ਜਨਮਿਆ ਸੀ, ਕੁਮਰਾ ਕਾਸਾਪ ਯਤੀਮ ਸੀ, ਕਾਮਾਂ ਸ਼ਿਕਾਰੀ ਦੀ ਲੜਕੀ ਸੀ, ਪੂਨਾ ਅਤੇ ਪੂਨੀਕਾ ਗੁਲਾਮ ਲੜਕੀਆਂ ਸਨ, ਸੁਮਾਗਾਲਾਆਤਾ ਇਕ ਮਜ਼ਦੂਰ ਦੀ ਲੜਕੀ ਸੀ ਅਤੇ ਸੁੱਧਾ ਤਰਖਾਣੀ ਸੀ। ਅਜਿਹੇ ਹਜ਼ਾਰਾਂ ਨਾਮ ਇਥੇ ਦਰਜ ਕੀਤੇ ਜਾ ਸਕਦੇ ਹਨ ਜਿਨ੍ਹਾਂ ਨੂੰ ਹਿੰਦੂ ਮਜਹਬ ਨੇ ਨੀਚ ਸਮਝਿਆ। ਪਰ ਬੁੱਧ ਨੇ ਉਹਨਾਂ ਨੂੰ ਸਨਮਾਨਿਆ ਅਤੇ ਉਨ੍ਹਾਂ ਨੇ ਬੁੱਧ ਧਰਮ ਵਿਚ ਆਪਣੀ ਨੇਕੀ, ਸਦਾਚਾਰ ਅਤੇ ਧਾਰਮਿਕਤਾ ਕਾਰਨ ਸਭਨਾਂ ਦਾ ਸਤਿਕਾਰ ਮਾਣਿਆ।

ਬੁੱਧ ਨੇ ਬ੍ਰਾਹਮਣ ਦੇ ਇਸ ਕਹਿਣ ਨੂੰ ਕਿ ਉਹ ਸਵਰਣ ਹਨ ਅਤੇ ਬ੍ਰਹਮਾਂ ਦੇ ਮੂੰਹ ਵਿਚੋਂ ਪੈਦਾ ਹੋਏ ਹਨ, ਦਾ ਖੰਡਨ ਕਰਦਿਆਂ ਕਿਹਾ ਕਿ "ਅਸੀਂ ਸਭ ਜਾਣਦੇ ਹਾਂ ਕਿ ਬ੍ਰਾਹਮਣਾਂ ਦੀਆਂ ਪਤਨੀਆਂ ਨੂੰ ਵੀ ਮਾਹਵਾਰੀ ਆਉਂਦੀ ਹੈ ਅਤੇ ਉਹ ਵੀ ਪੁਰਸ਼ਾਂ ਦੇ ਸੰਗ ਕਰਕੇ ਗਰਭ ਧਾਰਨ ਕਰਦੀਆਂ ਹਨ ਅਤੇ ਨੌਂ ਜਾਂ ਦਸ ਮਹੀਨਿਆਂ ਬਾਅਦ ਬੱਚੇ ਨੂੰ ਜਨਮ ਦਿੰਦੀਆਂ ਹਨ ਅਤੇ ਆਪਣੀਆਂ ਛਾਤੀਆਂ ਵਿਚੋਂ

ਉਹਨਾਂ ਨੂੰ ਦੁੱਧ ਪਿਲਾ ਕੇ ਉਹਨਾਂ ਦਾ ਪਾਲਨ ਪੋਸ਼ਨ ਕਰਦੀਆਂ ਹਨ। ਇਨ੍ਹਾਂ ਸਭ ਪਹਿਲੂਆਂ ਨੂੰ ਮੁੱਖ ਰੱਖਦੇ ਹੋਏ ਉਹ ਕਿਵੇਂ ਇਸ ਵਿਚਾਰ ਨੂੰ ਸਿੱਧ ਕਰ ਸਕਦੇ ਹਨ ਕਿ ਉਹ ਬ੍ਰਹਮਾਂ ਦੇ ਮੂੰਹ ਵਿਚੋਂ ਪੈਦਾ ਹੋਏ ਹਨ। ਜਦਕਿ ਉਹ ਵੀ ਦੂਸਰਿਆਂ ਦੀ ਤਰ੍ਹਾਂ ਔਰਤਾਂ ਤੋਂ ਹੀ ਜਨਮ ਲੈਂਦੇ ਹਨ'' (ਮਜਝਿਮ ਨਿਕਾਯ) ''ਬ੍ਰਾਹਮਣ ਜਦੋਂ ਆਪਣੇ ਆਪ ਨੂੰ ਬ੍ਰਹੱਮਾ ਦੇ ਮੂੰਹ ਵਿਚੋਂ ਪੈਦਾ ਹੋਏ ਦਸਦੇ ਹਨ ਉਸ ਵਕਤ ਉਹ ਆਪਣੇ ਅਸਲੀ ਪਿੱਛੇ ਨੂੰ ਭੁੱਲ ਹੀ ਚੁਕੇ ਹੋਏ ਹੁੰਦੇ ਹਨ ਕਿਉਂਕਿ ਬ੍ਰਾਹਮਣਾਂ ਦੀਆਂ ਪਤਨੀਆਂ ਨੂੰ ਵੀ ਮਾਹਵਾਰੀ ਆਉਂਦੀ ਹੈ, ਉਹ ਵੀ ਛੋਟੇ ਬੱਚਿਆਂ ਨੂੰ ਕੁੱਛੜ ਚੁੱਕ ਕੇ ਰੱਖਦੀਆਂ ਦੇਖੀਆਂ ਜਾਂਦੀਆਂ ਹਨ, ਉਹਨਾਂ ਦਾ ਪਾਲਨ ਪੋਸ਼ਨ ਕਰਕੇ ਵੱਡੇ ਕਰਦੀਆਂ ਹਨ ਅਤੇ ਉਹ ਔਰਤ ਤੋਂ ਪੈਦਾ ਹੋਏ ਬ੍ਰਾਹਮਣ ਆਪਣੇ ਆਪ ਨੂੰ ਬ੍ਰਹਮਾਂ ਦੇ ਅਸਲੀ ਬੱਚੇ ਆਖਦੇ ਹਨ, ਉਸ ਦੇ ਮੂੰਹ ਵਿਚੋਂ ਪੈਦਾ ਹੋਏ ਆਖਦੇ ਹਨ, ਆਪਣੇ ਆਪ ਨੂੰ ਉਸ ਦੀ ਔਲਾਦ, ਉਸ ਦੀ ਹੱਥ ਘੜਤ ਅਤੇ ਉਸ ਦੇ ਵਾਲੀਵਾਰਸ ਆਖਦੇ ਹਨ। ਇਹ ਸਰਾਸਰ ਝੂਠ ਹੈ, ਮਨਘੜਤ ਅਤੇ ਦਲੀਲ ਦੀ ਕਸਵੱਟੀ ਤੋਂ ਠੀਕ ਨਾ ਉਤਰਨ-ਯੋਗ ਗੱਲ ਹੈ। ਕਿਉਂਕਿ ਆਦਮੀ ਦਾ ਜਨਮ ਆਦਮੀ ਨੂੰ ਚੰਗਾ ਜਾਂ ਬੁਰਾ ਨਹੀਂ ਬਣਾਉਂਦਾ ਅਤੇ ਨਾ ਉਸ ਨੂੰ ਸਵਰਣ ਜਾਂ ਨੀਚ ਹੀ ਬਣਾਉਂਦਾ ਹੈ। ਇਹ ਤਾਂ ਉਸ ਦਾ ਰਵੱਈਆ, ਉਸ ਦਾ ਸਦਾਚਾਰ, ਗੁਣ ਅਤੇ ਉਸ ਦੇ ਕਰਮ (ਕੰਮ) ਹਨ ਜੋ ਉਸ ਨੂੰ ਚੰਗਾ ਜਾਂ ਬੁਰਾ ਅਤੇ ਸਵਰਣ ਜਾਂ ਨੀਚ ਬਣਾਉਂਦੇ ਹਨ।"

ਮਨੁੱਖ ਦਾ ਦਰਜਾ ਸਮਾਜ ਵਿਚ ਉਸ ਦੇ ਕਰਮ (ਕੰਮਾਂ) ਤੋਂ ਨਿਸ਼ਚਿਤ ਹੁੰਦਾ ਹੈ ਨਾ ਕਿ ਉਸਦੇ ਜਨਮ ਤੋਂ। ਤਥਾਗਤ ਬੁੱਧ ਫਰਮਾਉਂਦੇ ਹਨ ''ਬ੍ਰਾਹਮਣ ਅਨੁਸਾਰ ਚਾਰ ਵਰਣ ਹਨ (1) ਬ੍ਰਾਹਮਣ (2) ਕਸ਼ੱਤ੍ਰੀ (3) ਵੈਸ਼ (4) ਸ਼ੂਦਰ। ਹੁਣ ਕਦੀ-ਕਦੀ ਇਥੇ ਜਾਂ ਉਥੇ ਸਵਰਣ ਜਾਤੀ ਦਾ ਮਨੁੱਖ (ਬ੍ਰਾਹਮਣ) ਜੀਵ ਹੱਤਿਆ ਕਰਦਾ ਹੈ, ਚੋਰੀ ਕਰਦਾ ਹੈ, ਉਹ ਨਜਾਇਜ਼ ਲਿੰਗਕ ਸੰਭੋਗ ਕਰਦਾ ਹੈ, ਉਹ ਝੂਠ ਬੋਲਦਾ ਹੈ, ਉਹ ਕਿਸੇ ਦੂਸਰੇ ਨੂੰ ਭੰਡਦਾ ਹੈ, ਉਹ ਬੁਰੇ ਵਿਚਾਰਾਂ ਦਾ ਪਾਲਨ ਪੋਸ਼ਨ ਕਰਦਾ ਹੈ, ਚੁਗਲੀ ਕਰਦਾ ਹੈ, ਉਹ ਲਾਲਚੀ ਅਤੇ ਈਰਖਾਵਾਦੀ ਵੀ ਹੈ ਅਤੇ ਉਹ ਬੁਰੇ ਵਿਚਾਰਾਂ ਦਾ ਪਾਲਨ ਪੋਸ਼ਨ ਕਰਦਾ ਹੈ। ਚੰਗੇ ਅਤੇ ਨੇਕੀ ਭਰਪੂਰ ਸਮਾਜ ਵਿਚ ਅਜਿਹੇ ਪੁਰਸ਼ ਨੂੰ ਬਦਚਲਨ ਸਮਝਿਆ ਜਾਂਦਾ ਹੈ ਅਤੇ ਅਜਿਹੀਆਂ ਦੁਰਭਾਵਨਾਵਾਂ ਰੱਖਣ ਵਾਲੇ ਪੁਰਸ਼ ਨੂੰ ਨੀਚ ਅਤੇ ਦੁੱਸ਼ਟ ਕਿਹਾ ਜਾਂਦਾ ਹੈ। ਹਰ ਨੇਕ ਪੁਰਸ਼ ਜੋ ਅਜਿਹੇ

ਅਵਗੁਣਾਂ ਤੋਂ ਦੂਰ ਰਹਿੰਦਾ ਹੈ ਅਤੇ ਅਜਿਹੇ ਪੁਰਸ਼ ਨਾਲ ਆਪਣਾ ਵਾਸਤਾ ਨਹੀਂ ਰੱਖਦਾ, ਜੋ ਇਸ ਤਰ੍ਹਾਂ ਦੀਆਂ ਦੁਰਭਾਵਨਾਵਾਂ ਨੂੰ ਪਾਲਦਾ ਹੋਵੇ। ਪਰ ਵਿਚਾਰਨ ਯੋਗ ਗੱਲ ਇਹ ਹੈ ਕਿ ਅਜਿਹੇ ਘਟੀਆ ਪੁਰਸ਼ ਹਰ ਜਾਤੀ ਵਿਚ ਮੌਜੂਦ ਹਨ। ਉਹ ਬ੍ਰਾਹਮਣ, ਕਸ਼ੱਤ੍ਰੀ, ਵੈਸ਼ ਅਤੇ ਸੂਦਰਾਂ ਵਿਚੋਂ ਵੀ ਹੋ ਸਕਦੇ ਹਨ। ਇਸ ਤਰ੍ਹਾਂ ਦੇ ਪੁਰਸ਼ ਕਿਸੇ ਨਿਸ਼ਚਿਤ ਵਰਣ ਤਕ ਸੀਮਤ ਨਹੀਂ ਹਨ।"

"ਦੂਸਰੇ ਪਾਸੇ ਸਾਨੂੰ ਅਜਿਹੇ ਪੁਰਸ਼ ਵੀ ਮਿਲ ਜਾਂਦੇ ਹਨ ਜੋ ਜੀਵ ਹੱਤਿਆ ਨਹੀਂ ਕਰਦੇ, ਉਹ ਨਜਾਇਜ਼ ਲਿੰਗਕ ਸੰਭੋਗ ਨਹੀਂ ਕਰਦੇ, ਉਹ ਕਦੇ ਝੂਠ ਨਹੀਂ ਬੋਲਦੇ. ਉਹ ਕਿਸੇ ਨੂੰ ਉਸ ਦੀ ਪਿੱਠ ਪਿਛੋਂ ਭੰਡਦੇ ਨਹੀਂ, ਉਹ ਕਿਸੇ ਦੀ ਚੁਗਲੀ ਨਹੀਂ ਕਰਦੇ, ਉਹ ਲਾਲਚ, ਈਰਖਾ, ਨਫਰਤ ਅਤੇ ਬੁਰੇ ਵਿਚਾਰਾਂ ਤੋਂ ਪ੍ਰਹੇਜ ਕਰਦੇ ਹਨ। ਇਹ ਉਹ ਗੁਣ ਹਨ ਜਿਹਨਾਂ ਕਾਰਨ ਹਰ ਮਨੁੱਖ ਸਦਾਚਾਰਕ ਤੌਰ ਤੇ ਪਵਿੱਤ੍ਰ, ਭੜਕਾਉਪਨ ਤੋਂ ਸੱਖਣੇ, ਸਾਧਾਰਨ, ਸਾਊ ਅਤੇ ਦਿਆਲਤਾ ਦਾ ਸੋਮਾ ਬਣ ਜਾਂਦਾ ਹੈ। ਇਹ ਉਹ ਗੁਣ ਹਨ ਜਿਹਨਾਂ ਦੀ ਹਰ ਨੇਕ ਪੁਰਸ਼ ਪ੍ਰਸੰਸਾ ਕਰਦਾ ਹੈ ਅਤੇ ਆਪਣੇ ਵਿਚ ਇਹਨਾਂ ਗੁਣਾਂ ਨੂੰ ਸਮਾਉਣ ਦੀ ਕੋਸ਼ਿਸ਼ ਕਰਦੇ ਹਨ। ਇਹਨਾਂ ਗੁਣਾਂ ਵਾਲੇ ਪੁਰਸ਼ ਹਰ ਜਾਤੀ ਅਤੇ ਹਰ ਵਰਣ ਵਿਚ ਮਿਲਦੇ ਹਨ। ਉਹ ਬ੍ਰਾਹਮਣ, ਕਸ਼ੱਤ੍ਰੀ, ਵੈਸ਼ ਅਤੇ ਸ਼ੂਦਰਾਂ ਵਿਚੋਂ ਵੀ ਮਿਲ ਜਾਂਦੇ ਹਨ। ਇਸ ਕਰਕੇ ਇਸ ਨੂੰ ਵਿਚਾਰ ਕੇ ਦੇਖੋ ਕਿ ਬੁਰਿਆਈਆਂ ਭਰਪੂਰ ਗੁਣਾਂ ਨੂੰ ਨੇਕ ਅਤੇ ਗਿਆਨੀ ਪੁਰਸ਼ ਨਿੰਦਦੇ ਹਨ ਅਤੇ ਚੰਗਿਆਈਆਂ ਭਰਪੂਰ ਗੁਣਾਂ ਦੀ ਪ੍ਰਸੰਸਾ ਕਰਦੇ ਹਨ। ਇਹ ਦੋਨੋਂ ਬੁਰੇ ਅਤੇ ਚੰਗੇ ਗੁਣ ਚੌਹਾਂ ਵਰਣਾਂ ਵਿਚ ਹੀ ਹਨ। ਇਸ ਕਰਕੇ ਇਹ ਕਿਹਾ ਜਾ ਸਕਦਾ ਹੈ ਕਿ ਚੌਹਾਂ ਵਰਣਾਂ ਵਿਚ ਹੀ ਲੋਕ ਨੀਚ ਅਤੇ ਸਵਰਣ ਹਨ। ਇਹ ਹੀ ਕਾਰਣ ਹੈ ਕਿ ਕੋਈ ਵੀ ਵਿਦਵਾਨ ਗਿਆਨੀ ਪੁਰਸ਼ ਬ੍ਰਾਹਮਣ ਦੀ ਇਸ ਮਨ-ਕੱਥਨੀ ਨੂੰ ਸਵੀਕਾਰ ਨਹੀਂ ਕਰ ਸਕਦਾ ਕਿ ਹਰ ਇਕ ਦੀ ਪਹਿਚਾਨ ਉਸ ਦੇ ਜਨਮ ਤੋਂ ਹੀ ਹੋਣੀ ਚਾਹੀਦੀ ਹੈ। ਪਰ ਉਸ ਦੇ ਸਦਾਚਾਰ ਤੋਂ ਨਹੀਂ।"

ਬੁੱਧ ਦੀ ਇਸ ਸਿਖਿਆ ਕਾਰਨ ਭਾਰਤੀ ਸਮਾਜ ਵਿਚ ਜਾਤੀਵਾਦ ਦਾ ਸਿਧਾਂਤ ਨਾ ਸਿਰਫ ਅਪਮਾਨ ਯੋਗ ਹੀ ਨਹੀਂ ਸੀ ਰਿਹਾ ਸਗੋਂ ਉਸ ਉਪਰ ਅਮਲ ਵੀ ਨਹੀਂ ਸੀ ਕੀਤਾ ਜਾਂਦਾ। ਭਿੱਖੂ ਅਨੰਦ ਦੀ ਇਹ ਮਿਸਾਲ ਪ੍ਰਸਿੱਧ ਹੈ ਕਿ "ਇਕ ਵਾਰ ਭਿੱਖੂ ਆਨੰਦ ਨੂੰ ਪਿਆਸ ਲੱਗੀ ਹੋਈ ਸੀ ਤਾਂ ਉਸ ਨੇ ਇਕ ਖੂਹ ਉਪਰ

ਪਾਣੀ ਭਰ ਰਹੀ ਲੜਕੀ ਨੂੰ ਕਿਹਾ 'ਹੇ ਕੰਨਿਆ ਮੈਨੂੰ ਪਿਆਸ ਬੜੀ ਲੱਗੀ ਹੋਈ ਹੈ, ਜੇਕਰ ਮੇਹਰਬਾਨੀ ਕਰੋ ਤਾਂ ਮੈਨੂੰ ਪਾਣੀ ਪਿਲਾ ਦਿਓ' ਉਸ ਪਾਣੀ ਭਰ ਰਹੀ ਲੜਕੀ ਨੇ ਉੱਤਰ ਦਿੱਤਾ 'ਮੈਂ ਤਾਂ ਚੰਡਾਲ ਜਾਤੀ ਦੀ ਕੰਨਿਆਂ ਹਾਂ, ਮੈਂ ਅਛੂਤ ਹਾਂ ਇਸ ਕਰਕੇ ਮੈਂ ਆਪ ਜੀ ਨੂੰ ਪਾਣੀ ਪਿਲਾਉਣ ਦੇ ਕਾਬਲ ਨਹੀਂ' ਤਾਂ ਭਿੱਖੂ ਆਨੰਦ ਨੇ ਉੱਤਰ ਦਿਤਾ 'ਹੇ ਕੰਨਿਆਂ ਮੈਂ ਤਾਂ ਆਪ ਜੀ ਨੂੰ ਪਾਣੀ ਪਿਲਾਉਣ ਲਈ ਬੇਨਤੀ ਕੀਤੀ ਹੈ, ਆਪ ਦੀ ਜਾਤੀ ਤਾਂ ਨਹੀਂ ਪੁੱਛੀ ਇਸ ਤਰ੍ਹਾਂ ਉਸ ਕੰਨਿਆ ਚੰਡਾਲੀਕਾ ਨੇ ਭਿੱਖੂ ਆਨੰਦ ਨੂੰ ਪਾਣੀ ਪਿਲਾਇਆ ਅਤੇ ਬੜੀ ਖੁਸ਼ ਹੋਈ। ਅਜਿਹੀਆਂ ਅਨੇਕ ਕਹਾਵਤਾਂ ਹਨ ਜਿਹਨਾਂ ਤੋਂ ਸਾਫ ਸਿੱਧ ਹੁੰਦਾ ਹੈ ਕਿ ਬੁੱਧ ਨੇ ਜਾਤ-ਪਾਤ ਨਿਰਪੇਖ ਸਮਾਜ ਦੀ ਨੀਂਹ ਰੱਖੀ ਹੈ ਅਤੇ ਉਸ ਨੂੰ ਮਜਬੂਤ ਕਰਨ ਲਈ ਉਸ ਨੇ ਸਭ ਮਨੁੱਖ ਜਾਤੀ ਨੂੰ ਉਸ ਵਿਚ ਸ਼ਾਮਲ ਹੋਣ ਲਈ ਕਿਹਾ "ਮੇਰਾ ਧਰਮ ਇਕ ਵਿਸ਼ਾਲ ਸਮੁੰਦਰ ਦੀ ਤਰ੍ਹਾਂ ਹੈ. ਜਿਵੇਂ ਮਹਾਨ ਨਦੀਆਂ ਨਾਲੇ ਭਾਵ ਗੰਗਾ, ਜਮਨਾ, ਅਚੀਰਾਵਤੀ, ਸਰਸਵਤੀ ਅਤੇ ਮਾਰੀ ਆਦਿ ਸਮੁੰਦਰ ਦੀ ਵਿਸ਼ਾਲਤਾ ਵਿਚ ਆ ਕੇ ਘੁਲ-ਮਿਲ ਜਾਂਦੇ ਹਨ ਤਾਂ ਫਿਰ ਉਹ ਆਪੋ ਆਪਣੇ ਨਾਮੋ ਨਿਸ਼ਾਨ ਮਿਟਾ ਕੇ ਸਿਰਫ ਸਮੁੰਦਰ ਹੀ ਕਹਿਲਾਉਂਦੇ ਹਨ। ਕੋਈ ਵੀ ਇਸ ਸਮੁੰਦਰ ਦੇ ਪਾਣੀ ਨੂੰ ਚੁਕ ਕੇ ਇਹ ਨਿਰਣਾ ਨਹੀਂ ਕਰ ਸਕਦਾ ਕਿ ਇਹ ਕਿਸ ਨਦੀ ਜਾਂ ਨਾਲੇ ਦਾ ਪਾਣੀ ਹੈ ਅਤੇ ਇਹ ਕਿਥੋਂ ਆਇਆ ਹੈ। ਇਸ ਕਰ ਕੇ ਉਹ ਵੀ ਆਪਣੇ ਛੋਟੇ ਵਕਾਰ ਨੂੰ ਤਿਆਗ ਕੇ ਇਸ ਸਮੁੰਦਰ ਦੇ ਨਾਮ ਨਾਲ ਹੀ ਪ੍ਰਸਿੱਧ ਹੋ ਜਾਂਦੇ ਹਨ। ਉਵੇਂ ਹੀ ਇਹ ਚਾਰੇ ਵਰਣ ਭਾਵ (1) ਬ੍ਰਾਹਮਣ (2) ਕਸ਼ੱਤ੍ਰੀ (3) ਵੈਸ਼ ਅਤੇ (4) ਸ਼ੂਦਰ ਜੋ ਮੇਰੇ ਇਸ ਧਾਰਮਿਕ ਸਿਧਾਂਤ ਨੂੰ ਸਵੀਕਾਰ ਲੈਂਦੇ ਹਨ, ਉਹ ਵੀ ਆਪਣੀਆਂ ਛੋਟੀਆਂ. ਮੋਟੀਆਂ ਜਾਤੀਆਂ ਨੂੰ ਤਿਆਗ ਕੇ ਇਕ ਮਹਾਨ ਬੋਧੀ ਸਭਿਅਤਾ ਦੇ ਇਕ ਖ਼ਾਸ ਅੰਗ (ਪ੍ਰਾਣੀ) ਬਣ ਜਾਂਦੇ ਹਨ।"

## (6) ਔਰਤ ਅਤੇ ਮਰਦ ਵਿਚਕਾਰ ਬਰਾਬਤਾ

ਸੰਸਾਰ ਦੇ ਸਭ ਮਜ਼ਹਬਾਂ ਨੇ ਔਰਤ ਨਾਲ ਵਿਤਕਰਾ ਕੀਤਾ ਹੈ। ਹਿੰਦੂਆਂ ਨੇ ਤਾਂ ਔਰਤ ਨੂੰ 'ਪੈਰ ਦੀ ਜੁੱਤੀ' ਸਮਾਨ ਜਾਂ ਪਾਪਯੋਨੀ ਕਹਿ ਕੇ ਭੰਡਿਆ ਹੈ ਅਤੇ ਅੱਜ ਤਕ ਵੀ ਉਸ ਨੂੰ ਆਦਮੀ ਦੀ ਗੁਲਾਮ ਬਣਾ ਕੇ ਘਰ ਵਿਚ ਰਖਿਆ ਹੋਇਆ ਹੈ। ਬਾਕੀ ਦੁਨੀਆਂ ਦੇ ਅਗਾਂਹਵਧੂ ਮਜ਼ਹਬਾਂ ਨੇ ਵੀ ਔਰਤ ਨੂੰ ਆਦਮੀ ਦੇ ਬਰਾਬਰ

ਨਹੀਂ ਸਮਝਿਆ ਅਤੇ ਨਾ ਕੋਈ ਅਜਿਹਾ ਹੱਕ ਹੀ ਦਿੱਤਾ ਹੈ ਜਿਸ ਨਾਲ ਉਹ ਆਪਣਾ ਸਮਾਜ ਵਿਚ ਦਰਜਾ ਉੱਚਾ ਕਰ ਸਕਣ। ਬੁੱਧ ਨੇ ਅੱਜ ਤੋਂ 2600 ਸਾਲ ਪਹਿਲੇ ਔਰਤ ਨੂੰ ਆਦਮੀ ਦੇ ਬਰਾਬਰ ਸਮਝਿਆ ਅਤੇ ਉਸ ਨੂੰ ਬਰਾਬਰ ਦੇ ਹੱਕ ਵੀ ਦਿੱਤੇ ਹਨ। ਬੁੱਧ ਨੇ ਪ੍ਰਜਾਪਤੀ ਗੌਤਮੀ ਨੂੰ ਅਤੇ ਚੰਡਾਲੀਕਾ ਆਦਿ ਨੂੰ ਆਪਣੇ ਸੰਘ ਵਿਚ ਭਰਤੀ ਕੀਤਾ ਅਤੇ ਉਨ੍ਹਾਂ ਨੂੰ ਸਨਮਾਨਿਆਂ ਹੈ ਅਤੇ ਕਿਹਾ ਕਿ ਔਰਤ ਵੀ ਆਦਮੀ ਦੀ ਤਰ੍ਹਾਂ ਨਿਰਵਾਣ ਪ੍ਰਾਪਤ ਕਰ ਸਕਦੀ ਹੈ। ਔਰਤ ਦੀ ਪ੍ਰਸੰਸਾ ਕਰਦੇ ਹੋਏ ਬੁੱਧ ਆਖਦੇ ਹਨ "ਔਰਤ ਇਕ ਮਹੱਤਵਪੂਰਣ ਉਪਯੋਗੀ ਜੀਵ ਹੈ। ਜਿਹੜੀ ਕਿ ਜਨ-ਉਪਯੋਗੀ ਸੇਵਾਵਾਂ ਲਈ ਅਤੀ ਜ਼ਰੂਰੀ ਹੈ ਅਤੇ ਉਸ ਦੇ ਕਾਰਨ ਹੀ ਸੰਸਾਰ ਵਿਚ ਬੋਧੀਸਤਵ (ਪਰਮ-ਮਨੁੱਖ) ਪੈਦਾ ਹੋਏ ਹਨ ਅਤੇ ਉਸ ਦੇ ਕਾਰਨ ਹੀ ਸੰਸਾਰ ਵਿਚ ਚੱਕਰਵਰਤੀ ਰਾਜੇ-ਮਹਾਂਰਾਜਿਆਂ ਨੇ ਜਨਮ ਲਿਆ ਹੈ।" ਇਕ ਵਾਰ ਕੌਸ਼ਲਾ ਦੇ ਰਾਜੇ ਪ੍ਰਸੇਨਜਿਤ ਦੇ ਘਰ ਲੜਕੀ ਨੇ ਜਨਮ ਲਿਆ, ਜਿਵੇਂ ਅੱਜ ਵੀ ਅਗਿਆਨੀ ਲੋਕ ਲੜਕੀ ਦੇ ਜੰਮਣ ਤੇ ਅਫਸੋਸ ਪ੍ਰਗਟ ਕਰਦੇ ਹਨ ਇਸੇ ਤਰ੍ਹਾਂ ਰਾਜਾ ਪ੍ਰਸੇਨਜ਼ਿਤ ਵੀ ਇਸ ਖਬਰ ਕਾਰਣ ਉਦਾਸ ਸੀ, ਤਾਂ ਬੁੱਧ ਨੇ ਉਸ ਨੂੰ ਉਪਦੇਸ਼ ਦੇਂਦਿਆਂ ਕਿਹਾ "ਹੇ ਰਾਜਨ ਇਹ ਲੜਕੀ ਇਕ ਲੜਕੇ ਨਾਲੋਂ ਵੀ ਕਿਧਰੇ ਚੰਗੀ ਸੰਤਾਨ ਸਿੱਧ ਹੋ ਸਕਦੀ ਹੈ। ਉਹ ਜੁਆਨ ਹੋ ਕੇ ਗੁਣਵਾਨ ਅਤੇ ਸਦਾਚਾਰੀ ਹੋ ਸਕਦੀ ਹੈ। ਉਹ ਆਪਣੇ ਪਤੀ ਦੀ ਮਾਂ ਨੂੰ ਇਕ ਨੇਕ ਬਹੂ ਮਿਲੇਗੀ। ਉਸ ਦੀ ਔਲਾਦ ਮਹੱਤਵਪੂਰਣ ਕਾਰਨਾਮੇ ਕਰ ਸਕਦੀ ਹੈ ਅਤੇ ਉਸ ਦਾ ਪੁੱਤਰ ਚੱਕਰਵਰਤੀ ਰਾਜਾ ਵੀ ਹੋ ਸਕਦਾ ਹੈ। ਅਜਿਹੇ ਸਪੁੱਤਰ ਦੀ ਮਾਂ ਸਦਾਚਾਰੀ ਪਤਨੀ, ਦੇਸ਼ ਦੀ ਲੋਕਾਈ ਲਈ ਮਾਰਗ-ਦਰਸ਼ਨ ਬਣ ਜਾਂਦੀ ਹੈ।"

## (7) ਬਰਾਬਰਤਾ

ਹਿੰਦੂ ਨੇ ਭਾਰਤ ਵਿਚ ਇਕ ਅਜਿਹਾ ਸਮਾਜ ਕਾਇਮ ਕੀਤਾ ਹੈ ਜਿਸ ਵਿਚ ਅਸਮਾਨਤਾ ਪਹਿਲਾ ਨੇਮ ਹੈ। ਜਿਸ ਕਾਰਨ ਇਥੇ ਪੁਰਸ਼ ਦੀ ਕਾਬਲੀਅਤ ਤੋਂ ਕਦਰ ਨਹੀਂ ਹੁੰਦੀ ਸਗੋਂ ਉਸ ਦੀ ਜ਼ਾਤੀ ਤੋਂ ਹੁੰਦੀ ਹੈ। ਬੁੱਧ ਨੇ ਇਸ ਤਰ੍ਹਾਂ ਦੇ ਸਿਧਾਂਤ ਦਾ ਖੰਡਨ ਕੀਤਾ ਅਤੇ ਹਰ ਇਕ ਨੂੰ ਬਰਾਬਰ ਦੇ ਹੱਕ ਦੇਣ ਦੀ ਪ੍ਰੇਰਨਾ ਕੀਤੀ ਹੈ। ਕਿਉਂਕਿ ਹਿੰਦੂ ਮਜ਼ਹਬ ਦੇ ਇਸ ਅਸਮਾਨਤਾ ਦੇ ਸਿਧਾਂਤ ਕਾਰਨ ਬਾਬਾ ਸਾਹਿਬ ਲਿਖਦੇ ਹਨ "ਹਿੰਦੂ ਮਜ਼ਹਬ ਨੇ ਅਗਿਆਨਤਾ ਦੇ ਗੁਣ ਗਾਏ, ਢੀਠਾਂ ਵਾਂਗ

ਅਸਮਾਨਤਾ ਅਤੇ ਨਫਰਤ ਦਾ ਪ੍ਰਚਾਰ ਕੀਤਾ, ਮਨੁੱਖਤਾ ਨੂੰ ਬਹੁਤ ਸਾਰੀਆਂ ਜਾਤਾਂ ਅਤੇ ਉਪ-ਜਾਤਾਂ ਵਿਚ ਵੰਡਿਆ, ਗਰੀਬੀ ਦੀ ਦਾਤ ਬਖਸ਼ੀ, ਅਜਿਹੇ ਆਰਥਿਕ ਹੱਥਕੰਡੇ ਅਪਣਾਏ ਜਿਸ ਨਾਲ ਜਨਤਾ ਦਾ ਬਹੁਮਤ ਗਰੀਬ, ਅਨਪੜ੍ਹ ਅਗਿਆਨੀ ਵੰਡਿਆ ਹੋਇਆ ਅਤੇ ਆਪੋ ਵਿਚ ਫੁੱਟ ਦਾ ਸ਼ਿਕਾਰ ਹੋ ਗਿਆ। ਇਸ ਲਈ ਹਿੰਦੂ ਮਜ਼ਹਬ, ਧਰਮ ਨਹੀਂ ਸਗੋਂ ਕਲੰਕ ਹੈ।"

ਬਰਾਬਰਤਾ ਦੀ ਵਿਆਖਿਆ ਕਰਦੇ ਹੋਏ ਡਾ: ਅੰਬੇਡਕਰ ਲਿਖਦੇ ਹਨ "ਹਰ ਇਕ ਨੂੰ ਬਰਾਬਰਤਾ" ਨੂੰ ਸਰਕਾਰ ਚਲਾਉਣ ਦਾ ਮੂਲ ਤੱਤ ਸਮਝਣਾ ਚਾਹੀਦਾ ਹੈ। ਆਦਮੀ ਦੀ ਸ਼ਕਤੀ ਨਿਰਭਰ ਹੈ (1) ਸ਼ਰੀਰਕ ਵੰਸ਼-ਪਰੰਪਰਾ (2) ਸਮਾਜਿਕ ਵਿਰਸਾ ਜਾਂ ਮਾਪਿਆਂ ਦੀ ਸੇਵਾ ਕਰਨ ਦਾ ਦਾਨ, ਵਿਦਿਆ, ਜਾਣਕਾਰੀ ਦੀ ਇਕਤ੍ਰਤਾ ਅਤੇ ਹਰ ਉਹ ਚੀਜ਼ ਜੋ ਕਿ ਉਸ ਨੂੰ ਜੰਗਲੀ ਆਦਮੀ ਤੋਂ ਵੱਖ ਅਤੇ ਸੰਪੂਰਨ ਬਣਾਉਂਦੀ ਹੈ ਅਤੇ ਆਖੀਰ ਵਿਚ (3) ਉਹ ਆਤਮਿਕ ਹੰਭਲੇ ਅਨੁਸਾਰ ਇਨ੍ਹਾਂ ਤਿੰਨਾਂ ਹੀ ਸਵਾਲਾਂ ਅੰਦਰ ਬਿਨਾਂ ਸ਼ੱਕ ਨਾ-ਬਰਾਬਰ ਹਨ। ਪਰ ਸਵਾਲ ਇਹ ਹੈ ਕਿ ਕੀ ਸਾਨੂੰ ਉਹਨਾਂ ਨੂੰ ਨਾ-ਬਰਾਬਰ ਸਮਝਣਾ ਚਾਹੀਦਾ ਹੈ ਸਿਰਫ ਇਸ ਕਰਕੇ ਹੀ ਕਿ ਉਹ ਉਪਰਾਲੇ ਅਨੁਸਾਰ ਨਾ-ਬਰਾਬਰ ਹਨ ? ਇਹ ਇਕ ਉਹ ਸਵਾਲ ਹੈ ਜਿਸ ਦਾ ਬਰਾਬਰਤਾ ਵਿਰੋਧੀਆਂ ਨੂੰ ਜਵਾਬ ਦੇਣਾ ਚਾਹੀਦਾ ਹੈ। ਇਕਲੌਤੇਪਨ ਦੇ ਪੱਖ ਵਲੋਂ ਅਤੇ ਆਪੋ ਆਪਣੇ ਵੱਖ ਵੱਖ ਹੰਭਲੇ ਵਲੋਂ ਸ਼ਾਇਦ ਮਨੁੱਖਾਂ ਨੂੰ ਨਾ-ਬਰਾਬਰ ਸਮਝਿਆ ਜਾ ਸਕਦਾ ਹੈ। ਇਸ ਕਰਕੇ ਇਹ ਜ਼ਰੂਰੀ ਹੈ ਕਿ ਹਰ ਇਕ ਨੂੰ ਜਿੰਨੀ ਪ੍ਰੇਰਨਾ ਮਿਲ ਸਕੇ ਦੇਣੀ ਚਾਹੀਦੀ ਹੈ ਤਾਂ ਕਿ ਉਸ ਦੀ ਸ਼ਕਤੀ ਸੰਪੂਰਨ ਹੋ ਸਕੇ। ਪਰ ਜੇਕਰ ਪਹਿਲੇ ਦੋਵੇਂ ਪੱਖੋਂ ਆਦਮੀ ਨੂੰ ਨਾ-ਬਰਾਬਰ ਸਮਝਿਆ ਜਾਵੇ ਤਾਂ ਫਿਰ ਇਹ ਸੁਭਾਵਿਕ ਹੀ ਹੈ ਕਿ ਉਹਨਾਂ ਲੋਕਾਂ ਜਿਨ੍ਹਾਂ ਦੇ ਹੱਕ ਵਿਚ ਉਹਨਾਂ ਦੀ ਜਨਮ ਸਿੱਤਾ ਹੈ, ਵਿਦਿਆ ਹੈ, ਖਾਨਦਾਨ ਦਾ ਨਾਮ ਹੈ, ਵਿਉਪਾਰਕ ਸਬੰਧ ਹਨ ਅਤੇ ਵਿਰਸੇ ਵਿਚ ਲਿਆ ਗਿਆ ਸਰਮਾਇਆ ਹੈ ਉਹ ਹੀ ਜਮਾਤ ਦਾ ਪ੍ਰਮੁੱਖ ਚੁਣਿਆ ਜਾਵੇਗਾ। ਪਰ ਇਸ ਢੰਗ ਨਾਲ ਕੀਤੀ ਗਈ ਚੋਣ ਨੂੰ ਕਾਬਲ ਆਦਮੀ ਦੀ ਚੋਣ ਨਹੀਂ ਕਿਹਾ ਜਾ ਸਕਦਾ ਇਸ ਨੂੰ ਤਾਂ ਵਿਸ਼ੇਸ਼ ਅਧਿਕਾਰੀਆਂ ਦੀ ਚੋਣ ਹੀ ਕਿਹਾ ਜਾ ਸਕਦਾ ਹੈ। ਇਹ ਹੀ ਕਾਰਨ ਹੈ ਕਿ ਜਿਹੜੇ ਹਾਲਾਤ ਤੀਸਰੇ ਪੱਖ ਅਨੁਸਾਰ ਆਦਮੀ ਨਾ-ਬਰਾਬਰ ਸਮਝੇ ਜਾਣੇ ਚਾਹੀਦੇ ਹਨ। ਪਰ ਪਹਿਲੇ ਅਤੇ ਦੂਸਰੇ

ਪੱਖੋਂ ਹਰ ਇਕ ਵਿਅਕਤੀ ਨੂੰ ਜਿੰਨਾ ਹੋ ਸਕੇ ਬਰਾਬਰ ਸਮਝਣਾ ਚਾਹੀਦਾ ਹੈ। ਦੂਸਰੇ ਪੱਖੋਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਹ ਵੀ ਸਮਾਜਿਕ ਢਾਂਚੇ ਲਈ ਲਾਭਦਾਇਕ ਹੈ ਕਿ ਉਸ ਦੇ ਸਭ ਸ਼ਹਿਰੀ ਉਸ ਤੋਂ ਪੂਰਨ ਲਾਭ ਉਠਾਉਣ, ਅਜਿਹਾ ਕਰਨ ਲਈ ਸਾਨੂੰ ਸਮਾਜ ਦੀ ਸ਼ੁਰੂਆਤ ਸਮੇਂ ਹੀ ਹਰ ਇਕ ਨੂੰ ਬਰਾਬਰ ਸਮਝਣਾ ਚਾਹੀਦਾ ਹੈ ਇਹ ਵੀ ਇਕ ਵਸੀਲਾ ਹੈ ਜਿਸ ਕਾਰਨ ਅਸੀਂ ਬਰਾਬਰਤਾ ਤੋਂ ਕਦੀ ਬੇ-ਮੁੱਖ ਨਹੀਂ ਹੋ ਸਕਦੇ। ਪਰ ਇਥੇ ਦੂਸਰਾ ਸਵਾਲ ਇਹ ਵੀ ਹੈ ਕਿ ਸਾਨੂੰ ਬਰਾਬਰਤਾ ਕਿਉਂ ਬਰਕਰਾਰ ਰੱਖਣੀ ਚਾਹੀਦੀ ਹੈ ? ਕਿਉਂਕਿ ਇਨਸਾਨੀਅਤ ਲੋਕਾਂ ਨੂੰ ਵੱਖ-ਵੱਖ ਅਤੇ ਉਹਨਾਂ ਦਾ ਵਰਗੀਕਰਣ ਕਰਨ ਦੇ ਕਾਬਲ ਨਹੀਂ। ਇਸ ਕਰਕੇ ਸਾਨੂੰ ਸਾਧਾਰਨ ਅਤੇ ਪਹਿਲੋਂ ਹੀ ਤਿਆਰ ਫ਼ਲਸਫਾ ਸਵੀਕਾਰ ਕਰ ਲੈਣਾ ਚਾਹੀਦਾ ਹੈ ਜਿਸ ਅਨੁਸਾਰ ਹਰ ਇਕ ਵਿਅਕਤੀ ਨੂੰ ਇਕ ਦੂਸਰੇ ਨੂੰ ਬਰਾਬਰ ਸਮਝਿਆ ਜਾਂਦਾ ਹੈ। ਸਿਰਫ ਇਸ ਕਰਕੇ ਹੀ ਨਹੀਂ ਕਿ ਇਹ ਸਰੀਰਕ ਤੌਰ ਤੇ ਇਕ ਦੂਸਰੇ ਵਰਗੇ ਹਨ ਸਗੋਂ ਇਸ ਕਰਕੇ ਵੀ ਕਿ ਉਹਨਾਂ ਨੂੰ ਵੱਖ ਵੱਖ ਕਰਨਾ ਅਤੇ ਉਹਨਾਂ ਦਾ ਵਰਗੀਕਰਣ ਕਰਨਾ ਅਸੰਭਵ ਹੈ। ਜਦ ਕਿ ਹਰ ਇਕ ਇਨਸਾਨ ਪਦਾਰਥਿਕ ਤੌਰ ਤੇ ਬਰਾਬਰ ਹਨ, ਇਸ ਕਰਕੇ ਸਭ ਅਮੀਰ ਗਰੀਬ ਉੱਚੇ ਨੀਵੇਂ, ਆਦਮੀ-ਆਦਮੀ ਵਿਚਕਾਰ ਦੇ ਭਿੰਨ ਭੇਦ ਸਿਰਫ ਹੁਕਮਰਾਨ ਜਮਾਤ, ਜਿਨ੍ਹਾਂ ਵਿਚ ਪ੍ਰੋਹਿਤਵਾਦ ਦੀ ਵੀ ਉੱਚੀ ਪਦਵੀ ਹੈ ਜਿਨ੍ਹਾਂ ਦੀ ਇਹ ਹੱਥ ਕਿਰਤ ਹੈ ਇਹ ਕਿਸੇ ਵੀ ਸਮਾਜ ਲਈ ਲਾਭਦਾਇਕ ਨਹੀਂ ਹੋ ਸਕਦੇ।"

ਇਸ ਕਰਕੇ ਹਰ ਨਾਗਰਿਕ ਨੂੰ ਹਰ ਖੇਤਰ ਵਿਚ ਭਾਵ ਵਿਦਿਆ ਵਿਉਪਾਰ, ਸਿਆਸਤ, ਸਮਾਜਿਕ ਆਦਿ ਵਿਚ ਬੁਲੰਦੀ ਹਾਸਿਲ ਕਰਨ ਲਈ ਪੂਰਨ ਬਰਾਬਰ ਦੇ ਹੱਕ ਹੋਣੇ ਚਾਹੀਦੇ ਹਨ।

## (8) ਅਜ਼ਾਦੀ

ਬਹੁਤ ਲੋਕਾਂ ਦੀ ਨਜਰ ਵਿਚ ਆਜ਼ਾਦੀ ਦਾ ਭਾਵ ਵਿਦੇਸ਼ੀ ਹਕੂਮਤ ਤੋਂ ਆਜ਼ਾਦ ਹੋ ਕੇ ਆਪਣਾ ਰਾਜ ਕਾਇਮ ਕਰਨਾ ਹੈ। ਪਰ ਬੁੱਧ ਦੀ ਨਜ਼ਰ ਵਿਚ ਆਜ਼ਾਦੀ ਦਾ ਹਰ ਖੇਤਰ ਵਿਚ ਹੋਣਾ ਲਾਜ਼ਮੀ ਹੈ। ਅਜ਼ਾਦੀ ਦਾ ਸਹੀ ਅਰਥ ਹੈ ਕਿ ਹਰ ਵਿਅਕਤੀ ਆਪਣਾ ਮੰਨ ਭਾਉਂਦਾ ਪੇਸ਼ਾ ਚੁਣ ਸਕੇ, ਆਪਣੇ ਖਿਆਲਾਂ ਦੀ ਸਾਂਝ ਦਾ ਸਾਥੀ ਚੁਣ ਸਕੇ, ਉਹ ਇਕ ਦੂਸਰੇ ਨਾਲ ਕਿਸੇ ਡਰ ਡੁਕਰ

ਤੋਂ ਬਗੈਰ ਆਪਣੇ ਸਬੰਧ ਪੈਦਾ ਕਰ ਸਕੇ, ਉਹ ਮੰਨ ਭਾਉਂਦਾ ਖਾ ਅਤੇ ਪਹਿਨ ਸਕੇ, ਉਸ ਨੂੰ ਕਿਸੇ ਜਗ੍ਹਾ ਜਾਣ ਤੋਂ ਪਬੰਦੀ ਨਾ ਹੋਵੇ, ਕਹਿਣ ਦਾ ਭਾਵ ਹਰ ਇਕ ਨਾਲ ਇਕੋ ਜਿਹਾ ਸਲੂਕ ਹੋਣਾ ਚਾਹੀਦਾ ਹੈ ਪਰ ਕਿਸੇ ਨਾਲ ਕਿਸੇ ਕਿਸਮ ਦਾ ਵਿਤਕਰਾ, ਭ੍ਰਿਸ਼ਟਾਚਾਰ ਆਦਿ ਨਹੀਂ ਹੋਣਾ ਚਾਹੀਦਾ। ਅਜਿਹੀ ਆਜਾਦੀ ਦਾ ਬੁੱਧ ਨੇ ਜ਼ਿਕਰ ਕੀਤਾ ਹੈ। ਡਾ: ਅੰਬੇਡਕਰ ਦੀ ਨਜ਼ਰ ਵਿਚ ਆਜਾਦੀ ਇਸ ਪ੍ਰਕਾਰ ਦੀ ਹੋਣੀ ਚਾਹੀਦੀ ਹੈ "ਹਰ ਇਕ ਵਿਅਕਤੀ ਨੂੰ ਇਹ ਪੂਰਨ ਆਜ਼ਾਦੀ ਹੋਣੀ ਚਾਹੀਦੀ ਹੈ ਕਿ ਉਹ ਆਤਮਿਕ ਸ਼ਕਤੀ ਨੂੰ ਯੋਗ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਇਸਤੇਮਾਲ ਕਰ ਸਕੇ ! ਇਥੋਂ ਤਕ ਕਿ ਹਰ ਇਕ ਵਿਅਕਤੀ ਨੂੰ ਆਪਣਾ ਪੇਸ਼ਾ ਆਪ ਚੁਣਨ ਦਾ ਅਧਿਕਾਰ ਹੈ, ਇਸ ਤਰ੍ਹਾਂ ਦੀ ਆਜ਼ਾਦੀ ਉਪਰ ਪਾਬੰਦੀ ਲਾਉਣ ਦਾ ਮਕਸਦ ਇਹ ਹੋਇਆ ਕਿ ਗੁਲਾਮੀ ਨੂੰ ਨਵੇਂ ਸਿਰਿਓਂ ਲਾਗੂ ਕਰਨਾ। ਗੁਲਾਮੀ ਦਾ ਮਤਲਬ ਇਹ ਨਹੀਂ ਕਿ ਕਾਨੂੰਨੀ ਤੋਰ ਤੇ ਪਾਬੰਦੀ, ਸਗੋਂ ਇਸ ਦਾ ਮਲਤਬ ਇਹ ਹੈ ਕਿ ਸਮਾਜ ਦੀ ਉਸਾਰੀ ਇਸ ਢੰਗ ਨਾਲ ਕਰਨੀ ਜਿਸ ਵਿਚ ਕੁੱਝ ਲੋਕ ਦੂਸਰਿਆਂ ਵਲੋਂ ਲਾਗੂ ਕੀਤੇ ਸੰਚਾਲਕ ਕੰਟਰੋਲ ਨੂੰ ਮਜਬੂਰੀ ਕਾਰਨ ਸਵੀਕਾਰ ਕਰਨ। ਇਹ ਹਾਲਾਤ ਉਸ ਜਗ੍ਹਾ ਵੀ ਪੈਦਾ ਹੋ ਸਕਦੇ ਹਨ ਜਿਥੇ ਕਿ ਗੁਲਾਮੀ ਕਾਨੂੰਨੀ ਤੋਰ ਤੇ ਲਾਗੂ ਨਹੀਂ। ਅਜਿਹੇ ਹਾਲਾਤ ਉਸ ਜਗ੍ਹਾ ਮਿਲਦੇ ਹਨ ਜਿਥੇ ਜਾਤੀਵਾਦ ਅਨੁਸਾਰ ਕੁੱਝ ਲੋਕ ਅਜਿਹੇ ਕੰਮ ਕਰਨ ਲਈ ਮਜਬੂਰ ਕੀਤੇ ਜਾਣ ਜੋ ਕਿ ਉਨ੍ਹਾਂ ਦੀ ਮਰਜ਼ੀ ਅਨੁਸਾਰ ਨਾ ਹੋਣ। ਅਜ਼ਾਦੀ ਦਾ ਸਾਰ ਇਹ ਹੈ ਕਿ ਸਭ ਤਰ੍ਹਾਂ ਦੇ ਸ਼ੋਸ਼ਣ, ਜ਼ਬਰਦਸਤੀ ਕੰਮਾਂ ਦੀ ਵੰਡ ਅਤੇ ਕਾਮਿਆਂ ਦੀ ਵੰਡ ਲਈ ਕੋਈ ਜਗ੍ਹਾ ਨਾ ਹੋਵੇ"।

## (9) ਭਾਈਚਾਰਾ

ਭਾਈਚਾਰੇ ਦਾ ਭਾਵ ਹੈ ਕਿ ਸਾਰਾ ਸਮਾਜ ਇਕ ਦੂਸਰੇ ਦੀ ਸਾਂਝ ਉਪਰ ਉਸਾਰਿਆ ਗਿਆ ਹੋਵੇ। ਹਰ ਇਕ, ਇਕ ਦੂਸਰੇ ਦੇ ਦੁੱਖ ਅਤੇ ਸੁੱਖ ਦਾ ਸਾਂਝੀ ਹੋਵੇ। ਭਾਰਤ ਵਿਚ ਇਸ ਸਾਂਝ ਦੀ ਬੁਰੀ ਤਰ੍ਹਾਂ ਘਾਟ ਹੈ ਜਿਸ ਕਾਰਨ ਜੇਕਰ ਇਕ ਜਾਤੀ ਨਾਲ ਅਨਿਆਏ ਹੁੰਦਾ ਹੋਵੇ ਤਾਂ ਦੂਸਰਾ ਚੁੱਪ ਚੁਪੀਤਾ ਬੈਠਾ ਰਹਿੰਦਾ ਹੈ ਕਿ ਕੁੱਝ ਨਹੀਂ ਹੋਇਆ। ਇਸੇ ਤਰ੍ਹਾਂ ਜੇਕਰ ਇਕ ਪ੍ਰਾਂਤ ਵਿਚ ਕੋਈ ਆਫ਼ਤ ਹੋਵੇ ਤਾਂ ਕੋਈ ਹਮਦਰਦੀ ਨਹੀਂ ਅਤੇ ਜੇਕਰ ਕੋਈ ਪ੍ਰਾਪਤੀ ਹੋਵੇ ਤਾਂ ਉਸ ਦੀ ਕੋਈ ਖੁਸ਼ੀ

ਨਹੀਂ ਹੁੰਦੀ। ਖੁਸ਼ਹਾਲ ਭਾਈਚਾਰੇ ਵਿਚ ਮਾਣ, ਹਮਦਰਦੀ ਅਤੇ ਸਾਂਝ ਹੋਣੀ ਚਾਹੀਦੀ ਹੈ। ਭਾਈਚਾਰੇ ਬਾਰੇ ਡਾ: ਅੰਬੇਡਕਰ ਨੇ ਲਿਖਿਆ ਹੈ: "ਭਾਈਚਾਰਾ ਭਰਾਤਰੀਭਾਵ ਦਾ ਦੂਸਰਾ ਨਾਮ ਹੈ। ਆਦਰਸ਼ ਸਮਾਜ ਗਤੀਸ਼ੀਲ ਹੋਣਾ ਚਾਹੀਦਾ ਹੈ। ਦੂਸਰੇ ਸ਼ਬਦਾਂ ਵਿਚ ਉਸ ਵਿਚ ਸਮਾਜਿਕ ਅੰਤਰ ਰਸਣ ਹੋਣਾ ਚਾਹੀਦਾ ਹੈ, ਇਕ ਭਾਈਚਾਰਾ ਹੀ ਹੈ ਜਿਸ ਨੂੰ ਦੂਸਰਾ ਨਾਮ ਲੋਕ ਰਾਜ ਦਿੱਤਾ ਜਾ ਸਕਦਾ ਹੈ। ਲੋਕ ਰਾਜ ਸਿਰਫ ਇਕ ਕਿਸਮ ਦੀ ਸਰਕਾਰ ਹੀ ਨਹੀਂ ਹੈ ਇਹ ਇਕ ਪਦਾਰਥਿਕ ਤੌਰ ਤੇ ਲੋਕਾਂ ਦਾ ਇਕੱਠੇ ਹੋ ਕੇ ਆਪੋ ਆਪਣੇ ਤਜਰਬੇ ਸਾਂਝੇ ਕਰਨੇ ਜਾਂ ਵਿਚਾਰ ਵਟਾਂਦਰਾ ਕਰਨ ਦਾ ਇਕ ਢੰਗ ਹੈ। ਇਹ ਅਸਲੀ ਰੂਪ ਵਿਚ ਆਦਰ ਭਾਵ ਦਾ ਵਿਵਹਾਰ ਅਤੇ ਆਪਣੇ ਲੋਕਾਂ ਪ੍ਰਤੀ ਸਨਮਾਨ ਰੱਖਣ ਦੀ ਪ੍ਰੇਰਨਾ ਵੀ ਹੈ। ਸਭ ਭਾਰਤੀਆਂ ਨੂੰ ਹੁਣ ਜਾਤੀਵਾਦ ਦਾ ਮੁਰਦਾ ਦਫਨਾ ਕੇ ਆਤਮਿਕ-ਪ੍ਰੇਮ ਨਾਲ ਇਕ ਦੂਸਰੇ ਨਾਲ ਗਲਵਕੜੀ ਪਾ ਲੈਣੀ ਚਾਹੀਦੀ ਹੈ। ਅਜਿਹਾ ਕਰਨ ਨਾਲ ਸਾਡੇ ਸਮਾਜ ਦੀ ਸਫਲਤਾ ਦੇ ਰਸਤੇ ਦੀਆਂ ਸਭ ਰੁਕਾਵਟਾਂ ਦੂਰ ਹੋ ਸਕਦੀਆਂ ਹਨ ਅਤੇ ਅਸੀਂ ਪ੍ਰਾਪਤੀਆਂ ਦੀ ਬੁਲੰਦੀ ਉਪਰ ਪਹੁੰਚ ਸਕਦੇ ਹਾਂ।"

## (10) ਅੰਨ੍ਹੇਵਾਹ ਵਿਸ਼ਵਾਸ ਨਾ ਕਰੋ

ਦੁਨੀਆਂ ਭਰ ਦੇ ਮਜ਼ਹਬਾਂ ਅੰਦਰ ਕੋਈ ਵੀ ਅਜਿਹਾ ਪੁਰਸ਼ ਨਹੀਂ ਮਿਲਦਾ ਜਿਸ ਨੇ ਇਹ ਕਿਹਾ ਹੋਵੇ ਕਿ ਤੁਹਾਨੂੰ ਚੰਗਾ ਲਗਦਾ ਹੈ ਤਾਂ ਅਪਨਾਓ। ਬੁੱਧ ਹੀ ਇਕ ਅਜਿਹਾ ਧਰਮ ਰਚਿਤਾ ਹੈ ਜਿਸ ਨੇ ਆਪਣੇ ਸ਼ਰਧਾਲੂ ਨੂੰ ਆਜ਼ਾਦੀ ਦਿਤੀ ਹੋਈ ਹੈ ਕਿ ਤੁਸੀਂ ਮੇਰੀ ਕਹੀ ਗੱਲ ਨੂੰ ਵੀ ਪਰਖੋ ਅਤੇ ਜੇਕਰ ਚੰਗੀ ਲਗੇ ਤਾਂ ਅਪਨਾਓ ਨਹੀਂ ਤਾਂ ਬਿਲਕੁਲ ਨਾ ਅਪਨਾਓ। ਇਸਾਈਆਂ ਦੇ ਗੁਰੂ ਜੀਜ਼ਸ ਆਖਦੇ ਹਨ 'ਮੈਂ ਪ੍ਰਮਾਤਮਾ ਦਾ ਪੁੱਤਰ ਹਾਂ ਉਸ ਦਾ ਕਹਿਣਾ ਹੈ ਕਿ ਤੁਸੀਂ ਮੇਰੇ ਤੇ ਵਿਸ਼ਵਾਸ਼ ਕਰੋ" ਮੁਹੰਮਦ ਨੇ ਕਿਹਾ ਕਿ "ਅੱਲਾ ਤੱਕ ਪਹੁੰਚਣ ਦਾ ਮੈਂ ਹੀ ਇਕੋ ਇਕ ਰਸਤਾ ਹਾਂ।" ਕ੍ਰਿਸ਼ਨ ਜੀ ਆਖਦੇ ਹਨ "ਆਓ ਅਤੇ ਵਿਸ਼ਵਾਸ਼ ਕਰੋ। ਸਵਾਲ ਨਾ ਪੁਛੋ, "ਵਿਸ਼ਲੇਸ਼ਨ ਨਾ ਕਰੋ ਵਿਸ਼ਵਾਸ ਕਰੋ" ਪਰ ਬੁੱਧ ਨੇ ਕਿਹਾ ਕਿ "ਆਓ ਅਤੇ ਦੇਖੋ, ਇਸ ਨੂੰ ਆਪਣੀ ਦਿਸ ਦਲੀਲ ਦੀ ਕਸਵਟੀ ਉਪਰ ਪਰਖ ਕੇ ਦੇਖੋ ਕਿ ਕਿਸ ਦੇ ਵਿਚਾਰ ਸਮੂਹ ਸਮਾਜ ਲਈ ਲਾਭਦਾਇਕ ਹਨ। ਅਜਿਹੀ ਬੀਰਤਾ ਕਿਸੇ ਹੋਰ ਪੁਰਸ਼ ਨੇ ਨਹੀਂ ਦਿਖਾਈ। ਬੁੱਧ ਕਿਸੇ ਉਪਰ ਆਪਣਾ "ਧਰਮ ਠੋਸਦੇ

ਨਹੀਂ ਹਨ ਉਹ ਤਾਂ ਆਪਣੇ ਸ਼ਰਧਾਲੂ ਨੂੰ ਪੂਰਨ ਆਜ਼ਾਦੀ ਦਿੰਦੇ ਹਨ ਤਾਂਕਿ ਉਹ ਵੀ ਖੁਦ ਬੁੱਧ ਦੀ ਪਦਵੀ ਪਾ ਸਕਣ ਕਿਉਂਕਿ ਹਰ ਇਕ ਦੇ ਅੰਦਰ ਬੁੱਧ ਦੀ ਪਦਵੀ ਪ੍ਰਾਪਤ ਕਰਨ ਦੀ ਸ਼ਕਤੀ ਹੈ।"

ਕੁਝ ਅਗਿਆਨੀ ਅਤੇ ਸ਼ਰਾਰਤੀ ਲੋਕਾਂ ਦਾ ਇਹ ਕਹਿਣਾ ਹੈ ਕਿ ਜਿਵੇਂ ਰੱਬ ਪ੍ਰਸਤ ਮਜ਼ਹਬਾਂ ਦੇ ਪੁਜਾਰੀਆਂ ਜਾਂ ਭਗਤਾਂ ਦੀ ਭਗਤੀ ਤੋਂ ਪ੍ਰਮਾਤਮਾ ਖੁਸ਼ ਹੋ ਕੇ ਉਸ ਨੂੰ ਦਰਸ਼ਨ ਦਿੰਦਾ ਹੈ, ਉਸ ਸਮੇਂ ਉਹ ਜੋ ਚਾਹੇ ਉਸ ਤੋਂ ਮੰਗ ਸਕਦਾ ਹੈ ਇਸੇ ਤਰ੍ਹਾਂ ਹੀ ਬੁੱਧ ਦੀ ਭਗਤੀ ਤੋਂ ਵੀ ਖੁਸ਼ ਹੋ ਕੇ ਪ੍ਰਮਾਤਮਾ ਨੇ ਦਰਸ਼ਨ ਦਿਤੇ ਹਨ ਜਿਸ ਨੂੰ ਬੁੱਧ ਨੇ ਜਾਗਰਤੀ ਕਿਹਾ ਹੈ। ਇਹ ਕਦੀ ਵੀ ਮੰਨਿਆ ਨਹੀਂ ਜਾ ਸਕਦਾ ਕਿਉਂਕਿ ਇਹ ਕਿਵੇਂ ਹੋ ਸਕਦਾ ਹੈ ਕਿ ਜਿਸ ਦੇ ਦਰਸ਼ਨਾਂ ਨੂੰ ਬੁੱਧ ਨੇ ਜਾਗਰਤੀ ਆਖਿਆ ਉਸ ਦੀ ਹੋਂਦ ਨੂੰ ਹੀ ਆਪਣੇ ਸਿਧਾਂਤ ਵਿਚ ਮੰਨਣ ਤੋਂ ਇਨਕਾਰ ਕਰ ਦਿੱਤਾ ? ਜੇਕਰ ਬੁੱਧ ਦੀ ਜਾਗਰਤੀ ਨੂੰ ਪਰਖੀਏ ਤਾਂ ਉਹ ਇਸ ਪ੍ਰਕਾਰ ਹੈ। ਬੁੱਧ ਨੇ ਆਪਣੀ ਜਾਗਰਤੀ ਨੂੰ ਚਾਰ ਉੱਤਮ ਸਚਾਈਆਂ ਵਿਚ ਬਿਆਨ ਕੀਤਾ ਹੈ। (1) ਸੰਸਾਰ ਦੁਖਾਂ ਦਾ ਘਰ ਹੈ (2) ਦੁਖ ਦੀ ਉੱਤਪਤੀ ਦਾ ਕਾਰਨ (3) ਦੁੱਖ ਦਾ ਨਾਸ਼ (4) ਦੁੱਖ ਦੇ ਨਾਸ਼ ਕਰਨ ਦਾ ਮਾਰਗ।

**(1) ਸੰਸਾਰ ਦੁੱਖਾਂ ਦਾ ਘਰ ਹੈ :** ਇਸ ਸੰਸਾਰ ਵਿਚ ਕੋਈ ਜੀਵ ਵੀ ਇਸ ਦੁੱਖ ਦੀ ਲਪੇਟ ਤੋਂ ਬਚ ਨਹੀਂ ਸਕਿਆ। ਬੇਸ਼ਕ ਉਹ ਦੇਖਣ ਨੂੰ ਸਰੀਰਕ ਜਾਂ ਆਰਥਿਕ ਤੌਰ ਤੇ ਮਜ਼ਬੂਤ ਅਤੇ ਖੁਸ਼ਹਾਲ ਜਾਪਦੇ ਹੋਣ, ਪਰ ਉਹ ਵੀ ਇਸ ਸਿਧਾਂਤ ਨੇ ਬੁਰੀ ਤਰ੍ਹਾਂ ਪੱਛੇ ਹੋਏ ਹੁੰਦੇ ਹਨ। ਕਈ ਮਾਨਸਿਕ ਅਤੇ ਸਮਾਜਿਕ ਤੌਰ ਤੇ ਖੁਸ਼ਹਾਲ ਜਾਪਦੇ ਹਨ ਪਰ ਜਿਸ ਵਕਤ ਤੁਸੀਂ ਡੂੰਘਾਈ ਵਿਚ ਜਾਉਗੇ ਤਾਂ ਉਹ ਵੀ ਦੁੱਖ ਦੇ ਸ਼ਿਕਾਰ ਹੋਏ ਜਾਪਦੇ ਹਨ। ਜੋ ਜੀਵ ਸਰੀਰਕ ਤੌਰ ਤੇ ਖੁਸ਼ਹਾਲ ਅਤੇ ਅਰੋਗ ਹੁੰਦੇ ਹਨ ਉਹ ਇਸ ਚਿੰਤਾ ਵਿਚ ਹੀ ਦੁੱਖ ਭੋਗਦੇ ਹਨ ਕਿ ਇਹ ਤੰਦਰੁਸਤੀ ਕਿੰਨਾ ਚਿਰ ਰਹੇਗੀ ? ਕਿਧਰੇ ਮੈਂ ਬੀਮਾਰੀ ਦਾ ਸ਼ਿਕਾਰ ਨਾ ਹੋ ਜਾਵਾਂ ? ਮੇਰੀ ਉਮਰ ਕਿਤਨੀ ਲੰਬੀ ਹੋਵੇਗੀ ? ਮੈਨੂੰ ਮੌਤ ਹੀ ਕਿਧਰੇ ਜਲਦੀ ਨਾ ਆ ਜਾਵੇ ? ਆਰਥਿਕ ਤੌਰ ਤੇ ਮਜਬੂਤ ਲੋਕ ਇਹਨਾਂ ਸੋਚਾਂ ਵਿਚ ਹੀ ਡੁੱਬੇ ਰਹਿੰਦੇ ਹਨ ਕਿ ਇਸ ਮਲਕੀਅਤ ਨੂੰ ਕਿਵੇਂ ਸੰਭਾਲ ਕੇ ਰੱਖਣਾ ਹੈ ? ਇਸ ਨੂੰ ਕਿਧਰੇ ਲੁਟੇਰੇ ਨਾ ਪੈ ਜਾਣ ? ਅਤੇ ਅਜਿਹੇ ਅਨੇਕ ਕਿਸਮਾਂ ਦੇ ਫਿਕਰਾਂ ਵਿਚ ਉਹ ਆਪਣੀ ਨੀਂਦ ਹਰਾਮ ਕਰਦੇ ਹਨ। ਮਾਨਸਿਕ ਤੌਰ ਤੇ ਖੁਸ਼ਹਾਲ ਲੋਕ ਵੀ ਅਨੇਕ ਅੰਧਵਿਸ਼ਵਾਸ਼ਾਂ

ਅਤੇ ਵਹਿਮਾਂ ਦੇ ਸ਼ਿਕਾਰ ਹੋ ਜਾਂਦੇ ਹਨ ਜਿਸ ਕਾਰਨ ਉਹ ਖਾਮੋਸ਼ੀ ਵਿਚ ਹੀ ਦੁੱਖ ਭੋਗੀ ਜਾ ਰਹੇ ਹਨ। ਸਮਾਜਿਕ ਤੌਰ ਤੇ ਆਦਰ ਮਾਣ ਰਿਹਾ ਮਨੁੱਖ ਵੀ ਇਸ ਤਰ੍ਹਾਂ ਦੀ ਚਿੰਤਾ ਵਿਚ ਰਹਿੰਦਾ ਹੈ ਕਿ ਅਜਿਹਾ ਆਦਰ ਮਾਣ ਮੈਨੂੰ ਕਿੰਨਾ ਚਿਰ ਮਿਲਦਾ ਰਹੇਗਾ, ਕੋਈ ਮੇਰੀ ਹੈਸੀਅਤ ਤੇ ਹਮਲਾ ਤਾਂ ਨਹੀਂ ਕਰੇਗਾ ? ਕੀ ਕੋਈ ਦੂਸਰਾ ਵਿਅਕਤੀ ਮੇਰੀ ਇਸ ਪਦਵੀ ਵਲ ਤਾਂ ਨਹੀਂ ਲੋਚਦਾ ? ਜੇਕਰ ਕੋਈ ਅਜਿਹਾ ਆਦਮੀ ਹੈ ਤਾਂ ਉਸ ਨੂੰ ਕਿਵੇਂ ਰੋਕਿਆ ਜਾ ਸਕਦਾ ਹੈ ? ਇਸ ਤਰ੍ਹਾਂ ਬੁੱਧ ਦੀ ਸਿਖਿਆ ਮੁਤਾਬਕ ਜੀਵਾਂ ਦੇ ਜੀਵਨ ਵਿਚ ਕੋਈ ਐਸੀ ਹਾਲਾਤ ਨਹੀਂ ਹੈ ਜੋ ਇਸ ਦੁੱਖ ਤੋਂ ਬਚ ਸਕੇ। ਇਸ ਤਰ੍ਹਾਂ ਜਨਮ, ਮਰਨ ਸਭ ਦੁੱਖ ਪ੍ਰਗਟ ਕਰਦੇ ਹਨ। ਦੁਖ ਬਾਰੇ ਜੇਕਬ ਬੋਰੀਮੀ ਨੇ ਲਿਖਿਆ ਹੈ ਕਿ "ਜੇਕਰ ਸੰਸਾਰ ਭਰ ਦੀਆਂ ਪਹਾੜੀਆਂ ਦੀਆਂ ਪੁਸਤਕਾਂ, ਬਣਾ ਦਿੱਤੀਆਂ ਜਾਣ ਅਤੇ ਸੰਸਾਰ ਦੀਆਂ ਸਭ ਨਦੀਆਂ, ਨਾਲੇ ਸਮੁੰਦਰ ਆਦਿ ਨੂੰ ਸ਼ਿਆਹੀ ਵਿਚ ਬਦਲ ਦਿੱਤਾ ਜਾਵੇ ਅਤੇ ਜਿੰਨੇ ਇਸ ਸੰਸਾਰ ਵਿਚ ਦਰੱਖਤ ਹਨ, ਉਹਨਾਂ ਸਭਨਾਂ ਨੂੰ ਕਲਮਾਂ ਵਿਚ ਬਦਲ ਦਿਤਾ ਜਾਵੇ ਤਾਂ ਫਿਰ ਵੀ ਦੁੱਖ ਸੰਪੂਰਨ ਤੌਰ ਤੇ ਵਿਆਖਿਆ ਨਹੀਂ ਜਾ ਸਕਦਾ।" ਦੁੱਖ ਹਰ ਹਾਲਾਤ ਵਿਚ ਉਤਪਨ ਹੁੰਦਾ ਹੈ, ਦੁੱਖ ਸਰਵਵਿਆਪੀ ਹੈ।

(2) ਦੁੱਖ ਦੀ ਉਤਪਤੀ ਦਾ ਕਾਰਨ : ਦੁੱਖ ਦੀ ਉਤਪਤੀ ਦੇ ਕਾਰਨ ਬਾਰੇ ਬੁੱਧ ਆਖਦੇ ਹਨ "ਹੇ ਭਿਖੂਓ ਦੂਸਰੀ ਉੱਤਮ ਸਚਾਈ ਦੁੱਖ ਦਾ ਕਾਰਨ ਹੈ। ਇਹ ਹੀ ਤ੍ਰਿਸ਼ਨਾ ਹੈ ਜਿਹੜੀ ਕਿ ਜੀਵਾਂ ਨੂੰ ਜੀਵਨ ਵਿਚ ਭੜਕਾਉਂਦੀ ਹੈ ਜਿਹੜੀ ਕਿ ਅਨੰਦ ਅਤੇ ਲਾਲਚ ਵਿਚ ਹਮੇਸ਼ਾਂ ਨਵ-ਪ੍ਰਸੰਨਤਾ ਨੂੰ ਮਾਣਦੀ ਹੈ ਜੋ ਹੁਣ ਇਥੇ ਹੁੰਦੀ ਹੈ ਅਤੇ ਹੁਣੇ ਹੀ ਉਥੇ ਹੁੰਦੀ ਹੈ।" ਬੁੱਧ ਨੇ ਤਮਾਂ ਜਾਂ ਤ੍ਰਿਸ਼ਨਾ ਨੂੰ ਦੁੱਖ ਦਾ ਮੂਲ ਕਾਰਨ ਦਸਿਆ ਹੈ। ਜਿਸ ਬਾਰੇ ਉਹ ਆਖਦੇ ਹਨ, "ਗ਼ਫ਼ਲਤ ਵਿਚ ਪਏ ਮਨੁੱਖ ਦੀ ਤ੍ਰਿਸ਼ਨਾ "ਮਾਲੂਆ" ਵੇਲ ਦੀ ਤਰ੍ਹਾਂ ਵਧਦੀ ਹੈ, ਉਹ ਜੰਗਲ ਵਿਚ ਭਟਕਣੇ ਵਾਲੇ, ਫਲ ਦੇ ਇਸ਼ਕ ਬਾਂਦਰ ਵਾਂਗ ਇਕ ਜਨਮ ਤੋਂ ਦੂਸਰੇ ਜਨਮ ਤੱਕ ਭਟਕਦਾ ਫਿਰਦਾ ਹੈ।" "ਇਹ ਬ੍ਰਿਖ ਰੂਪੀ ਤ੍ਰਿਸ਼ਨਾ ਇਸ ਸੰਸਾਰ ਵਿਚ ਜਿਸ ਨੂੰ ਫੜਦੀ ਹੈ, ਉਸਦੇ ਦੁੱਖ, ਬਾਰ ਬਾਰ ਜਨਮ ਲੈਣ ਵਾਲੀ ਤੋਂ ਬਿਰਧੀ ਨੂੰ ਪ੍ਰਾਪਤ ਹੋਣ ਵਾਲੀ "ਬੀਰਣ" ਨਾਂ ਦੀ ਘਾਹ ਵਾਂਗ ਵਧਦੇ ਜਾਂਦੇ ਹਨ।" "ਜਿਵੇਂ ਮਜ਼ਬੂਤ ਮੁੱਢ ਵਾਲਾ ਦਰਖੱਤ ਕੱਟਣ ਦੇ ਬਾਵਜੂਦ ਵੀ ਬਾਰ ਬਾਰ ਉੱਗ

ਪੈਂਦਾ ਹੈ। ਉਸੇ ਤਰ੍ਹਾਂ ਹੀ ਤ੍ਰਿਸ਼ਨਾ ਨੂੰ ਖਤਮ ਕੀਤੇ ਬਗੈਰ ਇਹ ਦੁੱਖ ਮੁੜ-ਮੁੜ ਜਨਮ ਲੈਂਦੇ ਰਹਿੰਦੇ ਹਨ।" "ਜੋ ਤ੍ਰਿਸ਼ਨਾ ਦੇ ਗੁਲਾਮ ਹਨ, ਉਹ ਇੱਛਾਵਾਂ ਦੀ ਧਾਰਾ ਵਿਚ ਉਸੇ ਤਰ੍ਹਾਂ ਡਿਗਦੇ ਰਹਿੰਦੇ ਹਨ, ਜਿਵੇਂ ਮੱਕੜੀ ਆਪਣੇ ਦੁਆਰਾ ਬਣਾਏ ਜਾਲੇ ਵਿਚ ਆਪ ਹੀ ਫਸ ਜਾਂਦੀ ਹੈ। ਵਿਵੇਕੀ ਪੁਰਸ਼ ਜਦੋਂ ਇਸ ਤ੍ਰਿਸ਼ਨਾ ਦੇ ਜਾਲ ਨੂੰ ਕੱਟ ਦਿੰਦੇ ਹਨ ਤਾਂ ਇੱਛਾ ਤੋਂ ਰਹਿਤ ਹੋ ਕੇ ਸਾਰੇ ਦੁੱਖਾਂ ਨੂੰ ਛੱਡ ਕੇ ਇਸ ਸੰਸਾਰ ਨੂੰ ਤਿਆਗ ਦਿੰਦੇ ਹਨ।"

**(3) ਦੁੱਖ ਦਾ ਨਾਸ਼ :** ਕਿਉਂਕਿ ਦੁੱਖ ਦੀ ਉੱਤਪਤੀ ਦਾ ਕਾਰਨ ਤ੍ਰਿਸ਼ਨਾ ਹੈ ਇਸ ਕਰਕੇ ਤ੍ਰਿਸ਼ਨਾ ਦੇ ਅੰਤ ਹੋ ਜਾਣ ਨਾਲ ਹੀ ਦੁੱਖ ਦਾ ਵੀ ਨਾਸ਼ ਹੋ ਜਾਂਦਾ ਹੈ। ਜਿਵੇਂ ਬੀਮਾਰੀ ਦੇ ਜਰਾਸੀਮਾਂ ਦਾ ਅੰਤ ਹੋਣ ਨਾਲ ਹੀ ਬੀਮਾਰੀ ਦਾ ਅੰਤ ਹੋ ਜਾਂਦਾ ਹੈ, ਜਿਵੇਂ ਕਾਰਨ ਨਾ ਹੋਣ ਕਾਰਨ ਕਾਰਜ ਉਤਪੰਨ ਨਹੀਂ ਹੋ ਸਕਦਾ। ਇਸੇ ਤਰ੍ਹਾਂ ਤ੍ਰਿਸ਼ਨਾ ਦੀ ਅਹੋਂਦ ਸਮੇਂ ਦੁੱਖ ਵੀ ਉਤਪੰਨ ਨਹੀਂ ਹੋ ਸਕਦਾ। ਇਸ ਤੀਸਰੀ ਉੱਤਮ ਸਚਾਈ ਦੀ ਵਿਆਖਿਆ ਕਰਦੇ ਸਮੇਂ ਤਥਾਗਤ ਬੁੱਧ ਆਖਦੇ ਹਨ, "ਹੇ ਭਿਕਸ਼ੂਓ ਤੀਸਰੀ ਉੱਤਮ ਸਚਾਈ ਕੀ ਹੈ। ਉਹ ਦੁੱਖ ਦਾ ਨਾਸ਼ ਹੈ। ਇਹ ਤ੍ਰਿਸ਼ਨਾ ਦਾ ਨਾਸ਼ ਹੈ, ਜਿਸ ਅਨੁਸਾਰ ਤ੍ਰਿਸ਼ਨਾ ਦਾ ਪਿੱਛੇ ਨਾਮੋ-ਨਿਸ਼ਾਨ ਨਹੀਂ ਰਹਿੰਦਾ, ਦੁੱਖ ਤੋਂ ਛੁਟਕਾਰਾ ਪਾਉਣਾ ਤ੍ਰਿਸ਼ਨਾ ਨੂੰ ਪੂਰਨ ਤੌਰ ਤੇ ਤਿਆਗ ਦੇਣਾ ਹੈ, ਇਹ ਉੱਤਮ ਸਚਾਈ ਦੁੱਖ ਦਾ ਨਾਸ਼ ਹੈ। ਉਹ ਮਨ ਸ਼ਾਂਤ ਹੁੰਦੇ ਹਨ, ਉਨ੍ਹਾਂ ਦੀ ਭਾਸ਼ਾ ਸ਼ਾਂਤੀ-ਪੂਰਵਕ ਹੁੰਦੀ ਹੈ, ਉਨ੍ਹਾਂ ਦੇ ਕਾਰਜ ਵੀ ਸ਼ਾਂਤ ਹੁੰਦੇ ਹਨ ਜੋ ਠੀਕ ਢੰਗ ਦੀ ਸਮਝਦਾਰੀ ਰੱਖਦੇ ਹਨ। ਉਹ ਬਿਲਕੁਲ ਸ਼ਾਂਤਮਈ ਸੁਭਾਉ ਦੇ ਹੁੰਦੇ ਹਨ।"

"ਤ੍ਰਿਸ਼ਨਾ ਤੋਂ ਦੁੱਖ ਉਤਪੰਨ ਹੁੰਦਾ ਹੈ ਤੇ ਕਾਮ ਤੋਂ ਭੈ ਉਪਜਦਾ ਹੈ। ਤ੍ਰਿਸ਼ਨਾ ਤੋਂ ਮੁਕਤ ਬੰਦੇ ਨੂੰ ਦੁੱਖ ਨਹੀਂ ਹੁੰਦਾ ਤੇ ਭੈ ਕਿਵੇਂ ਹੋ ਸਕਦਾ ਹੈ।" "ਜੋ ਤ੍ਰਿਸ਼ਨਾ ਤੋਂ ਰਹਿਤ ਹੈ ਅਤੇ ਇੱਛਾ ਤੋਂ ਮੁਕਤ ਹੈ। ਜੋ ਸ਼ਬਦਾਂ ਦੀ ਵਿਉਂਤਬੰਦੀ ਤੇ ਵਿਆਖਿਆ ਵਿਚ ਨਿਪੁੰਨ ਹੈ, ਜੋ ਅੱਖਰਾਂ ਦੇ ਪਹਿਲੇ ਜਾਂ ਪਿੱਛੇ ਪ੍ਰਯੋਗ ਕਰਨ ਦੀ ਤਰਤੀਬ ਨੂੰ ਜਾਣਦਾ ਹੈ, ਉਸਨੂੰ ਆਖਰੀ ਸਰੀਰ ਵਾਲਾ, ਮਹਾਂ-ਗਿਆਨੀ ਅਤੇ ਮਹਾਂ-ਪੁਰਖ ਆਖਿਆ ਜਾਂਦਾ ਹੈ।" "ਹੇ ਭਿਕਸ਼ੂਓ ਤ੍ਰਿਸ਼ਨਾ

ਦੇ ਸੋਮੇ ਨੂੰ ਬਹਾਦਰੀ ਨਾਲ ਬੰਦ ਕਰ ਦਿਓ, ਵਿਸ਼ੇ-ਵਾਸ਼ਨਾਵਾਂ ਨੂੰ ਦੂਰ ਭਜਾ ਦਿਓ, ਜੀਵਨ ਨੂੰ ਨਾਸ਼ਵਾਨ ਜਾਣ ਕੇ ਨਿਰਵਾਣ ਦੇ ਗਿਆਤਾ ਬਣੋ ।"

**(4) ਦੁੱਖ ਦੇ ਨਾਸ਼ ਕਰਨ ਦਾ ਮਾਰਗ :** ਦੁੱਖ ਦੇ ਨਾਸ਼ ਕਰਨ ਦੇ ਮਾਰਗ ਨੂੰ ਬੁੱਧ ਨੇ 'ਅਸ਼ਟਾਂਗ ਮਾਰਗ' ਜਾਂ ਦਰਮਿਆਨੀ ਰਸਤਾ ਕਿਹਾ ਹੈ ਅਤੇ ਉਸ ਦੀ ਵਿਆਖਿਆ ਕਰਦਿਆਂ ਉਨ੍ਹਾਂ ਕਿਹਾ, "ਇਸ ਸੰਸਾਰ ਵਿਚ ਦੁੱਖ, ਦੁੱਖ ਦੀ ਉਤਪਤੀ, ਦੁੱਖ ਦਾ ਨਾਸ਼ ਅਤੇ 'ਅਸ਼ਟਾਂਗ ਮਾਰਗ' ਜੋ ਕਿ ਦੁੱਖ ਨੂੰ ਨਸ਼ਟ ਕਰਦਾ ਹੈ ਉਹ ਸਭ ਤੋਂ ਸ੍ਰੇਸ਼ਟ ਹੈ ।" "ਮਾਰਗਾਂ ਵਿਚੋਂ ਅਸ਼ਟਾਂਗ ਮਾਰਗ ਸਭ ਤੋਂ ਸ੍ਰੇਸ਼ਟ ਹੈ ਸਚਾਈਆਂ ਵਿਚੋਂ ਚਾਰ ਉੱਤਮ ਸਚਾਈਆਂ ਸ੍ਰੇਸ਼ਟ ਹਨ, ਅਵਸਥਾਵਾਂ ਵਿਚ ਵਿਰਾਗ ਦੀ ਅਵਸਥਾ ਸ੍ਰੇਸ਼ਟ ਹੈ, ਮਨੁੱਖਾਂ ਵਿਚੋਂ ਗਿਆਨ ਨੇਤਰ-ਧਾਰੀ (ਬੁੱਧ) ਸ੍ਰੇਸ਼ਟ ਹਨ ।"

ਅਸ਼ਟਾਂਗ ਮਾਰਗ ਦੀਆਂ ਅੱਠ ਭੁਜਾਵਾਂ ਹਨ ਜਿਵੇਂ (1) ਠੀਕ ਸਮਝਦਾਰੀ (2) ਠੀਕ ਵਿਚਾਰ (3) ਠੀਕ ਵਚਨ (4) ਠੀਕ ਕਰਮ (5) ਠੀਕ ਰੋਜ਼ੀ (6) ਠੀਕ ਉਪਰਾਲਾ (7 ਠੀਕ ਚੇਤਨਤਾ (8) ਠੀਕ ਸਮਾਧੀ । ਇਨ੍ਹਾਂ ਅੱਠਾਂ ਭੁਜਾਵਾਂ ਨੂੰ ਤਿੰਨ ਵੱਖ ਵੱਖ ਭਾਗਾਂ ਵਿਚ ਵੰਡਿਆ ਗਿਆ ਹੈ ਜਿਵੇਂ (1) ਗਿਆਨ—ਜਿਸ ਵਿਚ ਠੀਕ ਸਮਝਦਾਰੀ ਅਤੇ ਠੀਕ ਵਿਚਾਰ ਆਉਂਦੇ ਹਨ । (2) ਪਵਿੱਤ੍ਰ ਸਦਾਚਾਰ ਦਾ ਨੀਤੀ ਸ਼ਾਸਤਰ—ਜਿਸ ਵਿਚ ਠੀਕ ਵਚਨ, ਠੀਕ ਕਰਮ ਅਤੇ ਠੀਕ ਰੋਜ਼ੀ ਆਉਂਦੇ ਹਨ । (3) ਮਾਨਸਿਕ ਸਿਖਿਆ—ਜਿਸ ਵਿਚ ਠੀਕ ਉਪਰਾਲਾ, ਠੀਕ ਚੇਤਨਤਾ ਅਤੇ ਠੀਕ ਸਮਾਧੀ ਆਉਂਦੇ ਹਨ ।

ਅਸ਼ਟਾਂਗ ਮਾਰਗ ਦਾ ਕੋਈ ਹਿੱਸਾ ਅਜਿਹਾ ਨਾਹੀਂ ਹੈ ਜਿਸ ਵਿਚ ਦੁੱਖ ਦੇ ਨਾਸ਼ ਲਈ ਕਿਸੇ ਅਦਿੱਖ ਸ਼ਕਤੀ ਜਾਂ ਕਿਸੇ ਹੋਰ ਕਿਸਮ ਦੇ ਮਨਘੜਤ ਪ੍ਰਮਾਤਮਾ ਅੱਗੇ ਅਰਦਾਸ, ਫਰਿਆਦ ਜਾਂ ਬੇਨਤੀਆਂ ਕੀਤੀਆਂ ਹੋਣ ਸਗੋਂ ਆਪਣੇ ਆਪ ਨੂੰ ਸਦਾਚਾਰਿਕ ਤੌਰ ਤੇ ਮਜ਼ਬੂਤ ਕਰਕੇ ਤ੍ਰਿਸ਼ਨਾ ਨਾਲ ਘੋਲ ਕਰਨ ਲਈ ਮਨੁੱਖ ਨੂੰ ਤਿਆਰ ਕਰਦੇ ਹਨ. ਕਿਉਂਕਿ ਬੁੱਧ ਧਰਮ ਵਿਚ ਆਤਮਿਕ ਵਿਸ਼ਵਾਸ ਤੋਂ ਸਿਵਾ ਹੋਰ ਕੋਈ ਵਿਸ਼ਵਾਸ ਨਹੀਂ ਹੈ । ਇਸ ਕਰਕੇ ਬੁੱਧ ਨੇ ਹਰ ਇਕ ਨੂੰ ਸਦਾਚਾਰਿਕ ਤੌਰ ਤੇ ਮਜ਼ਬੂਤ ਹੋਣ ਦੀ ਪ੍ਰੇਰਨਾ ਦਿੱਤੀ ਹੈ । ਉਹਨਾਂ ਸਦਾਚਾਰ ਬਾਰੇ ਵਿਆਖਿਆ ਕਰਦੇ ਹੋਏ ਆਖਿਆ ਹੈ : "ਸਿਆਣੇ ਮਨੁੱਖ, ਜਿਸ ਨੂੰ ਨਿਰਦੋਸ਼, ਬੁੱਧੀਮਾਨ, ਗਿਆਨੀ,

ਸਦਾਚਾਰੀ ਅਤੇ ਧਿਆਨੀ ਜਾਣਦੇ ਹਨ, ਉਸ ਦੀ ਸਦਾ ਪ੍ਰਸ਼ੰਸ਼ਾ ਕਰਦੇ ਹਨ, "ਸ਼ਰੀਰਕ ਦੁਰਾਚਾਰ ਤੋਂ ਆਪਣੀ ਰੱਖਿਆ ਕਰੋ, ਕਾਇਆ ਵਿਚ ਸੰਜਮੀ ਰਹੋ। ਸ਼ਰੀਰਕ ਦੁਰਾਚਾਰ ਨੂੰ ਤਿਆਗ ਸ਼ਰੀਰਕ ਸਦਾਚਾਰ ਤੇ ਅਮਲ ਕਰੋ। ਦੁਰਵਚਨਾਂ ਤੋਂ ਆਪਣੀ ਰੱਖਿਆ ਕਰੋ, ਬਾਣੀ ਨੂੰ ਸੰਜਮਿਤ ਰੱਖੋ, ਦੁਰਵਚਨਾਂ ਨੂੰ ਛੱਡ ਕੇ ਬਾਣੀ ਦੁਆਰਾ ਸਦਾਚਾਰ ਦੀ ਪਾਲਣਾ ਕਰੋ। ਮਾਨਸਿਕ ਦੁਰਾਚਾਰ ਤੋਂ ਆਪਣੀ ਰੱਖਿਆ ਕਰੋ, ਮਨ ਦੁਆਰਾ ਸੰਜਮੀ ਰਹੋ, ਮਾਨਸਿਕ ਪਾਪਾਂ ਨੂੰ ਤਿਆਗ ਕੇ ਮਾਨਸਿਕ ਸਦਾਚਾਰ ਦਾ ਪਾਲਣ ਕਰੋ। ਜੋ ਵਿਵੇਕੀ ਮਨੁੱਖ ਸ਼ਰੀਰ, ਮਨ ਅਤੇ ਬਾਣੀ ਵਿਚ ਸੰਜਮ ਰਖਦੇ ਹਨ, ਉਹੋ ਹੀ ਸੱਚੇ ਸੰਜਮੀ ਹਨ।"—(ਧੱਮਪਦ)

ਸਦਾਚਾਰ ਦੀ ਵਿਆਖਿਆ ਕਰਦੇ ਹੋਏ ਬੁੱਧ ਆਖਦੇ ਹਨ 'ਸ਼ਰੀਰ ਦੇ ਤਿੰਨ, ਬਾਣੀ ਦੇ ਚਾਰ ਅਤੇ ਮਨ ਦੇ ਤਿੰਨ ਦੁਰਾਚਾਰ ਹੁੰਦੇ ਹਨ।' ਜਿਥੇ ਤਕ ਸ਼ਰੀਰਕ ਦੁਰਾਚਾਰ ਦੀ ਗੱਲ ਹੈ ਕਿ ਇਕ ਆਦਮੀ (1) ਖ਼ੂਨ ਨਾਲ ਹੱਥ ਰੰਗ ਕੇ, ਹੱਤਿਆਰਾ ਹੋਣ ਦੇ ਕਾਰਨ, ਜੀਵਾਂ ਦੇ ਲਈ ਕੋਈ ਵੀ ਦਇਆ ਭਾਵਨਾ ਨਾ ਹੋਣ ਕਾਰਨ ਜੀਵ ਹੱਤਿਆ ਕਰਦਾ ਹੈ। (2) ਉਹ ਪਿੰਡ ਜਾਂ ਜੰਗਲ ਵਿਚ ਜੋ ਚੀਜ਼ ਉਸ ਦੀ ਨਹੀਂ ਹੈ, ਉਹ ਉਸ ਨੂੰ ਚੋਰੀ ਦੀ ਭਾਵਨਾ ਨਾਲ ਚੁੱਕ ਸਕਦਾ ਹੈ। (3) ਉਹ ਵਿਭਚਾਰ ਕਰ ਸਕਦਾ ਹੈ, ਮਾਤਾ, ਪਿਤਾ, ਭਾਈ, ਭੈਣ ਅਤੇ ਕਿਸੇ ਦੂਸਰੇ ਸਬੰਧੀਆਂ ਦੀ ਨਿਗਰਾਨੀ ਅੰਦਰ ਰਹਿਣ ਵਾਲੀਆਂ ਲੜਕੀਆਂ ਨਾਲ ਜਾਂ ਅਜਿਹੀਆਂ ਲੜਕੀਆਂ ਨਾਲ ਜਿਹਨਾਂ ਦੀ ਮੰਗਣੀ ਹੋ ਚੁੱਕੀ ਹੋਵੇ ਅਤੇ ਜਿਸ ਦੇ ਗਲ ਵਿਚ ਸ਼ਾਦੀਸ਼ੁਦਾ ਦੀ ਮਾਲਾ ਹੋਵੇ ਨਾਲ ਵਿਭਚਾਰ ਕਰ ਸਕਦਾ ਹੈ।

ਜਿਥੇ ਤਕ ਬਾਣੀ ਦੀ ਗੱਲ ਹੈ: (1) ਆਦਮੀ ਝੂਠ ਬੋਲ ਸਕਦਾ ਹੈ, ਜਦੋਂ ਉਸ ਨੂੰ ਸਭਾ ਦੇ ਸਾਹਮਣੇ, ਜਾਂ ਪਿੰਡ ਦੀ ਪੰਚਾਇਤ ਦੇ ਸਾਹਮਣੇ, ਜਾਂ ਪਰਿਵਾਰ ਦੇ ਸਾਹਮਣੇ, ਜਾਂ ਸਰਕਾਰੀ ਇਕੱਠ ਦੇ ਸਾਹਮਣੇ, ਜਾਂ ਆਪਣੀ ਜਮਾਤ ਦੇ ਸਾਹਮਣੇ ਗਵਾਹੀ ਦੇਣ ਲਈ ਕਿਹਾ ਜਾਵੇ ਤਾਂ, ਉਹ ਨਾ ਜਾਣਦਾ ਹੋਇਆ ਵੀ ਕਹਿ ਸਕਦਾ ਹੈ ਕਿ ਮੈਂ ਜਾਣਦਾ ਤਾਂ ਹਾਂ। ਉਹ ਜਾਣਦਾ ਹੋਇਆ ਵੀ ਕਹਿ ਸਕਦਾ ਹੈ ਕਿ ਮੈਂ ਨਹੀਂ ਜਾਣਦਾ, ਨਾ ਦੇਖੇ ਨੂੰ ਵੀ ਕਹਿ ਸਕਦਾ ਹੈ ਕਿ ਮੈਂ ਦੇਖਿਆ ਹੈ, ਦੇਖ ਕੇ ਵੀ ਕਹਿ ਸਕਦਾ ਹੈ ਕਿ ਮੈਂ ਨਹੀਂ ਦੇਖਿਆ। ਉਹ ਆਪਣੇ ਸੁਆਰਥ ਲਈ, ਕਿਸੇ ਦੂਸਰੇ ਦੇ ਸੁਆਰਥ ਦੇ ਵਿਰੁੱਧ ਕਿਸੇ ਲਾਲਚ ਵਿਚ ਆ ਕੇ ਜਾਣ ਬੁੱਝ ਕੇ ਝੂਠ ਬੋਲ ਸਕਦਾ ਹੈ। (2) ਉਹ ਇਕ ਚੁਗਲਖੋਰ ਵੀ ਹੋ ਸਕਦਾ ਹੈ, ਇਥੋਂ ਸੁਣੀ ਅਤੇ ਉਥੇ ਕਹਿ ਦਿੱਤੀ

ਤਾਂ ਕਿ ਉਥੇ ਦੇ ਲੋਕਾਂ ਦਾ ਝਗੜਾ ਹੋ ਜਾਵੇ । ਉਹ ਸ਼ਾਂਤੀ ਨੂੰ ਭੰਗ ਕਰਕੇ ਅਸ਼ਾਂਤੀ ਉਤਪੰਨ ਕਰਨ ਵਾਲਾ ਹੁੰਦਾ ਹੈ । ਝਗੜਾ ਖੜਾ ਕਰਨ ਲਈ ਹੀ ਉਹ ਬੋਲਦਾ ਹੈ, ਅਤੇ ਝਗੜਾ ਹੋਣ ਨਾਲ ਹੀ ਉਸ ਨੂੰ ਆਨੰਦ ਆਉਂਦਾ ਹੈ । (3) ਉਹ ਜ਼ੁਬਾਨ ਦਾ ਕੌੜਾ ਹੋ ਸਕਦਾ ਹੈ । ਉਹ ਜੋ ਵੀ ਕੁਝ ਬੋਲਦਾ ਹੈ, ਉਹ ਸਖਤ ਅਤੇ ਭੜਕਾਊ ਹੁੰਦਾ ਹੈ, ਉਹ ਦੂਸਰਿਆਂ ਦੇ ਦਿਲ ਦੁਖਾਉਂਦਾ ਹੈ, ਉਹ ਦੂਸਰਿਆਂ ਨੂੰ ਦੁੱਖ ਪਹੁੰਚਾਉਂਦਾ ਹੈ, ਉਹ ਕਰੋਧ ਨੂੰ ਉਤਪੰਨ ਕਰਦਾ ਹੈ, ਉਹ ਇਕਾਗਰਤਾ ਨੂੰ ਭੰਗ ਕਰਨ ਵਾਲਾ ਹੁੰਦਾ ਹੈ । (4) ਉਹ ਬਕਵਾਸੀ ਵੀ ਹੋ ਸਕਦਾ ਹੈ । ਉਹ ਬਿਨਾਂ ਮਤਲਬ ਦੀ ਗੱਲ ਕੀਤਿਆਂ ਬੋਲਦੇ ਹੀ ਰਹਿਣਾ, ਕਦੀ ਕਿਸੇ ਖਾਸ ਨੀਤੀ ਦੀ ਗਲ ਨਾ ਕਰਨਾ ਅਤੇ ਹਮੇਸ਼ਾਂ ਹੀ ਤੁੱਛ, ਮਹੱਤਤਾ ਤੋਂ ਖਾਲੀ ਅਤੇ ਬਕਵਾਸੀ ਗਲਬਾਤ ਕਰਨ ਵਾਲਾ ਹੋ ਸਕਦਾ ।

ਜਿਥੇ ਤਕ ਮਨ ਦੇ ਸਦਾਚਾਰ ਦੀ ਗੱਲ ਹੈ : (1) ਆਦਮੀ ਲਾਲਚੀ ਹੋ ਸਕਦਾ ਹੈ, ਉਹ ਇਹ ਵੀ ਇੱਛਾ ਕਰੇ ਕਿ ਸਾਰਿਆਂ ਦਾ ਸਰਮਾਇਆ ਮੇਰਾ ਹੀ ਹੋ ਜਾਵੇ । (2) ਉਹ ਆਪਣੇ ਆਪ ਨੂੰ ਹੀ ਸਭ ਕੁਝ ਸਮਝ ਸਕਦਾ ਹੈ । ਉਹ ਇਹ ਇੱਛਾ ਕਰਦਾ ਹੈ ਕਿ ਮੇਰੇ ਆਲੇ ਦੁਆਲੇ ਦੇ ਸਭ ਜੀਵ ਮਰ ਜਾਣ, ਖਤਮ ਹੋ ਜਾਣ, ਉਹਨਾਂ ਦਾਂ ਕੋਈ ਨਾਮੋ ਨਿਸ਼ਾਨ ਨਾ ਰਹੇ, (3) ਉਹ ਅੰਧ-ਵਿਸ਼ਵਾਸੀ ਪੁਰਸ਼ ਹੋ ਸਕਦਾ ਹੈ । ਉਹ ਅੰਧ-ਵਿਸ਼ਵਾਸੀ ਹੋਵੇਗਾ । ਉਹ ਇਹ ਵੀ ਸੋਚ ਸਕਦਾ ਕਿ ਅਜਿਹਾ ਕੋਈ ਵਿਅੱਕਤੀ ਨਹੀਂ ਹੋ ਸਕਦਾ ਜਿਸ ਨੇ ਆਪਸੀ ਮਿਲਵਰਤਨ-ਮਾਰਗ ਅਖਤਿਆਰ ਕਰਕੇ ਉਸ ਆਪਸੀ ਮਿਲਵਰਤਨ-ਮਾਰਗ ਉਪਰ ਚਲ ਕੇ ਇਸ ਲੋਕ ਅਤੇ ਪ੍ਰਲੋਕ ਦਾ ਰੂਹਾਨੀ-ਗਿਆਨ ਕਰ ਲਿਆ ਹੋਵੇ ਅਤੇ ਦੂਸਰਿਆਂ ਨੂੰ ਵੀ ਕਰਵਾਇਆ ਹੋਵੇ ।"

ਇਸ ਦੇ ਉੱਲਟ ਬੁੱਧ ਸਦਾਚਾਰ ਦੀ ਵਿਆਖਿਆ ਕਰਦੇ ਹੋਏ ਵੀ ਸ਼ਰੀਰਕ ਤਿੰਨ ਗੁਣ ਦਸਦੇ ਹਨ, ਚਾਰ ਬਾਣੀ ਦੇ ਗੁਣ ਅਤੇ ਤਿੰਨ ਮਨ ਦੇ ਸਦਾਚਾਰਕ ਗੁਣ ਆਖਦੇ ਹਨ ।

**ਜਿਥੇ ਤਕ ਸ਼ਰੀਰਕ ਸਦਾਚਾਰ ਦੀ ਗੱਲ ਹੈ :** (1) ਜਿਹੜਾ ਆਦਮੀ ਜੀਵ ਹੱਤਿਆ ਨਹੀਂ ਕਰਦਾ, ਜਿਹੜਾ ਹਰ ਕਿਸਮ ਦੇ ਤਸ਼ੱਦਦ ਤੋਂ ਮੁਕਤ ਰਹਿੰਦਾ ਹੈ, ਉਹ ਦੰਡ-ਤਿਆਗੀ ਅਤੇ ਖੰਡ-ਤਿਆਗੀ ਹੁੰਦਾ ਹੈ, ਉਹ ਅਪਰਾਧ ਨਹੀਂ ਕਰਦਾ

ਸਗੋਂ ਉਹ ਦਿਆਲੂ ਹੁੰਦਾ ਹੈ, ਉਸ ਦੇ ਮਨ ਵਿਚ ਹਮੇਸ਼ਾਂ ਸਭ ਜੀਵਾਂ ਪ੍ਰਤੀ ਦਇਆ ਰਹਿੰਦੀ ਹੈ। (2) ਉਹ ਚੋਰੀ ਨਹੀਂ ਕਰਦਾ, ਉਹ ਦੂਸਰਿਆਂ ਦੀ ਅਜਿਹੀ ਕਿਸੇ ਚੀਜ਼ ਨੂੰ ਨਹੀਂ ਲੈਂਦਾ ਜੋ ਕਿ ਉਸ ਨੂੰ ਦਿੱਤੀ ਨਾ ਗਈ ਹੋਵੇ। ਉਹ ਇਮਾਨਦਾਰੀ ਦਾ ਜੀਵਨ ਬਤੀਤ ਕਰਦਾ ਹੈ। (3) ਉਹ ਕਾਮ ਭੋਗ ਸਬੰਧੀ ਅੰਧ-ਵਿਸ਼ਵਾਸਾਂ ਤੋਂ ਦੂਰ ਰਹਿੰਦਾ ਹੈ ਉਹ ਵਿਭਚਾਰ ਨਹੀਂ ਕਰਦਾ।

**ਜਿਥੇ ਤਕ ਬਾਣੀ ਦੇ ਸਦਾਚਾਰ ਦੀ ਗੱਲ ਹੈ :** (1) ਆਦਮੀ ਝੂਠ ਬੋਲਣ ਨੂੰ ਤਿਆਗ ਦਿੰਦਾ ਹੈ। ਜਦੋਂ ਉਸ ਨੂੰ ਸਭਾ ਜਾਂ ਪਿੰਡ ਦੀ ਪੰਚਾਇਤ ਦੇ ਸਾਹਮਣੇ, ਜਾਂ ਪਰਵਿਾਰ-ਸੰਮੇਲਨ, ਜਾ ਰਾਜਨੀਤੀ ਦੇ ਸੰਮੇਲਨ ਸਾਹਮਣੇ. ਜਾਂ ਆਪਣੀ ਜਮਾਤ ਦੇ ਸਾਹਮਣੇ ਗਵਾਹੀ ਦੇਣ ਲਈ ਕਿਹਾ ਜਾਂਦਾ ਹੈ ਤਾਂ ਉਹ ਜਾਣਦਾ ਹੋਇਆ ਕਹਿ ਦਿੰਦਾ ਹੈ ਕਿ ਮੈਂ ਜਾਣਦਾ ਹਾਂ, ਨਾ ਜਾਣਦਾ ਹੋਵੇ ਤਾਂ ਕਹਿੰਦਾ ਹੈ ਕਿ ਮੈਂ ਨਹੀਂ ਜਾਣਦਾ, ਨਾ ਦੇਖੇ ਨੂੰ ਕਹਿੰਦਾ ਹੈ ਕਿ ਮੈਂ ਨਹੀਂ ਦੇਖਿਆ, ਦੇਖਿਆ ਹੋਵੇ ਤਾਂ ਕਹਿੰਦਾ ਹੈ ਕਿ ਮੈਂ ਦੇਖਿਆ ਹੈ। ਉਹ ਆਪਣੇ ਜਾਂ ਦੂਸਰੇ ਦੇ ਸੁਆਰਥ ਲਈ ਜਾਣ ਬੁੱਝ ਕੇ ਕਿਸੇ ਲਾਲਚ ਦੇ ਕਾਰਨ ਝੂਠ ਨਹੀਂ ਬੋਲਦਾ। (2) ਉਹ ਚੁਗਲੀ ਨਹੀਂ ਕਰਦਾ। ਉਹ ਇਥੋਂ ਸੁਣ ਕੇ ਉਥੇ ਜਾ ਕੇ ਗੱਲ ਨਹੀਂ ਕਰਦਾ ਤਾਂ ਕਿ ਇਥੋਂ ਦੇ ਅਤੇ ਉਥੇ ਦੇ ਲੋਕਾਂ ਵਿਚਕਾਰ ਝਗੜਾ ਨਾ ਹੋਵੇ। ਉਹ ਨਾ ਸ਼ਾਂਤੀ ਨੂੰ ਭੰਗ ਕਰਦਾ ਹੈ ਅਤੇ ਨਾ ਅਸ਼ਾਂਤੀ ਨੂੰ ਉਤਪੰਨ ਕਰਦਾ ਹੈ। ਸ਼ਾਂਤੀ ਨੂੰ ਬੜ੍ਹਾਵਾ ਦੇਣ ਲਈ ਹੀ ਉਹ ਮੂੰਹੋਂ ਬੋਲਦਾ ਹੈ, ਅਤੇ ਲੋਕਾਂ ਦਾ ਮੇਲ-ਮਿਲਾਪ ਕਰਵਾਉਣ ਵਿਚ ਹੀ ਉਹ ਆਨੰਦ ਮਾਣਦਾ ਹੈ, ਉਸ ਨੂੰ ਮਜ਼ਾ ਆਉਂਦਾ ਹੈ, ਅਤੇ ਉਸ ਨੂੰ ਪ੍ਰਸੰਨਤਾ ਹੁੰਦੀ ਹੈ। (3) ਉਸ ਦੀ ਜ਼ਬਾਨ ਕੋੜੀ ਨਹੀਂ ਹੁੰਦੀ। ਜੋ ਕੁਝ ਵੀ ਉਹ ਕਹਿੰਦਾ ਹੈ, ਉਹ ਕਠੋਰਤਾ ਭਰਪੂਰ ਨਹੀਂ ਹੁੰਦਾ। ਉਸ ਦੇ ਸ਼ਬਦ ਪ੍ਰੇਮ ਭਰੇ ਹੁੰਦੇ ਹਨ, ਉਹ ਮਿੱਤਰਤਾ ਭਰਪੂਰ ਹੁੰਦੇ ਹਨ। ਉਹ ਹਮੇਸ਼ਾਂ ਨੇਕ ਦਿਲ ਨਾਲ ਬੋਲਦਾ ਹੈ। ਉਹ ਸਪੱਸ਼ਟ ਅਤੇ ਠੀਕ ਬੋਲਦਾ ਹੈ, ਅਤੇ ਸਭ ਨੂੰ ਮਨ ਭਾਉਂਦਾ ਬੋਲਦਾ ਹੈ। (4) ਉਹ ਬਕਵਾਸ ਨਹੀਂ ਕਰਦਾ। ਉਹ ਬੇ-ਮਤਲਬ ਦੀ ਕੋਈ ਗੱਲ ਨਹੀਂ ਕਰਦਾ ਹਮੇਸ਼ਾਂ ਧਰਮ ਅਤੇ ਮਿੱਤ੍ਰਤਾ ਦੀ ਨੀਤੀ ਅਨੁਸਾਰ ਗਲਬਾਤ ਕਰਦਾ ਹੈ, ਉਹ ਹਮੇਸ਼ਾਂ ਉਹ ਗੱਲ ਕਰਦਾ ਹੈ ਜੋ ਉਸ ਨੂੰ ਯਾਦ ਹੋਵੇ, ਜੋ ਗਿਆਨ ਭਰਪੂਰ ਹੋਵੇ ਅਤੇ ਜੋ ਠੀਕ ਅਤੇ ਲਾਭਦਇਕ ਹੋਵੇ।

ਜਿਥੇ ਤਕ ਮਨ ਦੇ ਸਦਾਚਾਰ ਦੀ ਗੱਲ ਹੈ : (1) ਉਹ ਆਦਮੀ ਲਾਲਚੀ ਨਹੀਂ ਹੁੰਦਾ, ਉਹ ਕਦੀ ਇਹ ਨਹੀਂ ਚਾਹੁੰਦਾ ਕਿ ਦੂਸਰਿਆਂ ਦੀ ਸਾਰੀ ਜਾਇਦਾਦ ਉਸ ਦੀ ਹੀ ਹੋ ਜਾਵੇ। (2) ਉਹ ਕਦੀ ਆਪਣੇ ਮਨ ਦੇ ਲੋਭ ਨੂੰ ਬੜ੍ਹਾਵਾ ਨਹੀਂ ਦਿੰਦਾ, ਉਸ ਦੀ ਹਮੇਸ਼ਾਂ ਇਹ ਹੀ ਖਾਹਿਸ਼ ਰਹਿੰਦੀ ਹੈ ਕਿ ਉਸ ਦੇ ਆਸ ਪਾਸ ਦੇ ਸਭ ਪੜੋਸੀ ਸੁੱਖ ਅਤੇ ਸ਼ਾਂਤੀ ਨਾਲ ਵਸਣ, ਉਹ ਹਰ ਕਿਸਮ ਦੀ ਦੁਸ਼ਮਣੀ ਅਤੇ ਅੱਤਿਆਚਾਰ ਤੋਂ ਮੁਕਤ ਰਹਿਣ। (3) ਉਸ ਦੀ ਬੁੱਧੀ ਸਵਤੰਤਰ ਹੁੰਦੀ ਹੈ, ਅਤੇ ਉਸ ਦੇ ਕੰਮ ਅਤੇ ਉਸ ਦੀਆਂ ਵਿਚਾਰਾਂ ਸਭ ਠੀਕ ਹੁੰਦੀਆਂ ਹਨ।"

ਇਹ ਵੀ ਕਿਹਾ ਜਾਂਦਾ ਹੈ ਕਿ ਬੁੱਧ ਧਰਮ ਵਿਚ ਆਤਮਾ, ਪ੍ਰਮਾਤਮਾ ਵਿਚ ਵਿਸ਼ਵਾਸ ਨਹੀਂ ਹੈ, ਪਰ ਉਸ ਦੀ ਜਗ੍ਹਾ ਸਦਾਚਾਰ ਹੈ। ਜਿਸ ਦੇ ਗੁਣਾਂ ਦੀ ਸਹਾਇਤਾ ਨਾਲ ਪੁਰਸ਼ ਜੀਵਨ ਦੀ ਹਰ ਮੁਸ਼ਕਲ ਦਾ ਸਾਹਮਣਾ ਕਰ ਸਕਦਾ ਹੈ, ਅਤੇ ਉਹ 'ਨਿਰਮਾਣ' ਦੀ ਪਦਵੀ ਤਕ ਪਹੁੰਚ ਸਕਦਾ ਹੈ, ਅਤੇ ਇਸ ਦੇ ਉੱਲਟ ਦੁਰਾਚਾਰ ਦੇ ਗੁਣ ਹਰ ਪੁਰਸ਼ ਨੂੰ ਹਰ ਮੁਸ਼ਕਲ ਦਾ ਸਾਹਮਣਾ ਕਰਨ ਦੇ ਰਸਤੇ ਦਾ ਰੋੜਾ ਬਣਦੇ ਹਨ, ਅਤੇ ਉਹ 'ਨਿਰਵਾਣ' ਦਾ ਤਾਂ ਨਾਮ ਵੀ ਨਹੀਂ ਦਿੰਦੇ। ਇਸ ਕਰਕੇ ਤਥਾਗਤ ਬੁੱਧ ਦਾ ਫੁਰਮਾਨ ਹੈ :

"ਜਦ ਦੀਵਾ ਜਲ ਰਿਹਾ ਹੁੰਦਾ ਹੈ ਤਦ ਉਸ ਦੀ ਰੋਸ਼ਨੀ ਤੇਲ ਅਤੇ ਬੱਤੀ ਤੋਂ ਉਤਪੰਨ ਹੁੰਦੀ ਹੈ। ਉਸ ਦਾ ਤੇਲ ਖਤਮ ਹੋਣ 'ਤੇ ਜੇਕਰ ਸਮੇਂ ਸਿਰ ਤੇਲ ਨਹੀਂ ਪਾਇਆ ਜਾਂਦਾ, ਬੱਤੀ ਨੂੰ ਨਹੀਂ ਦੇਖਿਆ ਜਾਂਦਾ ਤਾਂ ਜਿਉਂ ਹੀ ਉਸ ਦੀਵੇ ਦਾ ਤੇਲ ਖਤਮ ਹੋ ਜਾਂਦਾ ਹੈ ਤਾਂ ਤਿਉਂ ਹੀ ਦੀਵਾ ਤੇਲ ਦੀ ਅਣਹੋਂਦ ਕਾਰਨ ਬੁੱਝ ਜਾਂਦਾ ਹੈ ਉਸ ਵਿਚ ਰੋਸ਼ਨੀ ਉਤਪੰਨ ਕਰਨ ਦੀ ਸ਼ਕਤੀ ਨਹੀਂ ਰਹਿੰਦੀ, ਇਸੇ ਤਰ੍ਹਾਂ ਜਿਸ ਮਨੁੱਖ ਅੰਦਰ ਤ੍ਰਿਸ਼ਨਾ ਦਾ ਅੰਤ ਹੋ ਗਿਆ ਹੁੰਦਾ ਹੈ, ਉਸ ਵਿਚੋਂ ਦੁਰਾਚਾਰਾਂ ਦਾ ਵੀ ਅੰਤ ਹੋ ਗਿਆ ਹੁੰਦਾ ਹੈ ਤਾਂ ਉਹ ਵੀ ਦੁੱਖਾਂ ਤੋਂ ਛੁਟਕਾਰਾ ਪਾ ਕੇ 'ਨਿਰਵਾਣ' ਵੱਲ ਤੁਰਦਾ ਹੈ।"

———

ਅਧਿਆਇ 4.

# ਹਿੰਦੂਆਂ ਵਲੋਂ ਬੋਧੀ ਵਿਰੋਧ

ਬੁੱਧ ਧਰਮ ਦੇ ਇਸ ਤਰਕ ਸ਼ਾਸ਼ਤਰ ਅੱਗੇ ਹਿੰਦੂ ਮਨਕਥੀਆਂ ਦਮ ਤੋੜ ਗਈਆਂ। ਅਜਿਹੀ ਹਾਲਤ ਵਿਚ ਹਿੰਦੂ ਮਜ਼ਹਬ ਲੋਕਾਂ ਦੇ ਮਨਾਂ ਵਿਚ ਆਪਣੀ ਆਦਰਭਾਵ ਜਾਂ ਪੂਜਕ ਜਗ੍ਹਾ ਖੋਹ ਬੈਠਾ। ਲੋਕਾਂ ਨੇ ਹਿੰਦੂ ਮਜ਼ਹਬੀ ਬ੍ਰਾਹਮਣਾਂ ਦਾ ਠੱਠਾ, ਮਖੌਲ ਅਤੇ ਅਪਮਾਨ ਕਰਨਾ ਸ਼ੁਰੂ ਕੀਤਾ, ਰਾਜੇ ਮਹਾਂਰਾਜਿਆਂ ਨੇ ਬ੍ਰਾਹਮਣਾਂ ਨੂੰ ਦਾਨ ਅਤੇ ਭੱਤਾ ਦੇਣਾ ਬੰਦ ਕਰ ਦਿੱਤਾ। ਹਿੰਦੂ ਮਜ਼ਹਬੀਆਂ ਦੀ ਜਾਤੀਵਾਦ ਉਪਰ ਅਧਾਰਿਤ ਵਿਚਾਰਧਾਰਾ ਕਾਰਨ ਉਹ ਸਮਾਜ ਵਿਚ ਨਫਰਤ ਭਾਵ ਨਾਲ ਦੇਖੇ ਜਾਣ ਲੱਗੇ। ਅਜਿਹਾ ਹੋਣ ਕਾਰਨ ਬ੍ਰਾਹਮਣ ਨੂੰ ਆਰਥਿਕ ਹਾਨੀ ਹੋਈ, ਅਤੇ ਉਨ੍ਹਾਂ ਦੇ ਦਰਜੇ ਵਿਚ ਸਮਾਜਿਕ ਗਿਰਾਵਟ ਆਈ। ਇਹ ਤਾਂ ਸੁਭਾਵਕ ਹੀ ਸੀ ਕਿ ਹਿੰਦੂ ਵਿਰੋਧ ਕਰਦੇ ਅਤੇ ਆਪਣੀ ਖੁੱਸੀ ਹੋਈ ਆਦਰਭਾਵ ਦੀ ਜਗ੍ਹਾ ਵਾਪਿਸ ਲੈਂਦੇ। ਅਜਿਹਾ ਕਰਨ ਲਈ ਉਹ ਕੀ ਕਰ ਸਕਦੇ ਸਨ। (1) ਇਕ ਤਾਂ ਇਹ ਸੀ ਕਿ ਜਿਸ ਸਿਧਾਂਤਿਕ ਊਣਤਾਈ ਦੇ ਕਾਰਨ ਉਹ ਬੁੱਧ ਧਰਮ ਦੇ ਤਰਕ ਸ਼ਾਸ਼ਤਰ ਅੱਗੇ ਅਟਕ ਨਹੀਂ ਸਕੇ ਉਸ ਵਿਚ ਲੋੜੀਂਦੀ ਸੋਧ ਕਰਨ। (2) ਜਿਹਨਾਂ ਗੁਣਾਂ ਦੀ ਅਣਹੋਂਦ ਹੈ, ਉਹਨਾਂ ਨੂੰ ਇਸ ਵਿਚ ਸ਼ਾਮਲ ਕਰਕੇ ਸਦਾਚਾਰੀ ਨੀਤੀ ਅਪਨਾਉਣ। (3) ਆਪਣੇ ਸਿਧਾਂਤ ਨੂੰ ਪੁਰੋਹਿਤ ਪੱਖੀ ਤੋਂ ਬਦਲਕੇ ਲੋਕਾਂ ਪੱਖੀ ਬਨਾਉਣ। (4) ਆਪਣੇ ਸਿਧਾਂਤ ਨੂੰ ਵਰਣ ਵਿਵਸਥਾ (ਜਾਤੀਵਾਦ) ਤੋਂ ਉਠਾ ਕੇ ਆਜ਼ਾਦੀ, ਬਰਾਬਰਤਾ ਅਤੇ ਭਾਈਚਾਰੇ ਅਤੇ ਇਨਸਾਫ ਦੇ ਅਸੂਲਾਂ ਉਪਰ ਰਖਦੇ। ਜੇਕਰ ਉਹ ਇਸ ਤਰ੍ਹਾਂ ਕਰਦੇ ਤਾਂ ਉਹ ਆਪਣੀ ਪੂਜਕ ਜਗ੍ਹਾ ਮੁੜ ਹਾਸਲ ਕਰ ਸਕਦੇ ਸਨ, ਪਰ ਉਹਨਾਂ ਨੇ ਬਿਲਕੁਲ ਉਲਟ ਕੀਤਾ ਹੈ। ਉਹਨਾਂ ਨੇ ਬੁੱਧ ਧਰਮ ਪ੍ਰਤੀ ਬਦਲੇ ਦੀ ਭਾਵਨਾ ਨਾਲ ਆਪਣੇ ਨਵੇਂ ਗਰੰਥ ਲਿਖੇ ਹਨ। ਵੇਦ ਜੋ ਬੁੱਧ ਦੇ ਸਮੇਂ ਸਨ, ਉਹ ਬੁੱਧ ਦੇ ਸਿਧਾਂਤ ਅੱਗੇ ਅਟਕ ਨਾ ਸਕੇ, ਬੁੱਧ ਨੇ ਉਹਨਾਂ ਦੀ ਆਇਤ ਆਇਤ ਦਾ ਖੰਡਨ

ਕੀੜਾ ਹੈ । ਇਸ਼ ਕਰਕੇ ਉਹਨਾਂ ਵੇਦਾਂ ਦੀ ਫਿਰ ਵਕਾਲਤ ਕਰਨੀ ਤਾਂ ਹਿੰਦੂ ਦੇ ਵੱਸ ਦਾ ਰੋਗ ਨਹੀਂ ਸੀ ਇਸ ਕਰਕੇ ਉਹਨਾਂ ਨੇ ਵੇਦਾਂ ਤੋਂ ਪਰੇ ਹੋ ਕੇ ਨਵੇਂ ਗਰੰਥ ਲਿਖੇ ਜਿਹਨਾਂ ਵਿਚ ਉਹਨਾਂ ਨੇ ਬੁੱਧ ਦਾ ਵਿਰੋਧ ਕੀਤਾ ਅਤੇ ਜਾਤੀਵਾਦ ਨੂੰ ਸਦੀਵੀ ਜੀਵਨ ਬਖਸ਼ਿਆ ।

ਡਾ: ਹਰਦਿਆਲ ਨੇ ਕਿਤਨਾ ਠੀਕ ਲਿਖਿਆ ਹੈ "ਪੁਰੋਹਿਤ ਬ੍ਰਾਹਮਣ ਨੇ ਪਾਲੀ ਭਾਸ਼ਾ (ਬੁੱਧ ਧਰਮ ਦੀ ਭਾਸ਼ਾ) ਨੂੰ ਨਸ਼ਟ ਕੀਤਾ । ਉਹਨਾਂ ਨੂੰ ਪਾਲੀ ਭਾਸ਼ਾ ਦੇ ਤੱਤ-ਵਿਗਿਆਨ ਦੇ ਸਿਧਾਂਤ ਤੋਂ ਜਾਂ ਉਸ ਦੀ ਨੀਤੀ ਬੁੱਧ ਧਰਮ ਦੀ ਮਰਿਯਾਦਾ ਅਨੁਸਾਰ ਹੋਣ ਕਰਕੇ ਨਫ਼ਰਤ ਨਹੀਂ ਸੀ । ਉਹਨਾਂ ਨੇ ਤਾਂ ਬੁੱਧ ਨੂੰ ਵੀ ਇਕ ਮਹਾਨ ਗੁਰੂ ਸਵੀਕਾਰ ਕਰ ਲਿਆ ਹੈ, ਅਤੇ ਉਸ ਨੂੰ ਦੇਵਤਾ-ਪੱਦ ਵੀ ਦੇ ਦਿੱਤਾ ਹੈ ਕਿਉਂਕਿ ਉਹਨਾਂ ਦੀ ਇਹ ਖਾਹਿਸ਼ ਸੀ ਕਿ ਬੁੱਧ ਦੇ ਕਲਿਆਣਕਾਰੀ ਸ਼ਬਦ ਭਾਰਤ ਦੀ ਹੱਦਬੰਦੀ ਵਿਚ ਸੁਣਾਈ ਨਹੀਂ ਦੇਣੇ ਚਾਹੀਦੇ, ਕਿਉਂਕਿ ਉਹ ਜਾਤੀਵਾਦ ਦੇ ਕਿਲ੍ਹੇ ਨੂੰ ਬਾਰੂਦ ਦੀ ਤਰ੍ਹਾਂ ਉਡਾਉਣ ਦੀ ਸ਼ਕਤੀ ਰਖਦੇ ਹਨ । "ਪਾਲੀ ਭਾਸ਼ਾ ਨੂੰ ਨਸ਼ਟ ਕਰ ਦਿਉ" "ਭਾਰਤ ਨੂੰ ਨਸ਼ਟ ਕਰ ਦਿਉ" ਪਰ ਸਾਡਾ ਜਾਤੀਵਾਦ ਅਟੱਲ ਰਹੇ, ਇਹ ਭਾਰਤੀ ਇਤਿਹਾਸ ਨੂੰ ਉਸ ਸਮੇਂ ਦਾ ਬ੍ਰਾਹਮਣ ਵਲੋਂ ਇਸ਼ਾਰਾ ਸੀ ।" ਇਸ ਤੋਂ ਪਾਠਕ ਇਹ ਅੰਦਾਜ਼ਾ ਲਾ ਸਕਦੇ ਹਨ ਕਿ ਬ੍ਰਾਹਮਣ ਆਪਣੇ ਨਿੱਜੀ ਅਧਿਕਾਰਾਂ ਦੀ ਬਰਕਰਾਰੀ ਲਈ ਕਿਤਨੀ ਵੱਡੀ ਕੁਰਬਾਨੀ ਕਰ ਸਕਦਾ ਹੈ ।

ਹਿੰਦੂਆਂ ਨੇ ਪਹਿਲਾਂ ਬੁੱਧ ਦਾ ਵਿਰੋਧ ਅਤੇ ਅਪਮਾਨ ਕਰਨਾ ਸ਼ੁਰੂ ਕੀਤਾ ਜਿਵੇਂ ਕਿ ਸ੍ਰੀ ਕੁਮਾਰਿਲ ਭੱਟ, ਬੁੱਧ ਵਲੋਂ ਜਾਤੀ ਤਿਆਗ ਦੀ ਨਿੰਦਾ ਕਰਦੇ ਹੋਏ ਆਖਦੇ ਹਨ "ਬੁੱਧ ਉਪਰ ਕਿਵੇਂ ਵਿਸ਼ਵਾਸ ਕੀਤਾ ਜਾ ਸਕਦਾ ਹੈ, ਉਹ ਦੂਸਰਿਆਂ ਨੂੰ ਨਵਾਂ ਰਾਸਤਾ ਕਿਵੇਂ ਦਿਖਾ ਸਕਦਾ ਹੈ, ਜਦ ਕਿ ਉਸ ਨੇ ਖ਼ੁੱਦ ਕਸ਼ੱਤਰੀ ਵਰਣ ਵਿਚ ਪੈਦਾ ਹੋ ਕੇ ਆਪਣੀਆਂ ਰਾਜਸੀ ਜ਼ਿੰਮੇਂਵਾਰੀਆਂ ਸੰਭਾਲਣ ਤੋਂ ਇਨਕਾਰ ਕਰਕੇ ਆਪ ਸੰਨਿਆਸ ਲਿਆ, ਅਤੇ ਲੋਕਾਂ ਨੂੰ ਸਿਖਿਆ ਦੇਣ ਅਤੇ ਭਿਖਿਆ 'ਤੇ ਜੀਵਨ ਨਿਰਵਾਹ ਕਰਨ ਦੀ ਨੀਤੀ ਅਪਨਾਈ ਇਸ ਕਰਕੇ ਸ਼ਾਂਤੀ ਉਪਰ ਅਧਾਰਿਤ ਬੁੱਧ ਦਾ ਸਿਧਾਂਤ ਪਵਿੱਤਰ ਨਹੀਂ ਹੋ ਸਕਦਾ ਅਤੇ ਨਾ ਹੀ ਉਸ ਨੂੰ ਸਵੀਕਾਰ ਹੀ ਕੀਤਾ ਜਾ ਸਕਦਾ ਹੈ, ਅਤੇ ਨਾ ਹੀ ਉਸ ਉਪਰ ਯਕੀਨ ਹੀ ਕੀਤਾ

ਜਾ ਸਕਦਾ ਹੈ। ਬੁੱਧ ਦਾ ਇਹ ਸਿਧਾਂਤ ਕੁੱਤੇ ਦੀ ਖਲੜੀ ਵਿਚ ਡੁੱਲੇ ਦੁੱਧ ਦੀ ਤਰ੍ਹਾਂ ਬੇਕਾਰ ਹੈ।" ਇਸੇ ਤਰ੍ਹਾਂ ਅਗਨੀ ਪੁਰਾਣ ਵਿਚ ਬੁੱਧ ਨੂੰ ਧੋਖੇਬਾਜ਼ ਲਿਖਿਆ ਹੈ। ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਬੁੱਧ ਸ਼ੈਤਾਨ ਨੂੰ ਮੂਰਖ ਬਨਾਉਣ ਲਈ ਹੀ ਪ੍ਰਗਟਿਆ ਹੈ। ਇਸ ਲਈ ਬੋਧੀਆਂ ਨਾਲ ਗਲਬਾਤ ਅਤੇ ਸਬੰਧ ਰੱਖਣ ਤੋਂ ਮਨ੍ਹਾ ਕੀਤਾ ਗਿਆ ਹੈ। ਇਥੋਂ ਤਕ ਕਿ ਜੋ ਸਿਰ ਮੁੰਨੇ ਭਿਕਸ਼ੂ ਨਾਲ ਬਾਤ ਕਰਨਗੇ ਉਹ ਨਰਕਾਂ ਨੂੰ ਜਾਣਗੇ। ਬਰਨਾਚਦੀਆਂ ਪੁਰਾਣ ਵਿਚ ਲਿਖਿਆ ਹੈ ਕਿ ਜੋ ਚਿੱਟੇ ਦੰਦ ਨਾਲ, ਅੰਤਰ ਧਿਆਨ ਹੋ ਕੇ, ਸਿਰ ਮੁੰਨ ਕੇ, ਲਾਲ ਚੋਲਾ ਪਾ ਕੇ ਸੂਦਰ ਧਾਰਮਿਕ ਵਿਧੀ ਨੂੰ ਭੁਗਤਾਵੇਗਾ ਤਾਂ ਉਸ ਦੇਸ਼ ਦਾ ਰਾਜਾ ਨਰਕਾਂ ਦਾ ਭਾਗੀ ਹੋਵੇਗਾ।

ਬੁੱਧ ਦਾ ਮਹਾਂਪ੍ਰੀਨਿਰਵਾਣ ਕੁਸ਼ੀਨਾਰ ਵਿਖੇ ਜੋ ਕਿ ਅਜ ਕਲ ਹਰੰਬਾ ਨਾਮ ਨਾਲ ਪ੍ਰਸਿੱਧ ਹੈ ਜ਼ਿਲ੍ਹਾ ਗੋਰਖਪੁਰ ਵਿਚ ਹੋਇਆ। ਇਸ ਕਰਕੇ ਹੀ ਹਿੰਦੂਆਂ ਨੇ ਇਹ ਗਲ ਪ੍ਰਚੱਲਤ ਕੀਤੀ ਹੋਈ ਹੈ ਕਿ ਜੋ ਕੁਸ਼ੀਨਾਰ ਦੇ ਆਲੇ ਦੁਆਲੇ ਮਰਦਾ ਹੈ, ਉਹ ਹਮੇਸ਼ਾਂ ਨਰਕਾਂ ਨੂੰ ਹੀ ਜਾਂਦਾ ਹੈ, ਅਤੇ ਦੂਸਰੇ ਪਾਸੇ ਜੋ ਵਿਅੱਕਤੀ ਕਾਂਸ਼ੀ ਵਿਚ ਮਰਦਾ ਹੈ, ਉਹ ਹਮੇਸ਼ਾਂ ਸਵਰਗਾਂ ਨੂੰ ਜਾਂਦਾ ਹੈ। ਇਸ ਅੰਧ-ਵਿਸਵਾਸ਼ ਦੇ ਕਾਰਨ ਭਗਤ ਕਬੀਰ ਜੀ ਨੂੰ ਉਸ ਦੇ ਸ਼ਰਧਾਲੂਆਂ ਨੇ ਇਹ ਸਲਾਹ ਦਿੱਤੀ ਕਿ ਉਸ ਨੂੰ ਆਪਣੇ ਅੰਤਲੇ ਦਿਨ ਕਾਂਸ਼ੀ ਵਿਚ ਹੀ ਕਟਣੇ ਚਾਹੀਦੇ ਹਨ, ਕਿਉਂਕਿ ਉਥੇ ਬਹੁਤ ਸਾਰੇ ਧਾਰਮਿਕ ਪੁਰਸ਼ਾਂ ਨੂੰ ਸੰਪੂਰਨਤਾ ਮਿਲੀ ਹੈ, ਅਤੇ ਜੋ ਵੀ ਕਾਂਸ਼ੀ ਵਿਖੇ ਸਵਾਸ ਤਿਆਗਦਾ ਹੈ, ਉਹ ਸਿੱਧਾ ਹੀ ਜਾ ਕੇ "ਰਾਮ" ਦੇ ਚਰਨਾਂ ਵਿਚ ਨਿਵਾਸ ਕਰ ਲੈਂਦਾ ਹੈ, ਪਰ ਜੇ ਮਾਗਰ (ਜਿਥੇ ਉਸ ਦਾ ਡੇਰਾ ਸੀ) ਵਿਖੇ ਜਾਂ ਗੋਰਖਪੁਰ ਜ਼ਿਲ੍ਹੇ ਵਿਚ ਮਰਦਾ ਹੈ ਤਾਂ ਉਹ ਮੁੜ ਕੇ ਫਿਰ ਇਸ ਸੰਸਾਰ ਅੰਦਰ ਖੋਤੇ ਦੀ ਜੂਨ ਵਿਚ ਪੈਦਾ ਹੁੰਦਾ ਹੈ। ਭਗਤ ਕਬੀਰ ਜੀ ਨੇ ਇਸ ਅੰਧ-ਵਿਸਵਾਸ਼ ਨੂੰ ਗਲਤ ਅਤੇ ਬੇ-ਬੁਨਿਆਦ ਕਿਹਾ ਅਤੇ ਪੁੱਛਿਆ ਕਿ ਕੀ ਰਾਮ ਜੀ ਦੀ ਸ਼ਕਤੀ ਇਤਨੀ ਸੀਮਤ ਜਿਹੀ ਹੈ ਜੋ ਕਿ ਉਹ ਆਪਣੇ ਉਸ ਪੁਜਾਰੀ ਦਾ ਕਲਿਆਣ ਨਹੀਂ ਕਰ ਸਕਦਾ ਜੋ ਕਾਂਸ਼ੀ 'ਸ਼ਿਵਾਂ ਦੇ ਸ਼ਹਿਰ ਤੋਂ' ਬਾਹਰ ਵਸਦਾ ਹੋਵੇ। ਪਰ ਫਿਰ ਵੀ ਭਗਤ ਕਬੀਰ ਜੀ ਆਪਣੇ ਅੰਧ-ਵਿਸ਼ਵਾਸੀ ਪੁਜਾਰੀਆਂ ਦੇ ਮਨਾਂ ਵਿਚ ਇਸ ਅੰਧ-ਵਿਸ਼ਵਾਸ ਦਾ ਅੰਤ ਨਹੀਂ ਕਰ ਸਕੇ, ਕਿਉਂਕਿ ਉਹ ਮਜ਼ਹਬੀ ਤੌਰ ਤੇ ਪੱਕੇ ਹਿੰਦੂ ਸਨ। ਉਹਨਾਂ ਦਾ ਇਹ ਵਿਸ਼ਵਾਸ ਇਤਨਾ ਤਕੜਾ ਸੀ ਕਿ ਜਦੋਂ ਕਬੀਰ ਜੀ ਦਾ ਅੰਤਮ ਸੰਸਕਾਰ

ਹੋਇਆ ਤਾਂ ਮਾਗਰ ਵਿਖੇ ਉਸ ਦੇ ਸ਼ਰਧਾਲੂਆਂ ਨੇ ਕਬੀਰ ਦੀ ਅਸਲੀ ਕਬਰ ਉਪਰ ਉਸ ਦੀ ਯਾਦਗਾਰ ਕਾਇਮ ਕਰਨ ਤੋਂ ਇਨਕਾਰ ਕਰ ਦਿੱਤਾ ਸੀ, ਅਤੇ ਉਸ ਦੀ ਯਾਦਗਾਰ ਕਾਂਸ਼ੀ ਵਿਖੇ ਬਣਾਈ। ਪਰ ਇਸ ਘਟਨਾ ਤੋਂ ਕਈ ਸਾਲ ਬਾਦ ਕਬੀਰ ਜੀ ਦੀ ਯਾਦਗਾਰ ਮਾਗਰ ਵਿਖੇ ਮੁਸਲਮਾਨਾਂ ਨੇ ਬਣਾਈ ਸੀ।

ਕਿਉਂਕਿ ਬੁੱਧ ਨੇ ਹਿੰਦੂ ਮਜ਼ਹਬ ਦੀਆਂ ਜੜ੍ਹਾਂ ਨੂੰ ਖੋਖਲੇ ਕਰ ਦਿੱਤਾ ਸੀ, ਜਿਸ ਕਾਰਨ ਹਿੰਦੂ ਭਾਰਤ ਵਿਚ 800 ਸਾਲ ਆਪਣਾ ਸਿਰ ਨਹੀਂ ਸੀ ਚੁੱਕ ਸਕਿਆ। ਬੁੱਧ ਦੀ ਸ਼ਖਸ਼ੀਅਤ ਦੇ ਸਾਹਮਣੇ ਹਿੰਦੂ ਸਭ ਦਲੀਲਾਂ ਹਾਰ ਚੁੱਕੇ ਸਨ, ਅਤੇ ਭਾਰਤ ਵਿਚ ਅਜਿਹਾ ਵਾਤਾਵਰਨ ਬਣ ਚੁੱਕਾ ਸੀ ਕਿ ਬੁੱਧ ਵਿਰੋਧੀ ਕੋਈ ਗਲ ਕਰਨਾ ਹੀ ਅਸੰਭਵ ਸੀ। ਬੁੱਧ ਦੀਆਂ ਸਿਖਿਆਵਾਂ ਅਤੇ ਪ੍ਰਭਾਵ ਦੇ ਹੇਠ ਇਕ ਵਰਣ ਦੂਸਰੇ ਵਰਣ ਦੇ ਮਰਦ ਅਤੇ ਔਰਤਾਂ ਆਪਸ ਵਿਚ ਸ਼ਾਦੀਆਂ ਕਰ ਰਹੇ ਸਨ। ਮਨੁੱਖ ਦਾ ਸਮਾਜ ਵਿਚ ਦਰਜਾ ਉਸ ਦੇ ਵਰਣ ਤੋਂ ਨਹੀਂ ਸਗੋਂ ਉਸ ਦੇ ਗੁਣਾਂ ਤੋਂ ਸੀ। ਹਰ ਇਕ ਆਪਣੇ ਮਨ ਭਾਉਂਦਾ ਪੇਸ਼ਾ ਅਪਣਾ ਸਕਦਾ ਸੀ। ਅਜਿਹੇ ਵਾਤਾਵਰਨ ਨੂੰ ਹਿੰਦੂ ਬਰਦਾਸ਼ਤ ਨਹੀਂ ਕਰ ਸਕਿਆ, ਕਿਉਂਕਿ ਇਹ ਸਭ ਕੰਮ ਉਸ ਦੇ ਆਪਣੇ ਸਿਧਾਂਤ ਅਤੇ ਮਜ਼ਹਬ ਦੀ ਉਲੰਘਣਾ ਅਤੇ ਅਪਮਾਨ ਸੀ। ਇਸ ਕਰਕੇ ਉਸ ਨੇ ਆਪਣੇ ਸਿਧਾਂਤ ਨੂੰ ਇਕ ਨਵਾਂ ਜੀਵਨ ਦੇਣ ਦੀ ਇਕ ਸ਼ੈਤਾਨੀ ਵਿਉਂਤ ਬਣਾਈ, ਜਿਸ ਅਨੁਸਾਰ ਉਸ ਨੇ ਬੁੱਧ ਦੀ ਅਹਿਮੀਅਤ ਨੂੰ ਘਟਾ ਕੇ ਅਤੇ ਬ੍ਰਾਹਮਣ ਦੀ ਪਹਿਲਾਂ ਦੀ ਤਰ੍ਹਾਂ ਪੂਜਕ ਜਗ੍ਹਾ ਹਾਸਲ ਕਰਨ ਦਾ ਉਪਰਾਲਾ ਕੀਤਾ। ਇਸ ਸ਼ੈਤਾਨੀ ਵਿਉਂਤ ਦੀ ਰਚਨਾ ਸਮੇਂ ਕਿਉਂਕਿ ਵੇਦ ਅਤੇ ਬਾਕੀ ਹਿੰਦੂ ਗਰੰਥ ਜੋ ਬੁੱਧ ਦੇ ਸਮੇਂ ਸਨ ਉਹਨਾ ਦੀਆਂ ਦਲੀਲਾਂ ਤਾਂ ਬੁੱਧ ਦੀਆਂ ਦਲੀਲਾਂ ਸਾਹਮਣੇ ਦਮ ਤੋੜ ਚੁਕੀਆਂ ਸਨ ਜਿਸ ਕਾਰਨ ਉਹਨਾਂ ਦਾ ਪਹਿਲਾਂ ਦੀ ਤਰ੍ਹਾਂ ਲੋਕਾਂ ਵਿਚ ਸਤਿਕਾਰ ਨਹੀਂ ਸੀ ਕੀਤਾ ਜਾਂਦਾ। ਇਸ ਕਰਕੇ ਹਿੰਦੂ ਨੇ ਨਵੇਂ ਸਿਰਿਓਂ ਨਵੇਂ ਗਰੰਥਾਂ ਦੀ ਰਚਨਾ ਕੀਤੀ ਜਿਨ੍ਹਾਂ ਵਿਚੋਂ ਕੁਝ ਮੁੱਖ ਇਸ ਪ੍ਰਕਾਰ ਹਨ : (1) ਮਨੂੰ ਸਿਮਰਿਤੀ (2) ਮਹਾਂਭਾਰਤ (ਗੀਤਾ) (3) ਰਮਾਇਣ (4) ਪੁਰਾਣ ਆਦਿ। ਜਿਨ੍ਹਾਂ ਦੀ ਸੰਖੇਪ ਵਿਆਖਿਆ ਇਸ ਪ੍ਰਕਾਰ ਹੈ :

## (1) ਮਨੂੰ ਸਿਮਰਿਤੀ

ਮਨੂੰ ਸਿਮਰਿਤੀ ਇਕ ਅਜਿਹਾ ਹਿੰਦੂ ਗਰੰਥ ਹੈ ਜਿਸ ਨੇ ਭਾਰਤੀ ਸਭਿਅਤਾ ਨੂੰ ਖੇਰੂੰ ਖੇਰੂੰ ਕਰਨ ਵਿਚ ਸਭ ਨਾਲੋਂ ਜ਼ਿਆਦਾ ਹਿੱਸਾ ਪਾਇਆ ਹੈ। ਕਿਉਂਕਿ ਇਸ

ਤੋਂ ਪਹਿਲਾਂ ਹਰ ਵਰਣ ਦਾ ਮਨੁੱਖ ਆਪਣੇ ਗੁਣਾਂ ਅਨੁਸਾਰ ਇਕ ਵਰਣ ਤੋਂ ਦੂਸਰੇ ਵਰਣ ਵਿਚ ਸ਼ਾਮਲ ਹੋ ਸਕਦਾ ਸੀ, ਪਰ ਮਨੂੰ ਨੇ ਇਸ ਵਿਧੀ ਨੂੰ ਨਸ਼ਟ ਕਰਕੇ ਉਸ ਦੀ ਜਗ੍ਹਾ ਵਰਣਾਂ ਵਿਚਕਾਰਲੀ ਦੀਵਾਰ ਨੂੰ ਇਤਨਾ ਪੱਕਾ ਕਰ ਦਿੱਤਾ ਕਿ ਉਸ ਨੂੰ ਟੱਪਣ ਦਾ ਕੋਈ ਰਾਸਤਾ ਹੈ ਹੀ ਨਹੀਂ। ਇਸ ਕਰਕੇ ਜਿਸ ਵਰਣ ਵਿਚ ਕੋਈ ਪੈਦਾ ਹੋਇਆ ਹੈ, ਉਸ ਨੂੰ ਉਸ ਵਰਣ ਵਿਚ ਹੀ ਮਰਨ ਲਈ ਮਜ਼ਬੂਰ ਕਰ ਦਿੱਤਾ। ਮਨੂੰ ਤੋਂ ਪਹਿਲਾਂ ਹਰ ਇਕ ਪੇਸ਼ੇ ਨੂੰ ਤਿਆਗ ਕੇ ਦੂਸਰੇ ਵਰਣਾਂ ਦੇ ਪੇਸ਼ੇ ਅਪਨਾ ਸਕਦਾ ਸੀ, ਪਰ ਮਨੂੰ ਦੀ ਮੇਹਰਬਾਨੀ ਨਾਲ ਹਰ ਇਕ ਨੂੰ ਉਸ ਪੇਸ਼ੇ ਤਕ ਹੀ ਸੀਮਤ ਰਹਿਣਾ ਪਿਆ ਜੋ ਉਸ ਦੇ ਬਜ਼ੁਰਗ ਕਰਦੇ ਸਨ। ਮਨੂੰ ਤੋਂ ਪਹਿਲਾਂ ਇਕ ਦੂਸਰੇ ਵਰਣ ਵਿਚਕਾਰ ਸ਼ਾਦੀਆਂ ਹੋ ਸਕਦੀਆਂ ਸਨ ਪਰ ਮਨੂੰ ਸਿਮਰਿਤੀ ਤੋਂ ਬਾਦ ਇਕ ਵਰਣ ਦੀ ਦੂਸਰੇ ਵਰਣ ਨਾਲ ਕੋਈ ਸਮਾਜਿਕ ਸਾਂਝ ਨਹੀਂ ਰਹੀ। ਇਹ ਸਭ ਕੁਝ ਸਿਰਫ ਮਜ਼ਹਬ ਦੀਆਂ ਸਿਖਿਆਵਾਂ ਦੇ ਕਾਰਨ ਹੀ ਨਹੀਂ ਹੋਇਆ ਸਗੋਂ ਇਸ ਨੂੰ ਸਰਕਾਰੀ ਕਾਨੂੰਨ ਸਮਝ ਕੇ ਲਾਗੂ ਕੀਤਾ ਗਿਆ ਅਤੇ ਉਲੰਘਣਾ ਕਰਨ ਵਾਲੇ ਨੂੰ ਸਖਤ ਸਜ਼ਾਵਾਂ ਦਿੱਤੀਆਂ ਗਈਆਂ ਜਿਹਨਾਂ ਦਾ ਵਰਨਣ 'ਹਿੰਦੂ ਮਜ਼ਹਬ' ਦੇ ਭਾਗ ਵਿਚ ਕੀਤਾ ਗਿਆ ਹੈ। ਇਸ ਅਣਮਨੁੱਖੀ ਸਿਖਿਆ ਦਾ ਸਮੁੱਚੇ ਸਮਾਜ ਉਪਰ ਕੀ ਪ੍ਰਭਾਵ ਪਿਆ ਉਸ ਬਾਰੇ ਡਾ: ਅੰਬੇਡਕਰ ਜੀ ਆਖਦੇ ਹਨ "ਉਹ ਮਜ਼ਹਬ ਜਿਸ ਨੇ ਅਗਿਆਨਤਾ ਦੇ ਗੁਣ ਗਾਏ, ਜਿਸ ਢੀਠਾਂ ਵਾਂਗ ਅਸਮਾਨਤਾ ਅਤੇ ਨਫ਼ਰਤ ਦਾ ਪ੍ਰਚਾਰ ਕੀਤਾ, ਜਿਸ ਮਨੁੱਖਤਾ ਨੂੰ ਬਹੁਤ ਸਾਰੀਆਂ ਜਾਤਾਂ ਅਤੇ ਉਪ-ਜਾਤਾਂ ਵਿਚ ਵੰਡਿਆ, ਜਿਸ ਗਰੀਬੀ ਦੀ ਦਾਤ ਬਖਸ਼ੀ, ਜਿਸ ਅਜਿਹੇ ਆਰਥਿਕ ਹੱਥਕੰਡੇ ਅਪਣਾਏ ਜਿਸ ਨਾਲ ਜਨਤਾ ਦਾ ਬਹੁਮੱਤ ਗਰੀਬ, ਅਨਪੜ੍ਹ, ਅਗਿਆਨੀ, ਵੰਡਿਆ ਹੋਇਆ, ਅਤੇ ਆਪੋ ਵਿਚ ਫੁੱਟ ਦਾ ਸ਼ਿਕਾਰ ਹੋਵੇ, ਉਹ ਧਰਮ ਨਹੀਂ ਸਗੋਂ ਕਲੰਕ ਹੈ।"

ਇਹ ਸਿਮਰਿਤੀ ਕਦੋਂ ਹੋਂਦ ਵਿਚ ਆਈ ਉਸ ਬਾਰੇ ਡਾ: ਅੰਬੇਡਕਰ ਜੀ 'ਅਛੂਤ ਕੌਣ ਅਤੇ ਕਿਵੇਂ ?' ਵਿਚ ਇਸ ਤਰ੍ਹਾਂ ਲਿਖਦੇ ਹਨ "ਮਨੂੰ ਸਿਮਰਿਤੀ ਦੇ ਸਮੇਂ ਦੇ ਸਬੰਧ ਵਿਚ ਵਿਦਵਾਨਾਂ ਦੀ ਇਕ ਰਾਏ ਨਹੀਂ ਹੈ। ਕੁਝ ਇਸ ਨੂੰ ਬਹੁਤ ਪ੍ਰਾਚੀਨ ਸਮਝਦੇ ਹਨ, ਅਤੇ ਕੁਝ ਬਹੁਤ ਨਵੀਨ। ਸਭ ਪੱਖਾਂ ਤੇ ਵਿਚਾਰ ਕਰਨ ਉਪਰੰਤ ਪ੍ਰੋਫੈਸਰ ਬੂਹਲਰ ਨੇ 'ਮਨੂੰ ਸਿਮਰਿਤੀ' ਦਾ ਜੋ ਸਮਾਂ ਨਿਸ਼ਚਿਤ ਕੀਤਾ ਹੈ,

ਉਹ ਕਾਫੀ ਠੀਕ ਪ੍ਰਤੀਤ ਹੁੰਦਾ ਹੈ। ਸ੍ਰੀ ਬੂਹਲਰ ਦਾ ਮੱਤ ਹੈ ਕਿ ਜੋ 'ਮਨੂੰ ਸਿਮਰਿਤੀ' ਸਾਨੂੰ ਅੱਜ ਮਿਲਦੀ ਹੈ, ਉਹ ਈਸਾ ਦੀ ਦੂਸਰੀ ਸਦੀ ਵਿਚ ਹੋਂਦ ਵਿਚ ਆਈ। ਸਿਰਫ਼ ਪ੍ਰੋਫੈਸਰ ਬੂਹਲਰ ਨੇ ਹੀ ਮਨੂੰ ਸਿਮਰਿਤੀ ਦਾ ਇਤਨਾ ਨੇੜੇ ਦਾ ਸਮਾਂ ਨਹੀਂ ਨਿਸ਼ਚਿਤ ਕੀਤਾ ਸਗੋਂ ਸ੍ਰੀ ਦਫਤਰੀ ਵੀ ਇਸੇ ਸਿੱਟੇ ਤੇ ਪਹੁੰਚੇ ਹਨ। ਉਹਨਾਂ ਦਾ ਮੱਤ ਹੈ ਕਿ ਮਨੂੰ ਸਿਮਰਿਤੀ ਈਸਾ ਪੂਰਵ 185 ਤੋਂ ਬਾਅਦ ਵਿਚ ਹੋਂਦ ਵਿਚ ਆਈ ਹੈ, ਪਰ ਇਸ ਤੋਂ ਪਹਿਲਾਂ ਨਹੀਂ। ਸ੍ਰੀ ਦਫ਼ਤਰੀ ਦਾ ਤਰਕ ਹੈ ਕਿ ਮੋਰੀਆ-ਵੰਸ਼ ਦੇ ਬੋਧੀ-ਰਾਜੇ ਬ੍ਰਿਹਦਰਥ ਦੀ ਹੱਤਿਆ ਨਾਲ ਜੋ ਕਿ ਉਸ ਦੇ ਸੈਨਾਪਤੀ ਪੁਸ਼ਵਾਮਿੱਤਰ ਨੇ ਕੀਤੀ ਸੀ, ਦਾ ਇਸ ਨਾਲ ਸਿੱਧਾ ਸਬੰਧ ਹੈ। ਕਿਉਂਕਿ ਇਹ ਦੁਰਘਟਨਾ ਈਸਾ-ਪੂਰਵ 185 ਵਿਚ ਹੋਈ, ਇਸ ਕਰਕੇ ਮਨੂੰ ਸਿਮਰਿਤੀ ਈਸਾ ਪੂਰਵ 185 ਤੋਂ ਬਾਅਦ ਹੋਂਦ ਵਿਚ ਆਈ ਹੋਵੇਗੀ। ਇਸ ਤਰ੍ਹਾਂ ਦੇ ਪ੍ਰਮਾਣਾਂ ਦਾ ਸਮਰਥਨ ਕਰਨ ਲਈ ਇਹ ਜ਼ਰੂਰੀ ਹੈ ਕਿ ਪੁਸ਼ਵਾਮਿੱਤਰ ਦੁਆਰਾ ਬ੍ਰਿਹਦਰਥ ਮੋਰੀਆ ਦੀ ਹੱਤਿਆ ਅਤੇ ਮਨੂੰ ਸਿਮਰਿਤੀ ਦੇ ਲਿਖੇ ਜਾਣ ਦੇ ਆਪਸੀ ਸਬੰਧ ਨੂੰ ਜ਼ੋਰਦਾਰ ਅਤੇ ਲਾਜਵਾਬ ਪ੍ਰਮਾਣਾਂ ਦੁਆਰਾ ਸਿੱਧ ਕੀਤਾ ਜਾਣਾ ਚਾਹੀਦਾ ਹੈ। ਬਹੁਤ ਦੁੱਖ ਦੀ ਗੱਲ ਹੈ ਕਿ ਸ੍ਰੀ ਦਫਤਰੀ ਨੇ ਅਜਿਹਾ ਨਹੀਂ ਕੀਤਾ ਇਸ ਲਈ ਉਹਨਾਂ ਦਾ ਕਥਨ ਬੇ-ਬੁਨਿਆਦ ਪ੍ਰਤੀਤ ਹੁੰਦਾ ਹੈ, ਪਰ ਇਸ ਨੂੰ ਸਿੱਧ ਕਰਨਾ ਜ਼ਰੂਰੀ ਹੈ। ਇਹ ਖੁਸ਼ੀ ਦੀ ਗੱਲ ਹੈ ਕਿ ਇਸ ਸਬੰਧ ਵਿਚ ਗਵਾਹੀਆਂ ਦੀ ਕੋਈ ਘਾਟ ਨਹੀਂ ਹੈ।"

ਇਥੇ ਅਸੀਂ ਸਿਰਫ ਇਹ ਹੀ ਸਿੱਧ ਕਰਨਾ ਹੈ ਕਿ ਮਨੂੰ ਸਿਮਰਿਤੀ ਬੁੱਧ ਤੋਂ ਬਾਅਦ ਵਿਚ ਲਿਖੀ ਗਈ ਹੈ, ਜਿਸ ਬਾਰੇ ਸ੍ਰੀ ਚਿੱਤਰਾ ਤਿਵਾੜੀ ਸ਼ੂਦਰਾਇਨ ਮਨੂੰ 'ਚ ਇਸ ਤਰ੍ਹਾਂ ਲਿਖਦੇ ਹਨ "ਮਨੂੰ ਸਿਮਰਿਤੀ ਯਕੀਨੀ ਤੌਰ ਤੇ ਇਕ ਹਿੰਦੂ ਗਰੰਥ ਹੈ ਜੋ ਕਿ ਉਸ ਸਮੇਂ ਲਿਖਿਆ ਗਿਆ ਜਿਸ ਵਕਤ ਪੁਸ਼ਵਾਮਿੱਤਰ ਵਲੋਂ ਬ੍ਰਾਹਮਣ ਨੂੰ ਨਵਜੀਵਨ ਦੇਣ ਦੀ ਮੁਹਿੰਮ ਚਲਾਈ ਹੋਈ ਸੀ ਜੋ ਕਿ ਮਹਾਰਾਜੇ ਬ੍ਰਿਹਦਰਥ ਦਾ ਪੁਰੋਹਿਤ ਅਤੇ ਸੈਨਾਪਤੀ ਸੀ। ਬ੍ਰਿਹਦਰਥ ਮੋਰੀਆ ਖਾਨਦਾਨ ਦਾ ਅਖੀਰਲਾ ਮਹਾਰਾਜਾ ਸੀ ਜਿਸ ਨੂੰ ਪੁਸ਼ਵਾਮਿੱਤਰ ਬ੍ਰਾਹਮਣ ਨੇ ਉਸ ਦਾ ਰਾਜ ਹਥਿਆਉਣ ਲਈ ਉਸ ਨੂੰ ਜਾਨੋਂ ਮਾਰਿਆ ਅਤੇ ਧੋਖੇ ਨਾਲ ਮੋਰੀਆ ਰਾਜ ਹਥਿਆਇਆ। ਮੌਜੂਦਾ ਹਾਲਾਤਾਂ ਦਾ ਸੰਪਾਦਨ ਸ਼ਾਇਦ ਗੁਪਤ ਰਾਜ ਵਿਚ ਮੁਕੰਮਲ ਕੀਤਾ ਗਿਆ, ਪਰ ਇਸ ਸਿਧਾਂਤ ਦਾ ਕੇਂਦਰ-ਬਿੰਦੂ ਅਤੇ ਕੁਝ ਵਿਸਥਾਰ ਨਾਲ ਇਸ ਦੀ ਬਣਤਰ ਸ਼ੁੰਗਾਂ ਦੇ

ਸਮੇਂ 200 ਬੀ.ਸੀ. ਵਿਚ ਹੋਂਦ ਵਿਚ ਆਈ। ਇਹ ਕੋੜ੍ਹ ਜੋ ਉਸ ਕਾਲ ਦਾ ਪ੍ਰਗਟਾਵਾ ਹੈ, ਪਰ ਫਿਰ ਵੀ ਇਹ ਅਗਲੀਆਂ ਸਦੀਆਂ ਵਿਚ ਦੀ ਹੁੰਦਾ ਹੋਇਆ ਅੱਜ ਤੱਕ ਵੀ ਜੀਵਤ ਹੈ।"

ਬਹੁਤ ਸਾਰੇ ਅਗਿਆਨੀ ਪੁਰਸ਼ ਇਸ ਨੂੰ ਲੋਕਤੰਤਰ ਦੀ ਮਾਂ ਵੀ ਆਖਦੇ ਹਨ ਉਸ ਬਾਰੇ ਡਾ: ਐਮ. ਵੀ. ਪਤਵਰਧਨ ਆਪਣੀ ਪੁਸਤਕ "ਮਨੂੰ ਸਿਮਰਿਤੀ ਦਾ ਡੈਮੋਕਰੇਟਿਕ ਰੀਪਬਲਿਕ ਆਫ ਮਨੂੰ" ਵਿਚ ਲਿਖਦੇ ਹਨ "ਡਾ: ਅੰਬੇਡਕਰ ਸੰਵਿਧਾਨਿਕ ਕਾਨੂੰਨ ਦੇ ਮਾਹਰ ਸਨ ਪਰ ਇਹ ਯਕੀਕਨ ਹੈ ਕਿ ਜੇਕਰ ਮਨੂੰ ਸਿਮਰਿਤੀ ਦੇ ਨਿਯਮ ਜਮਹੂਰੀਅਤ ਦੇ ਨਿਯਮਾਂ ਉਪਰ ਅਧਾਰਿਤ ਹੁੰਦੇ ਤਾਂ ਉਹ ਇਸ ਦਾ ਸਬੂਤ ਜਰੂਰ ਲੱਭ ਲੈਂਦੇ। ਕੀ ਅਛੂਤਪਨ ਅਤੇ ਜਨਮ ਉਪਰ ਅਧਾਰਿਤ ਜੀਵਨ ਦੇ ਪ੍ਰਸਾਰ ਦੀ ਬੁਨਿਆਦ ਜਮਹੂਰੀਅਤ ਉਪਰ ਨਿਰਭਰ ਹੈ ? ਮਹਾਨ ਪੱਛਮੀ ਦੇਸ਼ਾਂ ਦੇ ਵਿਦਵਾਨ ਜਿਵੇਂ ਮੈਕਸ ਮਿਉਲਰ, ਪ੍ਰੋਫੈਸਰ ਬੂਹਲਰ, ਜੋਲੀ ਜਿਨ੍ਹਾਂ ਨੇ ਬੜੀ ਗੰਭੀਰਤਾ ਨਾਲ ਮਨੂੰ ਦੇ ਕਾਨੂੰਨਾਂ ਨੂੰ ਘੋਖਿਆ ਹੈ ਅਤੇ ਇਨ੍ਹਾਂ ਵਿਚੋਂ ਕਿਸੇ ਇਕ ਨੂੰ ਕੋਈ ਜਮਹੂਰੀਅਤ ਦਾ ਨਾਮੋ ਨਿਸ਼ਾਨ ਨਹੀਂ ਮਿਲਿਆ। ਜੇਕਰ ਮਿਲਿਆ ਹੁੰਦਾ ਤਾਂ ਉਹ ਇਸ ਦਾ ਐਲਾਨ ਜ਼ਰੂਰ ਕਰਦੇ, ਪਰ ਉਹਨਾਂ ਨੂੰ ਕੋਈ ਜਮਹੂਰੀਅਤ ਦੇ ਅੰਸ਼ ਨਜ਼ਰ ਨਹੀਂ ਆਏ। ਭਾਰਤੀ ਸੰਸਕ੍ਰਿਤੀ ਦੇ ਮੁੱਖ ਵਿਦਵਾਨ ਜਿਵੇਂ ਭੰਡਾਰਕਰ, ਤਿਲਕ, ਕੇਨ ਅਤੇ ਗੰਗਾ ਨਾਥ ਝਾਅ ਜੋ ਕਿ ਮਨੂੰ ਸਿਮਰਿਤੀ ਦੇ ਛੋਟੇ ਤੋਂ ਛੋਟੇ ਨੁਕਤੇ ਨੂੰ ਸਮਝ ਸਕਦੇ ਸਨ ਕਿਉਂਕਿ ਉਨ੍ਹਾਂ ਦੀ ਵਿਗਿਆਨਿਕ ਪਿਛੋਕੜ ਹਿੰਦੂ ਸੋਚਣੀ ਵਿਚ ਹੀ ਸੀ। ਉਹ ਬੜੀ ਆਸਾਨੀ ਨਾਲ ਮਨੂੰ ਦੇ ਨਿਯਮਾਂ ਵਿਚੋਂ ਮਹਾਂ ਜਮਹੂਰੀਅਤ ਨੂੰ ਭਾਲ ਸਕਦੇ ਸਨ ਜੇਕਰ ਮਨੂੰ ਸਿਮਰਿਤੀ ਵਿਚ ਕੋਈ ਜਮਹੂਰੀਅਤ ਦਾ ਅੰਸ਼ ਹੁੰਦਾ, ਪਰ ਉਹਨਾਂ ਦੇ ਵੀ ਹੱਥ ਪੱਲੇ ਕੁੱਝ ਨਹੀਂ ਆਇਆ।"

ਮਨੂੰ ਸਿਮਰਿਤੀ ਨੇ ਜੋ ਸਭ ਨਾਲੋਂ ਘਟੀਆ ਕੰਮ ਕੀਤਾ ਹੈ ਤਾਂ ਉਹ ਹੈ 'ਪੰਜਵੇਂ ਵਰਣ' ਦੀ ਸਥਾਪਨਾ ਅਤੇ ਅਛੂਤਪਨ ਨੂੰ ਜਨਮ ਦੇਣਾ ਹੈ। ਮਨੂੰ ਸਿਮਰਿਤੀ ਤੋਂ ਪਹਿਲਾਂ ਦੀਆਂ ਸਭ ਹਿੰਦੂ ਰਚਨਾਵਾਂ ਵਿਚ 'ਅਵਰਣ' ਸ਼ਬਦ ਨਹੀਂ ਮਿਲਦਾ ਅਤੇ ਇਹ 'ਅਵਰਣ' ਭਾਵ ਚਾਰ ਵਰਣਾਂ ਤੋਂ ਬਾਹਰ ਦਾ ਮਨੁੱਖ ਜੋ ਕਿ ਪੰਜਵੇਂ ਵਰਣ ਦਾ ਰੂਪ ਧਾਰਨ ਕਰਦਾ ਹੈ ਅਤੇ ਅੱਜ ਦੇ ਅਛੂਤ ਦੀ ਬੁਨਿਆਦ ਬਣ ਜਾਂਦਾ ਹੈ। ਜਿਸ ਬਾਰੇ ਡਾ: ਐਮ. ਵੀ. ਪੱਤਵਰਧਨ 'ਮਨੂੰ ਸਿਮਰਿਤੀ ਦਾ ਆਈਡੀਅਲ

ਡੈਮੋਕਰੈਟਿਕ ਰੀਪਬਲਿਕ ਆਫ਼ ਮਨੂੰ' ਵਿਚ ਲਿਖਦੇ ਹਨ "ਮਨੂੰ ਸਿਮਰਿਤੀ ਦੇ ਨਿਯਮਾਂ ਦਾ ਸੰਗ੍ਰਹਿ ਸਿਰਫ ਚਾਰ ਵਰਣਾਂ ਤਕ ਹੀ ਸੀਮਤ ਨਹੀਂ ਹੈ ਸਗੋਂ ਉਸ ਦੇ ਦੱਸਵੇਂ ਅਧਿਆਏ ਵਿਚ 'ਅਵਰਣਾਂ' ਦਾ ਵੀ ਵਰਨਣ ਕੀਤਾ ਗਿਆ ਹੈ। ਇਹ ਹਿੰਦੂ ਸਭਿਅਤਾ ਵਿਚ ਪੰਜਵੇਂ ਵਰਣ ਦੇ ਮੂਲ ਨੂੰ ਜੀਵਤ ਕਰਦੀ ਹੈ। (1) ਬ੍ਰਾਹਮਣ (2) ਕਸ਼ੱਤਰੀ (3) ਵੈਸ਼ (4) ਸ਼ੂਦਰ ਅਤੇ (5) ਅਵਰਣ ਜੋ ਕਿ ਮਨੂੰ ਦੀ ਹੀ ਉੱਤਪਤੀ ਹੈ।" ਇਸ ਪੰਜਵੇਂ ਵਰਣ ਉਪਰ ਉਹ ਸਭ ਅਣ-ਮਨੁੱਖੀ ਕਾਨੂੰਨ ਲਾਗੂ ਕੀਤੇ ਗਏ ਜਿਨ੍ਹਾਂ ਦਾ ਵਰਨਣ ਹਿੰਦੂ ਮਜ਼ਹਬ ਦੇ ਅਧਿਆਏ ਵਿਚ ਕਰ ਦਿੱਤਾ ਗਿਆ ਹੈ। ਜਿਵੇਂ ਇਨ੍ਹਾਂ ਨਾਲ ਕੋਈ ਸਮਾਜੀ ਸਾਂਝ ਰੱਖਣ ਤੇ ਪਾਬੰਦੀ, ਇਹਨਾਂ ਨਾਲ ਵਿਆਹ ਸ਼ਾਦੀ ਤੇ ਪਬੰਦੀ, ਇਨ੍ਹਾਂ ਨਾਲ ਹਮਦਰਦੀ ਤੇ ਪਾਬੰਦੀ, ਇਨ੍ਹਾਂ ਨੂੰ ਪੜ੍ਹਨ, ਪੜ੍ਹਾਉਣ ਤੇ ਪਾਬੰਦੀ ਆਦਿ ਲਾਈ ਗਈ ਅਤੇ ਇਨ੍ਹਾਂ ਦਾ ਸਦੀਵੀ ਬਾਈਕਾਟ ਕੀਤਾ ਗਿਆ ਹੈ ਜੋ ਕਿ ਅੱਜ ਤੱਕ ਵੀ ਲਾਗੂ ਹੈ। ਅਜਿਹਾ ਗੈਰ-ਮਨੁੱਖੀ ਸਦੀਵੀ ਬਾਈਕਾਟ ਅੱਜ ਤੱਕ ਦੁਨੀਆਂ ਦੇ ਇਤਿਹਾਸ ਵਿਚੋਂ ਕਿਧਰੇ ਨਹੀਂ ਮਿਲਦਾ।

ਇਨ੍ਹਾਂ ਅਖੌਤੀ ਅਛੂਤ ਜਾਂ ਪੰਜਵੇਂ ਵਰਣ ਵਿਚ ਸ਼ਾਮਲ ਕੀਤੇ ਗਏ ਲੋਕਾਂ ਦਾ ਸਿਰਫ ਇਤਨਾ ਹੀ ਅਪਰਾਧ ਸੀ ਕਿ ਉਹ ਤਥਾਗਤ ਬੁੱਧ ਦੀ ਸਿੱਖਿਆ ਅਨੁਸਾਰ ਆਪਣਾ ਜੀਵਨ ਨਿਰਵਾਹ ਕਰਦੇ ਸਨ। ਉਹ ਹਿੰਦੂ ਦੇਵੀ ਦੇਵਤਿਆਂ ਅਤੇ ਪ੍ਰੋਹਿਤ (ਬ੍ਰਾਹਮਣ) ਦੀ ਗੁਲਾਮੀ ਤੋਂ ਰਹਿਤ ਸਨ। ਉਹ ਕਾਰਨ ਕਾਰਜ ਦੇ ਸਿਧਾਂਤ ਨੂੰ ਮੰਨਦੇ ਸਨ ਅਤੇ ਉਹ ਆਦਮੀ ਨੂੰ ਹੀ ਸਭ ਕੁੱਝ ਦਾ ਕਰਤਾ ਸਮਝਦੇ ਸਨ। ਉਹ ਜਾਤ ਪਾਤ ਨੂੰ ਤੋੜ ਕੇ ਚਕਨਾ ਚੂਰ ਕਰ ਦੇਣਾ ਚਾਹੁੰਦੇ ਸਨ। ਉਹਨਾਂ ਦੀ ਖ਼ਾਹਿਸ਼ ਸੀ ਕਿ ਭਾਰਤ ਵਿਚੋਂ ਸਭ ਉਚ ਨੀਚ ਦੇ, ਵਰਣਾਂ ਦੇ ਵਿਤਕਰੇ ਨੂੰ ਖਤਮ ਕਰਕੇ ਸਭ ਭਾਰਤੀਆਂ ਨੂੰ ਇਕ ਲੜੀ ਵਿਚ ਪ੍ਰੋਇਆ ਜਾਵੇ ਤਾਂ ਕਿ ਉਹ ਦੁਨੀਆਂ ਦੀਆਂ ਬਾਕੀ ਸਭਿਆਤਾਵਾਂ ਵਿਚ ਇਕ ਮਿਸਾਲ ਪੈਦਾ ਕਰਨ। ਪਰ ਅਜਿਹੀ ਸੋਚ ਦੇ ਕਾਰਨ ਹਿੰਦੂ ਨੇ ਉਹਨਾਂ ਨੂੰ ਅਛੂਤ 'ਨਾਂ' ਦਾ ਤੋਹਫਾ ਦਿੱਤਾ ਹੈ। ਜਿਸ ਨੂੰ ਖੁਦ ਅਛੂਤ ਅਖਵਾਉਣ ਵਾਲੇ ਵੀ ਜੇਵਰ ਸਮਝ ਕੇ ਸੀਨੇ ਨਾਲ ਲਾਈ ਫਿਰਦੇ ਹਨ। ਉਹ ਅਗਿਆਨੀ ਪੁਰਸ਼ ਇਹ ਨਹੀਂ ਜਾਣਦੇ ਕਿ ਅਛੂਤ 'ਨਾਂ' ਤਾਂ ਤੁਹਾਡਾ ਅਪਮਾਨ ਕਰਨ ਲਈ ਅਤੇ ਇਕ ਮਹਾਨ ਸਭਿਅਤਾ ਨਾਲੋਂ ਵੱਖ ਕਰਨ ਲਈ ਹੀ ਦਿੱਤਾ ਗਿਆ ਹੈ। ਇਨ੍ਹਾਂ ਦੀਆਂ ਲਿਖਤਾਂ ਨੂੰ ਦਲੀਲ ਤੇ ਲਾਉਣ ਦਾ ਕੋਈ ਅਧਿਕਾਰ ਨਹੀਂ ਛੱਡਿਆ ਕਿਉਂਕਿ ਕਿਹਾ ਗਿਆ ਹੈ "ਜੋ ਆਦਮੀ ਵੇਦਾਂ ਅਤੇ ਸਿਮਰਿਤੀਆਂ

ਵਿਚ ਦਰਜ ਗੱਲਾਂ ਤੇ ਦਲੀਲਬਾਜ਼ੀ ਕਰਦੇ ਹਨ ਅਤੇ ਉਹਨਾਂ ਦਾ ਅਦਬ ਨਹੀਂ ਕਰਦੇ। ਚੰਗੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਅਜਿਹੇ ਵੇਦ ਅਤੇ ਸਿਮਰਿਤੀ ਵਿਰੋਧੀਆਂ ਅਤੇ ਨਾਸਤਿਕਾਂ ਦਾ ਹੁੱਕਾ ਪਾਣੀ ਬੰਦ ਕਰ ਦੇਣ, ਉਹਨਾਂ ਦਾ ਸਮਾਜਿਕ ਬਾਈਕਾਟ ਕਰਨ।" ਅਜਿਹੀ ਤੰਗਦਿਲੀ ਸਾਹਮਣੇ ਅੱਜ ਵਿਗਿਆਨਿਕ ਯੁੱਗ ਦਾ ਆਦਮੀ ਕਿਵੇਂ ਅੰਨੇਵਾਹ ਗੋਡੇ ਟੇਕ ਸਕਦਾ ਹੈ ?

## (2) ਮਹਾਂਭਾਰਤ (ਗੀਤਾ)

ਇਸ ਤਰ੍ਹਾਂ ਬੁੱਧ ਧਰਮ ਦੇ ਪੈਰੋਕਾਰਾਂ ਦਾ ਸ਼ੋਸ਼ਣ ਸਿਰਫ ਮਨੂੰ ਸਿਮਰਿਤੀ ਤਕ ਹੀ ਸੀਮਤ ਨਹੀਂ ਰਿਹਾ, ਸਗੋਂ ਉਸ ਦੇ ਆਸ ਪਾਸ ਦੀਆਂ ਸਭ ਹਿੰਦੂ ਰਚਨਾਵਾਂ ਦਾ ਇਹੋ ਹੀ ਮੂਲ ਵਿਸ਼ਾ ਰਿਹਾ ਹੈ ਕਿ ਬੁੱਧ ਅਤੇ ਉਸ ਦੇ ਧਰਮ ਨੂੰ ਮੰਨਣ ਵਾਲੇ ਲੋਕਾਂ ਦਾ ਵਿਰੋਧ ਕਰਨਾ ਹੈ ਜਿਨ੍ਹਾਂ ਵਿਚੋਂ ਮਹਾਂਭਾਰਤ ਇਕ ਹੈ ਅਤੇ ਗੀਤਾ ਉਸ ਦਾ ਹੀ ਇਕ ਵਿਸ਼ੇਸ਼ ਭਾਗ ਹੈ। ਮਹਾਂਭਾਰਤ ਨੂੰ ਤਾਂ ਹਿੰਦੂ ਪੰਜਵਾਂ ਵੇਦ ਹੀ ਮੰਨਦੇ ਹਨ ਇਸ ਨੇ ਵੀ ਹਿੰਦੂ ਨੂੰ ਨਵਜੀਵਨ ਦੇਣ ਦਾ ਯਤਨ ਕੀਤਾ ਹੈ। ਮਹਾਂਭਾਰਤ ਕੋਈ ਇਕ ਲੇਖਕ ਦੀ ਲੇਖਣੀ ਨਹੀਂ ਹੈ ਅਤੇ ਨਾ ਹੀ ਇਹ ਇਕ ਨਿਸ਼ਚਿਤ ਸਮੇਂ ਦੀ ਰਚਨਾ ਹੈ। ਸ੍ਰੀ ਪੀ. ਐਲ. ਨਾਰਾਸੂ ਦਾ ਮੱਤ ਹੈ ਕਿ ਇਹ ਕੋਈ ਈਸਾ ਦੀ ਦੂਸਰੀ ਅਤੇ ਚੌਥੀ ਸਦੀ ਦੇ ਦਰਮਿਆਨ ਲਿਖੀ ਗਈ ਰਚਨਾ ਹੈ। ਇਹ ਬੁੱਧ ਤੋਂ ਬਾਅਦ ਲਿਖਿਆ ਗਿਆ ਹੈ ਕਿਉਂਕਿ ਇਸ ਵਿਚ ਬੋਧੀ ਭਿਕਸ਼ੂ ਦਾ ਹਵਾਲਾ ਇਸ ਪ੍ਰਕਾਰ ਦਿੰਦੇ ਹਨ "ਜੋ ਲੋਕ ਵੇਦਾਂ ਨੂੰ ਤਿਆਗ ਦਿੰਦੇ ਹਨ, ਜੋ ਮੰਗਤਿਆਂ ਦੀ ਤਰ੍ਹਾਂ ਘੁੰਮਦੇ ਫਿਰਦੇ ਹਨ, ਜਿਨ੍ਹਾਂ ਦੇ ਸਿਰ ਮੁੰਨੇ ਹੋਏ ਹੁੰਦੇ ਹਨ ਅਤੇ ਜੋ ਭਗਵੇਂ ਚੋਲੇ ਪਹਿਨਦੇ ਹਨ ਉਹ ਬੋਧੀ ਭਿਕਸ਼ੂ ਹਨ।"

ਗੀਤਾ, ਮਹਾਂਭਾਰਤ ਦਾ ਹੀ ਇਕ ਵਿਸ਼ੇਸ਼ ਅੰਗ ਹੈ. ਜਿਸ ਦੀ ਲਿਖਤ ਦੇ ਸਮੇਂ ਬਾਰੇ ਸ੍ਰੀ ਸੁਰਿੰਦਰ ਅਜਨਾਤ 'ਗੀਤਾ ਕੀ ਸ਼ਵ-ਪ੍ਰੀਕਸ਼ਾ, ਵਿਚ ਇਸ ਪ੍ਰਕਾਰ ਲਿਖਦੇ ਹਨ "ਗੀਤਾ, ਮਹਾਂਭਾਰਤ ਤੋਂ ਤਕਰੀਬਨ 100 ਜਾਂ 150 ਸਾਲ ਬਾਅਦ ਵਿਚ ਲਿਖੀ ਗਈ ਹੈ। ਗੀਤਾ ਦੀ ਰਚਨਾ ਲਗਪਗ ਪੰਜਵੀਂ ਸਦੀ ਦੇ ਬਾਅਦ ਗੁਪਤਕਾਲ ਵਿਚ ਕੀਤੀ ਗਈ ਹੈ।" ਬਹੁਤ ਸਾਰੀਆਂ ਹੋਰ ਹਿੰਦੂ ਰਚਨਾਵਾਂ ਦੀ ਤਰ੍ਹਾਂ ਗੀਤਾ ਦੇ ਲੇਖਕ ਦਾ ਵੀ ਕਿਸੇ ਨੂੰ ਨਹੀਂ ਪਤਾ ਕਿ ਇਹ ਕਿਸ ਨੇ ਲਿਖੀ ਹੈ ਜਿਸ ਬਾਰੇ ਸ੍ਰੀ ਰਾਧਾਕ੍ਰਿਸ਼ਨ ਭਗਵਤ ਗੀਤਾ ਦੀ ਭੂਮਿਕਾ ਵਿਚ ਇਸ ਪ੍ਰਕਾਰ

ਲਿਖਦੇ ਹਨ "ਮੈਨੂੰ ਗੀਤਾ ਦੇ ਲੇਖਕ ਬਾਰੇ ਕੁੱਝ ਪਤਾ ਨਹੀਂ ਕਿ ਉਹ ਕੌਣ ਸੀ ? ਭਾਰਤ ਦੇ ਮੁੱਢਲੇ ਇਤਿਹਾਸ ਦੀਆਂ ਲਗਭਗ ਸਭ ਪੁਸਤਕਾਂ ਇਸੇ ਤਰ੍ਹਾਂ ਲੇਖਕਾਂ ਦੇ ਨਾਮ ਤੋਂ ਬਿਨਾਂ ਹੀ ਹਨ"।

ਡਾ: ਅੰਬੇਡਕਰ ਸਾਹਿਬ ਗੀਤਾ ਦੀ ਰਚਨਾ ਦਾ ਅਸਲੀ ਕਾਰਨ ਦਸਦੇ ਹੋਏ ਲਿਖਦੇ ਹਨ "ਭਗਵਤ ਗੀਤਾ ਦੀ ਰਚਨਾ ਕਿਉਂ ਕੀਤੀ ਗਈ ? ਗੌਤਮ ਬੁੱਧ ਨੇ ਰਾਜਨੀਤੀ ਵਿਚ, ਸਮਾਜ ਅਤੇ ਧਰਮ ਵਿਚ ਜਿਸ ਮਹਾਨ ਕ੍ਰਾਂਤੀ ਦੇ ਅਧਾਰ ਤੇ ਜੋ ਪ੍ਰੀਵਰਤਨ ਕੀਤਾ ਸੀ ਉਸ ਨੂੰ ਇਸ (ਗੀਤਾ) ਅਨੁਸਾਰ ਖਤਮ ਕੀਤਾ ਗਿਆ। ਇਸ ਦਾ ਨਤੀਜਾ ਇਹ ਨਿਕਲਿਆ ਕਿ ਬ੍ਰਾਹਮਣ ਨੇ ਧਰਮ ਅਤੇ ਰਾਜਨੀਤੀ ਨੂੰ ਇਕੱਠੇ ਕਰਕੇ ਇਸ ਦਾ ਪ੍ਰਚਾਰ ਕੀਤਾ। ਇਸ ਪ੍ਰਚਾਰ ਦਾ ਇਹ ਨਤੀਜਾ ਨਿਕਲਿਆ ਕਿ ਇਹ ਬ੍ਰਾਹਮਣਵਾਦੀ ਮਜ਼ਹਬ ਜਾਤੀਵਾਦ ਦੇ ਅਧਾਰਿਤ ਸਮਾਜਿਕ ਢਾਂਚੇ ਤੱਕ ਹੀ ਸੀਮਤ ਨਹੀਂ ਰਹੀ ਸਗੋਂ ਰਾਜਨੀਤਕ ਜਮਾਤ ਵਲੋਂ ਵੀ ਇਸ ਦੀ ਰੱਖਿਆ ਕੀਤੀ ਗਈ। ਇਸ ਕੰਮ ਨੂੰ ਹੀ ਸਿਰੇ ਚਾੜ੍ਹਨ ਲਈ ਮਨੂੰ ਸਿਮਰਿਤੀ, ਗੀਤਾ, ਮਹਾਂਭਾਰਤ ਅਤੇ ਦੂਸਰੇ ਗਰੰਥਾਂ ਨੂੰ ਲਿਖਿਆ ਗਿਆ।"

ਸ੍ਰੀ ਪੀ. ਐਲ. ਨਾਰਾਸ਼ੂ ਲਿਖਦੇ ਹਨ "ਗੀਤਾ ਦੀ ਰਚਨਾ ਦਾ ਮੁੱਖ ਕਾਰਨ ਬ੍ਰਾਹਮਣ ਦੀ ਪਰਬਲਤਾ ਨੂੰ ਲੁਕਵੇਂ ਢੰਗ ਨਾਲ ਅਤੇ ਬ੍ਰਾਹਮਣ ਦੀ ਇੱਜ਼ਤ ਨੂੰ ਬਰਕਰਾਰ ਰੱਖਣ ਦੇ ਨਾਲ ਨਾਲ ਉਸ ਜ਼ਰੂਰਤ ਨੂੰ ਵੀ ਪੂਰਾ ਕਰਨਾ ਸੀ ਜੋ ਬੁੱਧ ਧਰਮ ਨੇ ਪੂਰੀ ਕੀਤੀ ਸੀ। ਜੋ ਕੁੱਝ ਵੀ ਗੀਤਾ ਵਿਚ ਮਹਾਨ ਜਾਂ ਨੇਕ ਹੈ ਉਹ ਬ੍ਰਾਹਮਣਵਾਦੀ ਲੋਕਾਂ ਨੇ ਆਪਣੇ ਮੁਖਾਲਫਤ ਧਰਮ (ਬੁੱਧ ਧਰਮ) ਵਿਚੋਂ ਨਕਲ ਕੀਤੀ ਹੋਈ ਹੈ ਅਤੇ ਉਸ ਨੂੰ ਆਪਣੇ ਨਿੱਜੀ ਮਕਸਦ ਲਈ ਵਰਤਿਆ ਹੈ। ਖਾਸ ਕਰਕੇ ਸ਼ੂਦਰ ਨੂੰ ਆਪਣੇ ਪੁਰਾਣੇ ਸਿਧਾਂਤ (ਹਿੰਦੂ) ਤੋਂ ਵੱਖ ਹੋਣ ਤੋਂ ਰੋਕਣਾ ਹੈ। ਇਸ ਤੋਂ ਬਾਅਦ ਮੁੜ ਇਕ ਵਾਰ ਫਿਰ ਭਾਰਤ ਵਿਚ ਵਿਰੋਧ ਅਤੇ ਅਸੰਗਤੀ ਦਾ ਢੇਰ ਲਾਇਆ ਹੈ। ਇਸ ਕੱਟੜ ਵਿਚਾਰਧਾਰਾ ਦਾ ਮਕਸਦ ਕ੍ਰਾਂਤੀਕਾਰੀ ਬੁੱਧ ਧਰਮ ਦੀ ਆਦਰ ਯੋਗ ਜਗ੍ਹਾ (ਬ੍ਰਾਹਮਣ ਲਈ) ਪ੍ਰਾਪਤ ਕਰਨਾ ਸੀ ਜੋ ਕਿ ਬੜੀ ਬੁਰੀ ਤਰ੍ਹਾਂ ਖੁੱਸ ਚੁੱਕੀ ਸੀ।"

ਸ੍ਰੀ ਡੀ. ਸੀ. ਅਹੀਰ ਲਿਖਦੇ ਹਨ "ਗੀਤਾ ਦਾ ਮੁੱਖ ਕੰਮ ਇਹ ਸੀ ਕਿ ਉਹ ਜਾਤੀਵਾਦ ਦੀ ਵਕਾਲਤ ਕਰੇ ਅਤੇ ਹਰ ਇਕ ਜਾਤੀ ਨੂੰ ਇਕਲੌਤੀ ਚਾਰ ਦੀਵਾਰੀ

ਵਿਚ ਬੰਦ ਕਰੇ ਜਿਸ ਦਾ ਸਬੂਤ ਹੈ ਕਿ ਜਿਸ ਢੰਗ ਨਾਲ "ਧਰਮ ਸ਼ਬਦ ਦੀ ਇਸ ਵਿਚ ਵਿਆਖਿਆ ਕੀਤੀ ਗਈ ਹੈ। ਵੇਦਾਂ ਵਿਚ ਧਰਮ ਸ਼ਬਦ ਦਾ ਅਰਥ ਹੈ ਕਿ ਰੀਤੀ ਰਿਵਾਜ ਅਤੇ ਉਹਨਾ ਦਾ ਪਾਲਨ। ਗੀਤਾ ਅਤੇ ਮਨੂੰ ਸਿਮਰਿਤੀ ਵਿਚ ਧਰਮ ਸ਼ਬਦ ਦਾ ਅਰਥ ਹੈ ਜਾਤਾਂ ਅਤੇ ਉਨ੍ਹਾਂ ਦੀਆਂ ਜਿੰਮੇਵਾਰੀਆਂ। ਗੀਤਾ ਵਿਚ ਕ੍ਰਿਸ਼ਨ, ਅਰਜਨ ਨੂੰ ਲੜਾਈ ਕਰਨ ਲਈ ਪ੍ਰੇਰਦਾ ਹੈ ਕਿਉਂਕਿ ਉਸ ਦੇ ਹਿੰਦੂ ਧਰਮ ਅਨੁਸਾਰ ਉਸ ਦੀ ਜਾਤੀ ਦਾ ਧਰਮ ਲੜਨਾ ਹੀ ਸੀ। ਇਸ ਤੋਂ ਬਾਅਦ ਕ੍ਰਿਸ਼ਨ, ਅਰਜਨ ਨੂੰ ਸੰਬੋਧਨ ਕਰਕੇ ਕਹਿੰਦਾ ਹੈ "ਜੋ ਆਦਮੀ ਆਪਣੀ ਜਾਤੀ ਦੀਆਂ ਜਿੰਮੇਵਾਰੀਆਂ ਪੂਰੀਆਂ ਕਰਦਾ ਦਮ ਤਿਆਗ ਦਿੰਦਾ ਹੈ ਉਹ ਕਿਧਰੇ ਚੰਗਾ ਹੈ ਪਰ ਦੂਸਰੀ ਜਾਤੀ ਦੀਆਂ ਜਿੰਮੇਵਾਰੀਆਂ ਨੂੰ ਪੂਰੇ ਕਰਨਾ ਬਹੁਤ ਖਤਰਨਾਕ ਹੈ। (ਭਗਵਤ ਗੀਤਾ (3.35) ਦੂਸਰੇ ਪਾਸੇ ਬੁੱਧ ਧਰਮ ਦੇ ਪੈਰੋਕਾਰ ਕਿਸੇ ਕੀਮਤ ਤੇ ਵੀ ਚਾਤੁਰਵਰਣ ਦੇ ਵਿਰੋਧ ਨੂੰ ਤਿਆਗਣ ਲਈ ਤਿਆਰ ਨਹੀਂ ਸਨ। ਇਹ ਹੀ ਕਾਰਨ ਹੈ ਕਿ ਬੋਧੀਆਂ ਅਤੇ ਬ੍ਰਾਹਮਣਾਂ ਵਿਚਕਾਰ ਕਸ਼ਮਕਸ਼ ਚਲਦੀ ਰਹੀ ਹੈ ਅਤੇ ਇਹ ਹੀ ਨਫਰਤ ਦਾ ਕਾਰਨ ਬਣੀ ਹੈ।"

ਡਾ: ਸੁਰਿੰਦਰ ਅਜਨਾਤ 'ਗੀਤਾ ਕੀ ਸ਼ਵਪ੍ਰੀਕਸ਼ਾ' ਵਿਚ ਇਸ ਪ੍ਰਕਾਰ ਲਿਖਦੇ ਹਨ "ਇਨ੍ਹਾਂ ਨਵੇਂ ਗਰੰਥਾਂ ਨੂੰ ਵਿਸ਼ੇਸ਼ ਮਕਸਦ ਲਈ ਹੀ ਲਿਖਿਆ ਗਿਆ ਸੀ, ਇਸ ਕਰਕੇ ਇਨ੍ਹਾਂ ਦੀ ਰਚਨਾਂ ਵੀ ਵਿਸ਼ੇਸ਼ ਢੰਗ ਨਾਲ ਹੀ ਕੀਤੀ ਗਈ। ਇਨ੍ਹਾਂ ਵਿਚ ਬ੍ਰਾਹਮਣਵਾਦੀ ਸਿੱਖਿਆਵਾਂ ਦੇ ਨਾਲ ਨਾਲ ਕੁੱਝ ਸ਼ਬਦ ਅਤੇ ਵਿਚਾਰ ਮੁਖਾਲਫਤ ਬੁੱਧ ਧਰਮ ਵਿਚੋਂ ਵੀ ਲਏ ਗਏ ਹਨ। ਕੁੱਝ ਤਾਂ ਹੂ-ਬ-ਹੂ ਹੀ ਲੈ ਲਏ ਗਏ ਅਤੇ ਕੁੱਝ ਕੁ ਵਿਚ ਹੇਰ ਫੇਰ ਕਰ ਦਿੱਤਾ ਗਿਆ ਹੈ। ਗੀਤਾ ਵਿਚ ਪ੍ਰਯੁਕਤ, ਭਾਵਨਾਂ ਆਦਿ ਸ਼ਬਦ ਤਾਂ ਉਸੇ ਦੇ ਉਸੇ ਤਰ੍ਹਾਂ ਹੀ ਲਏ ਗਏ ਹਨ। ਪ੍ਰੰਤੂ ਕਰਮ ਯੋਗ, ਨਿਰਵਾਣ ਅਤੇ ਯੋਗਸ਼ੇਮ ਜਿਹੇ ਸ਼ਬਦਾਂ ਦੇ ਅਰਥਾਂ ਵਿਚ ਤਬਦੀਲੀ ਕਰ ਦਿੱਤੀ ਗਈ ਹੈ ਜਿਨ੍ਹਾਂ ਕਾਰਨ ਬ੍ਰਾਹਮਣਵਾਦ ਨੂੰ ਸ਼ਕਤੀ ਮਿਲੀ ਹੈ। ਅਜਿਹੀ ਵਿਧੀ ਨੂੰ ਅਪਨਾਉਣ ਦਾ ਕਾਰਨ ਇਹ ਸੀ ਕਿ ਤਤਕਾਲੀਨ ਬ੍ਰਾਹਮਣ ਪ੍ਰੋਹਿਤ ਲੋਕਾਂ ਵਿਚ ਪ੍ਰਚਲਿਤ ਬੁੱਧ ਧਰਮ ਦੀਆਂ ਵਿਚਾਰਾਂ ਦੀ ਪੂਰੀ ਤਰ੍ਹਾਂ ਨਕਲ ਨਹੀਂ ਸਨ ਕਰ ਸਕਦੇ ਇਸ ਲਈ ਪ੍ਰਚਲਿਤ ਵਿਸ਼ਵਾਸ ਅਤੇ ਵਿਚਾਰਾਂ ਨੂੰ ਆਪਣੇ ਨਵੇਂ ਗਰੰਥਾਂ ਵਿਚ ਲਿੱਪੀ ਬੰਦ ਕਰਕੇ ਉਹਨਾਂ (ਬ੍ਰਾਹਮਣਾਂ) ਨੇ ਲੋਕਾਂ ਵਿਚ ਇਹ ਕਹਿਣਾ ਸ਼ੁਰੂ ਕੀਤਾ ਕਿ ਇਹ ਸਭ ਚੀਜ਼ਾਂ ਤਾਂ ਸਾਡੇ ਗਰੰਥਾਂ ਵਿਚ ਵੀ ਹਨ, ਅਸੀਂ ਇਸ ਦਾ

ਵਿਰੋਧ ਕਦੋਂ ਕਰਦੇ ਹਾਂ ? ਇਸ ਪ੍ਰਕਾਰ ਲੋਕਾਂ ਦੀ ਹਮਦਰਦੀ ਇਨ੍ਹਾਂ ਨਵੇਂ ਲਿਖੇ ਗਰੰਥਾਂ ਦੇ ਨਾਲ ਹੋਈ ਹੈ।"

ਜੇਕਰ ਹਿੰਦੂਆਂ ਨੇ ਬੁੱਧ ਧਰਮ ਦੀ ਨਕਲ ਕਰਕੇ ਹਿੰਦੂ ਮਜਹਬ ਵਿਚ ਲੋੜੀਂਦੀ ਸੋਧ ਕੀਤੀ ਹੁੰਦੀ ਤਾਂ ਇਸ ਵਿਚ ਕਿਸੇ ਨੂੰ ਇਤਰਾਜ ਦੀ ਗੁੰਜਾਇਸ਼ ਨਹੀਂ ਸੀ ਹੋਣੀ ਪਰ ਇਹ ਤਾਂ ਸਭ ਕੁੱਝ ਹਿੰਦੂ ਨੇ ਚਤੁਰਵਰਣ ਨੂੰ ਮੁੜ ਸੁਰਜੀਤ ਕਰਨ ਲਈ ਅਤੇ ਬ੍ਰਾਹਮਣ ਦੇ ਬੜ੍ਹਪਣ ਨੂੰ ਹੀ ਕਾਇਮ ਰੱਖਣ ਲਈ ਕੀਤਾ ਹੈ। ਬੋਧੀ ਸਿਧਾਂਤ ਦੇ ਕਾਰਨ ਸਮਾਜਿਕ ਅਤੇ ਰਾਜਨੀਤਕ ਕ੍ਰਾਂਤੀ ਲਈ ਮਹਾਂਮਾਨਵ ਬੁੱਧ ਨੇ ਬ੍ਰਾਹਮਣ ਦੇ ਵਰਣ ਵਿਵਸਥਾ ਭਾਵ ਬ੍ਰਾਹਮਣ, ਕਸ਼ੱਤਰੀ, ਵੈਸ਼, ਸ਼ੂਦਰ ਅਤੇ ਅਵਰਣ ਤੋਂ ਛੁਟਕਾਰਾ ਪੁਆ ਕੇ ਸਮਾਜ ਵਿਚ ਮਹੱਤਵਪੂਰਨ ਸਥਾਨ ਜਿਵੇਂ ਸਮਾਨਤਾ ਦਾ ਦਰਜਾ ਦੁਆਇਆ ਹੈ। ਬੁੱਧ ਧਰਮ ਦੇ ਕਾਰਨ ਹੀ ਸ਼ੂਦਰਾਂ ਵਿਚੋਂ ਰਾਜੇ ਮਹਾਰਾਜੇ ਹੋਏ ਹਨ। ਬ੍ਰਾਹਮਣਾਂ ਨੇ ਜਦੋਂ ਦੇਖਿਆ ਕਿ ਉਨ੍ਹਾਂ ਦੇ ਹੱਥੋਂ ਰਾਜਸੀ ਤਾਕਤ ਖੁੱਸਦੀ ਜਾ ਰਹੀ ਹੈ ਤਾਂ ਉਨ੍ਹਾਂ ਨੇ ਦੁਬਾਰਾ ਚਾਤੁਰਵਰਣ ਦੀ ਨਵੇਂ ਸਿਰਿਓਂ ਸਿਧਾਂਤਿਕ ਨੀਂਹ ਰੱਖੀ ਅਤੇ ਉਸ ਦਾ ਪ੍ਰਚਾਰ ਭਗਵਤ ਗੀਤਾ ਦੁਆਰਾ ਕੀਤਾ। ਇਸੇ ਰਾਜਨੀਤਕ ਗਰੰਥ ਭਾਵ ਭਗਵਤ ਗੀਤਾ ਦੇ ਕਾਰਨ ਬ੍ਰਾਹਮਣਾਂ ਨੇ ਆਪਣੇ ਹੱਥੋਂ ਗਈ ਹੋਈ ਰਾਜਸੀ ਤਾਕਤ ਨੂੰ ਫਿਰ ਪੂਰਨ ਰੂਪ 'ਚ ਪ੍ਰਾਪਤ ਕਰ ਲਿਆ ਹੈ। ਇਸ ਵਿਚ ਅਵਰਣ ਜਾਂ ਪੰਜਵੇਂ ਵਰਣ ਦੀ ਨਿਖੇਧੀ ਅਤੇ ਉਸ ਦੀ ਹੋਂਦ ਨੂੰ ਪਕਿਆਈ ਦਿੱਤੀ ਗਈ ਹੈ।

## (3) ਰਮਾਇਣ

ਜਦ ਕਿ ਮਨੂੰ ਸਿਮਰਿਤੀ ਕਾਨੂੰਨਾਂ ਦੇ ਸੰਗ੍ਰਿਹ ਦੀ ਸ਼ਕਲ ਵਿਚ ਲੋਕਾਂ ਵਿਚ ਆਈ, ਤਾਂ ਗੀਤਾ ਨੂੰ ਤੱਤ ਵਿਗਿਆਨ ਆਖਿਆ ਗਿਆ, ਉਥੇ ਰਮਾਇਣ ਨੂੰ ਆਮ ਲੋਕਾਂ ਵਿਚ ਪ੍ਰਚਲਿਤ ਕਰ ਦਿੱਤਾ ਗਿਆ ਹੈ, ਕਿਉਂਕਿ ਇਸ ਪੁਸਤਕ ਵਿਚ ਸਭ ਤੋਂ ਜਿਆਦਾ ਬ੍ਰਾਹਮਣ ਦੀ ਪ੍ਰਸ਼ੰਸਾ ਹੈ। ਇਸ ਕਰਕੇ ਉਨ੍ਹਾਂ ਨੇ ਇਸ ਨੂੰ ਰਾਮ-ਲੀਲਾ, ਕਥਾਵਾਂ ਅਤੇ ਦੁਸਹਿਰਾ ਮਨਾਉਣ ਦੇ ਤਿਉਹਾਰ ਰਾਹੀਂ ਲੋਕਾਂ ਵਿਚ ਪ੍ਰਚਲਿਤ ਕੀਤਾ। ਬ੍ਰਾਹਮਣ ਦਾ ਬੜੱਪਣ ਅਜਿਹਾ ਕਰਨ ਕਾਰਨ ਮਜਬੂਤ ਹੋ ਰਿਹਾ ਸੀ, ਤੇ ਅਛੂਤ ਦਾ ਸ਼ੋਸ਼ਣ ਵੀ ਹੋ ਰਿਹਾ ਸੀ, ਚਾਤੁਰਵਰਣ ਲੋਕਾਂ ਵਿਚ ਅਮਰ ਹੋ ਰਿਹਾ ਸੀ ਅਤੇ ਚਲਾਕ ਬਾਣੀਆਂ ਆਪਣੀ ਜਗ੍ਹਾ ਖੂਬ ਲੁੱਟ ਘਸੁੱਟ ਮਚਾ ਰਿਹਾ ਸੀ।

ਸ੍ਰੀ ਬੀ. ਬੀ. ਲਾਲ ਦੇ ਮੱਤ ਅਨੁਸਾਰ ਬਾਲਮੀਕੀ ਰਮਾਇਣ ਜੋ ਸਭ ਤੋਂ

ਪੁਰਾਣੀ ਰਮਾਇਣ ਮੰਨੀ ਜਾਂਦੀ ਹੈ ਉਸ ਨੂੰ ਤੀਸਰੀ ਸਦੀ ਤੋਂ ਬਾਅਦ ਵਿਚ ਲਿਖਿਆ ਹੈ। ਇਹ ਵੀ ਬ੍ਰਾਹਮਣ ਨੂੰ ਮੁੜ ਜੀਵਤ ਕਰਨ ਦੇ ਸਮੇਂ ਵਿਚ ਹੀ ਲਿਖੀ ਗਈ ਹੈ। ਇਸ ਵਿਚ ਵੀ ਮਨੂੰ ਸਿਮਰਿਤੀ, ਮਹਾਂਭਾਰਤ, ਗੀਤਾ ਦੀ ਤਰ੍ਹਾਂ ਬੁੱਧ ਅਤੇ ਉਸ ਦੇ ਧਰਮ ਦੀ ਖੂਬ ਨਿੰਦਾ ਕੀਤੀ ਗਈ ਹੈ। ਜਿਵੇਂ ਇਸ ਵਿਚ ਲਿਖਿਆ ਗਿਆ ਹੈ "ਜਿਵੇਂ ਚੋਰ ਜੁਰਮਾਨੇ ਦਾ ਹੱਕਦਾਰ ਹੁੰਦਾ ਹੈ, ਉਸੇ ਤਰ੍ਹਾਂ (ਵੇਦ ਵਿਰੋਧੀ) ਬੁੱਧ ਵੀ ਜੁਰਮਾਨੇ ਦਾ ਹੱਕਦਾਰ ਹੈ। ਤਥਾਗਤ (ਨਾਸਤਿਕ ਵਿਸ਼ੇਸ਼ ਅਤੇ ਚਾਰਵਾਕ) ਨੂੰ ਵੀ ਇਸੇ ਜਗ੍ਹਾ ਉਪਰ ਸਮਝੋ"—ਬਾਲਮੀਕੀ ਰਮਾਇਣ।

ਰਮਾਇਣ ਨੇ ਵੀ ਚਾਤੁਰਵਰਣ ਦੇ ਸਿਧਾਂਤ ਅਨੁਸਾਰ ਜਾਤੀਵਾਦ ਨੂੰ ਪੱਕਾ ਕੀਤਾ ਹੈ ਅਤੇ ਪੰਜਵੇਂ ਵਰਣ ਦੀ ਖੂਬ ਨਿੰਦਾ ਅਤੇ ਸ਼ੋਸ਼ਣ ਕੀਤਾ ਹੈ। ਗੀਤਾ ਪ੍ਰੈਸ ਵਿਚ ਗੋਰਖਪੁਰ ਵਿਖੇ ਛਪੀ ਬਾਲਮੀਕੀ ਰਮਾਇਣ ਦਾ ਹਿੰਦੀ ਟੀਕਾ ਪੰਨਾ 1025-1026 ਵਿਚ ਇਸ ਪ੍ਰਕਾਰ ਲਿਖਿਆ ਗਿਆ ਹੈ "ਰਾਮ ਚੰਦਰ ਦੇ ਦਰਬਾਰ ਵਿਚ ਇਕ ਬ੍ਰਾਹਮਣ ਆਪਣੇ ਪੁੱਤਰ ਦੀ ਲਾਸ਼ ਲੈ ਕੇ ਆਇਆ ਅਤੇ ਰੋ ਰੋ ਕੇ ਕਹਿਣ ਲੱਗਾ ਕਿ ਹੇ ਰਾਮ, ਤੇਰੇ ਰਾਜ ਵਿਚ ਮੇਰਾ ਲੜਕਾ ਮਰ ਗਿਆ ਹੈ, ਅਜਿਹਾ ਪਹਿਲਾਂ ਕਦੀ ਨਹੀਂ ਹੋਇਆ ਤਾਂ ਉੱਥੇ ਦਰਬਾਰ ਵਿਚ ਬੈਠੇ ਨਾਰਦ ਮੁਨੀ ਨੇ ਕਿਹਾ ਕਿ ਹੇ ਰਾਮ, 'ਸੱਤਯੁਗ, ਤਰੇਤਾਯੁਗ (ਰਾਮ ਦਾ ਯੁਗ) ਅਤੇ ਦੁਆਪਰ ਇਨ੍ਹਾਂ ਤਿੰਨਾ ਹੀ ਯੁੱਗਾਂ ਵਿਚ ਇਹ ਤਿੰਨਾਂ ਵਰਣਾਂ (ਬ੍ਰਾਹਮਣ, ਕਸ਼ੱਤਰੀ ਅਤੇ ਵੈਸ਼) ਦਾ ਕੰਮ ਹੀ ਇਸ ਤਪਸਿਆ ਰੂਪੀ ਧਰਮ ਦੀ ਪਾਲਣਾ ਕਰਨਾ ਹੁੰਦਾ ਹੈ। ਪਰੰਤੂ ਇਨ੍ਹਾਂ ਤਿੰਨਾਂ ਹੀ ਯੁੱਗਾਂ ਵਿਚ ਛੋਟੇ ਸ਼ੂਦਰ ਵਰਣ ਦਾ ਤੱਪ ਕਰਨ ਲਈ ਧਰਮ ਵਿਚ ਕੋਈ ਵੀ ਅਧਿਕਾਰ ਨਹੀਂ ਹੈ ॥ 26 ॥ ਮਹਾਰਾਜ ਮੇਰਾ ਇਹ ਪੂਰਨ ਵਿਸ਼ਵਾਸ਼ ਹੈ ਕਿ ਆਪ ਜੀ ਦੇ ਰਾਜ ਦੀ ਕਿਸੇ ਦਿਸ਼ਾ ਵਿਚ ਕੋਈ ਛੋਟੀ ਬੁੱਧੀ ਵਾਲਾ ਸ਼ੂਦਰ ਮਹਾਨ ਤੱਪ ਦੀ ਆਸ਼ਾ ਲੈ ਕੇ ਹੀ ਘੋਰ ਤਪਸਿਆ ਕਰ ਰਿਹਾ ਹੈ ਉਸ ਦੇ ਕਾਰਨ ਹੀ ਇਸ ਬਾਲਕ ਦੀ ਮੌਤ ਹੋਈ ਹੈ ॥ 28 ॥ ਇਹ ਸੁਣ ਕੇ ਰਾਮ ਚੰਦਰ ਕ੍ਰੋਧ ਵਿਚ ਆ ਗਿਆ ਅਤੇ ਕਹਿਣ ਲੱਗਾ ਕਿ ਉਹ ਕੌਣ ਹੈ ਦੁਸ਼ਟ ਜੋ ਮੇਰੇ ਹੁਕਮ ਦੀ ਉਲੰਘਣਾ ਕਰ ਰਿਹਾ ਹੈ ਤਾਂ ਉਹ ਉਸ ਦੀ ਭਾਲ ਕਰਨ ਤੁਰ ਪਿਆ। 'ਜਦੋਂ ਰਾਮ ਚੰਦਰ ਸ਼ੰਬੂਕ ਸ਼ੂਦਰ ਤਪੱਸਵੀ ਨੂੰ ਲੱਭ ਲੈਂਦਾ ਹੈ ਤਾਂ ਰਾਮ ਚੰਦਰ ਉਸ ਨੂੰ ਆਪਣੀ ਤਲਵਾਰ ਨਾਲ ਕਤਲ ਕਰ ਦਿੰਦਾ ਹੈ ਤਾਂ ਦੇਵਤੇ ਉਸ ਦੀ ਅਰਸ਼ਾਂ ਤੋਂ ਪ੍ਰਸ਼ੰਸਾ ਕਰਦੇ ਹਨ ਅਤੇ ਕਹਿੰਦੇ ਹਨ 'ਹੇ ਰਾਮ, ਮਹਾਮਤੇ, ਆਪ ਨੇ ਦੇਵਤਿਆਂ

ਦਾ ਹੀ ਕੰਮ ਸਿਰੇ ਚਾੜ੍ਹਿਆ ਹੈ॥ 7 ॥ ਹੇ ਸ੍ਰੀ ਰਾਮ ਚੰਦਰ ! ਆਪ ਦੇ ਇਸ ਸੱਚੇ ਕਰਮ ਦੇ ਕਾਰਨ ਹੀ ਇਹ ਸ਼ੂਦਰ ਸ਼ਰੀਰ ਸਵਰਗ ਵਿਚ ਨਹੀਂ ਪਹੁੰਚ ਸਕਿਆ। ਇਸ ਕਰਕੇ ਆਪ ਨੂੰ ਜੋ ਵਰ ਚਾਹੀਦੇ ਹਨ ਉਹ ਮੰਗ ਸਕਦੇ ਹੋ। (ਬਾਲਮੀਕੀ ਰਮਾਇਣ ਪੰਨਾ 1028)

ਇਨ੍ਹਾਂ ਹਵਾਲਿਆਂ ਨੂੰ ਪੜ੍ਹ ਕੇ ਇਸ ਬਾਰੇ ਕੋਈ ਸ਼ੰਕਾ ਨਹੀਂ ਰਹਿ ਜਾਂਦੀ ਕਿ ਇਹ ਗਰੰਥ ਕਿਉਂ ਲਿਖੇ ਗਏ ? ਇਹ ਤਾਂ ਬੁੱਧ ਧਰਮ ਅਤੇ ਉਸ ਨੂੰ ਮੰਨਣ ਵਾਲਿਆਂ ਦੇ ਵਿਰੋਧ ਵਿਚ ਅਤੇ ਹਿੰਦੂ ਮਜ਼ਹਬ ਨੂੰ ਸੁਰਜੀਤ ਕਰਨ ਲਈ ਹੀ ਲਿਖੇ ਗਏ ਹਨ। ਇਸ ਦਾ ਨਤੀਜਾ ਇਹ ਨਿਕਲਿਆ ਕਿ ਬੁੱਧ ਧਰਮ ਦੇ ਮੰਨਣ ਵਾਲਿਆਂ ਦਾ ਸਦੀਵੀ ਬਾਈਕਾਟ ਕਰਕੇ ਉਨ੍ਹਾਂ ਨੂੰ ਅਛੂਤ ਬਣਾਉਣ ਵਿਚ ਪੂਰੀ ਕਾਮਯਾਬੀ ਹਿੰਦੂਆਂ ਨੂੰ ਹਾਸਿਲ ਹੋਈ ਹੈ।

## (4) ਪੁਰਾਣ

ਹਿੰਦੂਆ ਨੇ ਮਨੂੰ ਸਿਮਰਿਤੀ, ਮਹਾਂਭਾਰਤ, ਗੀਤਾ ਅਤੇ ਰਮਾਇਣ ਰਾਹੀਂ ਬੁੱਧ ਧਰਮ ਦੀ ਖੂਬ ਨਿੰਦਾ ਕੀਤੀ ਹੈ ਅਤੇ ਇਨ੍ਹਾਂ ਵਿਚ ਹੀ ਜਿਵੇਂ ਉਪਰ ਸਿੱਧ ਕਰ ਹੀ ਦਿੱਤਾ ਗਿਆ ਹੈ ਕਿ ਬੁੱਧ ਦੀਆਂ ਸਿੱਖਿਆਵਾਂ ਦੀ ਨਕਲ ਕੀਤੀ ਗਈ ਹੈ ਅਤੇ ਉਸ ਦੀਆਂ ਸਿੱਖਿਆਵਾਂ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਗਿਆ ਹੈ। ਹਿੰਦੂਆਂ ਨੇ ਇਹ ਪੂਰੀ ਕੋਸ਼ਿਸ਼ ਕੀਤੀ ਹੈ ਕਿ ਉਹ ਬੁੱਧ ਧਰਮ ਨੂੰ ਹੀ ਹੜੱਪ ਕਰ ਲੈਣ, ਅਤੇ ਪੁਰਾਣਾਂ ਵਿਚ ਤਾਂ ਬੁੱਧ ਨੂੰ ਹੀ ਹੜੱਪ ਕਰਨ ਦੀ ਜ਼ਬਰਦਸਤ ਕੋਸ਼ਿਸ਼ ਕੀਤੀ ਗਈ ਹੈ ਕਿਉਂਕਿ ਉਹ ਚਾਹੁੰਦੇ ਸਨ ਕਿ ਬੁੱਧ ਨੂੰ ਹੀ ਹਿੰਦੂ ਬਣਾ ਲਿਆ ਜਾਵੇ ਅਤੇ ਉਸ ਦੀ ਪੂਜਕ ਜਗ੍ਹਾ ਸ੍ਰੀ ਕ੍ਰਿਸ਼ਨ ਨੂੰ ਦਿੱਤੀ ਜਾਵੇ। ਜਿਸ ਨੂੰ ਹਿੰਦੂਆਂ ਨੇ ਇਸ ਕੰਮ ਲਈ ਹੀ ਪੈਦਾ ਕੀਤਾ ਹੈ। ਇਸ ਬਾਰੇ ਡਾ: ਸੁਰਿੰਦਰ ਅਜਨਾਤ 'ਗੀਤਾ ਕੀ ਸ਼ਵਪ੍ਰੀਕਸ਼ਾ' ਵਿਚ ਇਸ ਤਰ੍ਹਾਂ ਲਿਖਦੇ ਹਨ "ਬੁੱਧ ਧਰਮ ਦੀਆਂ ਸਿੱਖਿਆਵਾਂ ਦਾ ਮੁਕਾਬਲਾ ਕਰਨ ਦੇ ਲਈ ਬ੍ਰਾਹਮਣਾਂ ਨੇ ਇਕ ਨਵੇਂ ਤੌਰ ਤਰੀਕੇ ਨਾਲ ਆਪਣੇ ਗਰੰਥ ਲਿਖਣੇ ਸ਼ੁਰੂ ਕੀਤੇ। ਕਈ ਨਵੇਂ ਧਾਰਮਿਕ ਗਰੰਥਾਂ ਦੀ ਰਚਨਾ ਕੀਤੀ ਗਈ ਅਤੇ ਅਵਤਾਰਾਂ ਅਤੇ ਦੇਵਤਿਆਂ ਨੂੰ ਵੀ ਇਕ ਨਵੀਂ ਦ੍ਰਿਸ਼ਟੀ ਤੋਂ ਪੇਸ਼ ਕੀਤਾ ਗਿਆ। ਬ੍ਰਹਮਾ ਸੂਤਰ ਅਜਿਹੇ ਗਰੰਥਾਂ ਵਿਚੋਂ ਇਕ ਮੁੱਖ ਗਰੰਥ ਹੈ ਜੋ ਕਿ ਸਰਵਜੰਨ-ਸੁੰਗਮ ਨਹੀਂ ਸੀ। ਇਸ ਕਰਕੇ ਇਕ ਸਰਲ ਗਰੰਥ ਦੀ ਰਚਨਾ ਕੀਤੀ ਗਈ ਅਤੇ

ਉਹ ਗਰੰਥ ਭਗਵਤ ਗੀਤਾ ਸੀ। ਜਿਸ ਵਿਚ ਮਹਾਂਮਾਨਵ ਬੁੱਧ ਦੇ ਸਥਾਨ ਉਪਰ ਕ੍ਰਿਸ਼ਨ ਨੂੰ ਬਿਠਾਉਣ ਦੀ ਕੋਸ਼ਿਸ਼ ਕੀਤੀ ਗਈ ਹੈ।" ਅਜਿਹਾ ਕਰਨ ਵਿਚ ਤਾਂ ਪੁਰਾਣ ਬਿਲਕੁੱਲ ਅੱਗੇ ਹੀ ਨਿਕਲ ਗਏ ਹਨ ਕਿਉਂਕਿ ਉਨ੍ਹਾਂ ਨੇ ਤਾਂ "ਅਵਤਾਰਵਾਦ" ਹੀ ਕਾਇਮ ਕਰ ਦਿੱਤਾ ਹੈ। ਇਹ ਵੀ ਵਿਚਾਰ ਵਿਚ ਰੱਖਣ ਦੀ ਗੱਲ ਹੈ ਕਿ ਬੁੱਧ ਤੋਂ ਪਹਿਲੇ ਦੇ ਕਿਸੇ ਗਰੰਥ ਵਿਚ ਅਵਤਾਰਵਾਦ ਦਾ ਜ਼ਿਕਰ ਨਹੀਂ ਆਉਂਦਾ ਇਹ ਸਿਰਫ ਬੁੱਧ ਨੂੰ ਹੀ ਹਿੰਦੂਆਂ ਦੇ ਦੇਵਤਿਆਂ ਵਿਚ ਸ਼ਾਮਿਲ ਕਰਨ ਲਈ ਜੀਵਤ ਕੀਤਾ ਗਿਆ ਹੈ। ਇਹ ਅਵਤਾਰਵਾਦ ਦਾ ਸਿਧਾਂਤ ਇਸ ਪ੍ਰਕਾਰ ਹੈ।

(1) ਮੈਤਸਯ=ਜਿਸ ਦਾ ਅਰਥ ਹੈ ਮੱਛਲੀ (ਪਾਣੀ ਵਿਚ ਵੱਸਣ ਵਾਲੇ ਜੀਵ ਜੰਤੂਆਂ ਦਾ ਅਵਤਾਰ)।

(2) ਕੱਛਪ=ਜਿਸ ਦਾ ਅਰਥ ਹੈ ਕੱਛੂ (ਪਾਣੀ ਅਤੇ ਧਰਤੀ ਉਪਰ ਵੱਸਣ ਵਾਲਾ ਅਵਤਾਰ)।

(3) ਬਾਰਾਹ=ਜਿਸ ਦਾ ਅਰਥ ਹੈ ਸੂਅਰ (ਗੰਦਗੀ ਵਿਚ ਜਿਉਣ ਵਾਲਾ ਅਵਤਾਰ)।

(4) ਨਰ-ਸਿੰਹ=ਇਹ ਦੋ ਸ਼ਬਦ ਹਨ, ਨਰ ਦਾ ਅਰਥ ਮਨੁੱਖ ਹੈ ਅਤੇ ਸਿੰਹ ਦਾ ਅਰਥ ਸ਼ੇਰ ਹੈ। ਇਹ ਅਵਤਾਰ ਨਾ ਆਦਮੀ ਅਤੇ ਨਾ ਪਸ਼ੂ ਹੈ ਅਤੇ ਦੂਸਰੇ ਪਾਸੇ ਇਹ ਪਸ਼ੂ ਅਤੇ ਆਦਮੀ ਵੀ ਹੈ।

(5) ਵਾਮਨ=ਜਿਸ ਦਾ ਅਰਥ ਹੈ ਬੌਣਾਂ ਮਨੁੱਖ (ਬੌਣੇ ਮਨੁੱਖਾਂ ਦਾ ਅਵਤਾਰ)

(6) ਪਰਸੂਰਾਮ=ਜਿਸ ਦਾ ਅਰਥ ਹੈ ਕੁਲਹਾੜਾ (ਕਿਹਾ ਜਾਂਦਾ ਹੈ ਕਿ ਪਰਸੂਰਾਮ ਦਾ ਹਥਿਆਰ ਕੁਲਹਾੜਾ ਸੀ)।

(7) ਰਾਮ=ਜਿਸ ਦਾ ਅਰਥ ਹੈ ਬਾਣ ਜਾਂ ਧਨੁੱਸ਼ (ਕਿਹਾ ਜਾਂਦਾ ਹੈ ਕਿ ਰਾਮ ਧਨੁੱਸ਼ ਰੱਖਦਾ ਸੀ)।

(8) ਕ੍ਰਿਸ਼ਨ=ਜਿਸ ਦਾ ਅਰਥ ਹੈ ਬੰਸਰੀ (ਕਿਹਾ ਜਾਂਦਾ ਹੈ ਕਿ ਉਹ ਬੰਸਰੀ ਰੱਖਿਆ ਕਰਦਾ ਸੀ)।

(9) ਬੁੱਧ=ਜਿਸ ਦਾ ਅਰਥ ਹੈ ਗਿਆਨੀ ਜਾਂ ਵਿਗਿਆਨੀ (ਬੁੱਧ ਵਿਗਿਆਨਿਕ ਤੌਰ ਤੇ ਜਾਗਰਿਤ ਮਨੁੱਖ ਸੀ)।

(10) ਕਲਕੀ=ਕਿਹਾ ਜਾਂਦਾ ਹੈ ਕਿ ਉਹ ਅਜੇ ਆਇਆ ਨਹੀਂ ।

ਪੁਰਾਣਾਂ ਦੀ ਇਹ ਅਵਤਾਰਵਾਦ ਬਾਰੇ ਇਕ ਅਨੋਖੀ ਕਹਾਣੀ ਹੈ ਜਿਉਂਕਿ ਬੁੱਧ ਤੋਂ ਪਹਿਲਾਂ ਦੀਆਂ ਲਿਖਤਾਂ ਵਿਚੋਂ ਇਨ੍ਹਾਂ ਸਭ ਅਵਤਾਰਾਂ ਦਾ ਨਾਮ ਨਹੀਂ ਮਿਲਦਾ, ਇਹ ਸਭ ਬੁੱਧ ਤੋਂ ਬਾਦ ਦੀਆਂ ਲਿਖਤਾਂ ਵਿਚ ਆਏ ਹਨ । ਰਾਮ ਚੰਦਰ ਦਾ ਨਾਮ ਰਮਾਇਣ ਤੋਂ ਪਹਿਲਾਂ ਕੋਈ ਨਹੀਂ ਜਾਣਦਾ, ਕ੍ਰਿਸ਼ਨ ਨੂੰ ਮਹਾਂਭਾਰਤ ਤੋਂ ਪਹਿਲਾਂ ਕੋਈ ਨਹੀਂ ਜਾਣਦਾ ਅਤੇ ਸਾਰੇ ਵਿਦਵਾਨ ਇਸ ਸਿੱਟੇ ਤੇ ਪਹੁੰਚੇ ਹਨ ਕਿ ਰਮਾਇਣ ਅਤੇ ਮਹਾਂਭਾਰਤ ਦੋਨੋਂ ਹੀ ਬੁੱਧ ਤੋਂ ਬਾਦ ਲਿਖੇ ਗਏ ਹਨ । ਜਿਨ੍ਹਾਂ ਬਾਰੇ ਪਹਿਲੇ ਜ਼ਿਕਰ ਕੀਤਾ ਗਿਆ ਹੈ । ਪਰ ਫਿਰ ਵੀ ਇਨ੍ਹਾਂ ਨੂੰ ਬੁੱਧ ਤੋਂ ਪਹਿਲਾਂ ਅਵਤਾਰਵਾਦ ਦੀ ਲੜੀ ਵਿਚ ਪਰੋਇਆ ਹੈ ਤਾਂ ਕਿ ਇਹ ਸਿੱਧ ਕੀਤਾ ਜਾਵੇ ਕਿ ਬਾਕੀ ਸਭ ਅਵਤਾਰ ਬੁੱਧ ਤੋਂ ਪ੍ਰਾਚੀਨ ਹਨ । ਵਿਸ਼ਨੂੰ, ਬ੍ਰਹਮਾ, ਸ਼ਿਵ ਆਦਿ ਇਸ ਵਿਚ ਸ਼ਾਮਲ ਨਹੀਂ ਕੀਤੇ ਗਏ ਕਿਉਂਕਿ ਉਹਨਾਂ ਦੀ ਸ਼ਖਸ਼ੀਅਤ ਨੂੰ ਬੁੱਧ ਨੇ ਪਹਿਲਾਂ ਖੁਦ ਆਪ ਹੀ ਲਲਕਾਰਿਆ ਸੀ ਅਤੇ ਉਨ੍ਹਾਂ ਦੀ ਦਲੀਲ ਨੂੰ ਗਲਤ ਸਾਬਤ ਕੀਤਾ ਸੀ । ਇਹ ਹਿੰਦੂ ਦੀ ਇਕ ਬੜੀ ਘਟੀਆ ਵਿਉਂਤ ਸੀ ਜਿਸ ਕਾਰਨ ਉਹਨਾਂ ਨੇ ਬੁੱਧ ਨੂੰ ਆਪਣੇ ਵਿਚ ਸਮਾਉਣ ਦੀ ਕੋਸ਼ਿਸ਼ ਕੀਤੀ ਹੈ । ਬੁੱਧ ਨੇ ਪ੍ਰਮਾਤਮਾਂ ਦੀ ਹੋਂਦ ਨੂੰ ਹੀ ਸਵੀਕਾਰ ਨਹੀਂ ਕੀਤਾ, ਪਰ ਹਿੰਦੂ ਨੇ ਖੁਦ ਉਸ ਨੂੰ ਹੀ ਪ੍ਰਮਾਤਮਾਂ ਬਣਾ ਦਿੱਤਾ, ਉਹ ਮੂਰਤੀ ਪੂਜਕ ਨਹੀਂ ਸਨ ਪਰ ਹਿੰਦੂ ਨੇ ਉਸ ਨੂੰ ਹੀ ਇਕ ਖੂਬਸੂਰਤ ਮੂਰਤੀ ਬਣਾ ਦਿੱਤਾ ਹੈ । ਸ਼ਾਇਦ ਹਿਟਲਰ ਨੇ ਠੀਕ ਹੀ ਕਿਹਾ ਹੈ ਕਿ 'ਜੇਕਰ ਝੂਠ ਨੂੰ ਵਾਰ ਵਾਰ ਦੁਹਰਾਇਆ ਜਾਵੇ ਤਾਂ ਉਹ ਝੂਠ ਸੱਚ ਦਾ ਰੂਪ ਧਾਰਨ ਕਰ ਲੈਂਦਾ ਹੈ ।" ਕਿਉਂਕਿ ਭਾਰਤ ਵਿਚ ਅਜਿਹਾ ਹੋਇਆ ਜਾਪਦਾ ਹੈ ।

## ਵੀਹਵੀਂ ਸਦੀ ਦਾ ਦੇਵਤਾ 'ਗਾਂਧੀ'

ਬ੍ਰਾਹਮਣਾਂ ਦੀ ਇਸ ਕਾਲੀ ਕਰਤੂਤ ਦੇ ਕਾਰਨ ਭਾਰਤ ਵਿਚ ਹਿੰਦੂ ਮਜ਼ਹਬ ਦਾ ਬੋਲਬਾਲਾ ਤਾਂ ਹੋ ਗਿਆ, ਪਰ ਭਾਰਤੀ ਲੋਕ ਇਕ ਬੁਜ਼ਦਿਲਾਂ ਦੀ ਟੋਲੀ ਬਣ ਗਏ ਅਤੇ ਆਪਣੀ ਆਜ਼ਾਦੀ ਬਰਕਰਾਰ ਨਾ ਰੱਖ ਸਕੇ । ਭਾਰਤ ਦੀ ਕੁੱਲ ਜਨ-ਸੰਖਿਆ ਦਾ ਚੌਥਾ ਹਿੱਸਾ ਲੋਕਾਂ ਨੂੰ ਅਛੂਤ ਇਕਰਾਰ ਦਿੱਤਾ ਗਿਆ । ਉਹਨਾਂ ਦੇ ਸਭ ਇਨਸਾਨੀ ਅਧਿਕਾਰ ਖੋਹ ਲਏ ਗਏ । ਇਸ ਸਿਧਾਂਤ ਦਾ ਲਾਭ ਸਿਰਫ ਬ੍ਰਾਹਮਣ (ਪ੍ਰੋਹਿਤ ਜਾਤੀ) ਨੂੰ ਹੀ ਹੋਇਆ । ਇਸ ਸਿਧਾਂਤ ਦੇ ਸਭ ਹਮਦਰਦਾਂ ਵਿਚੋਂ ਗਾਂਧੀ

ਜੀ ਸਿਰਕੱਢ ਹਨ ਜਿਨ੍ਹਾਂ ਨੇ ਹਿੰਦੂ ਵਿਚਾਰ ਨੂੰ ਕਾਇਮ ਰੱਖਣ ਲਈ ਹਰ ਢੌਂਗ ਰਚਿਆ ਹੈ। ਉਹ ਪਿਤਾ-ਪੁਰਖੀ ਪੇਸ਼ੇ ਤਕ ਸੀਮਤ ਰਹਿਣ ਲਈ ਅਤੇ ਬ੍ਰਾਹਮਣ ਦੀ ਪ੍ਰਸ਼ੰਸਾ ਵਿਚ ਲਿਖਦੇ ਹਨ, "ਜ਼ਾਤਪਾਤ ਨੂੰ ਨਸ਼ਟ ਕਰਨ ਅਤੇ ਪੱਛਮੀ ਤੇ ਯੂਰਪੀ ਸਮਾਜਿਕ ਪੱਧਤੀ ਅਪਨਾਉਣ ਦਾ ਮਤਲਬ ਹੈ ਕਿ ਹਿੰਦੂਆਂ ਨੂੰ ਆਪਣੇ ਪਿਤਾ-ਪੁਰਖੀ ਅਤੇ ਰਵਾਇਤੀ ਪੇਸ਼ਿਆਂ ਨੂੰ ਛੱਡ ਦੇਣਾ ਚਾਹੀਦਾ ਹੈ ਜੋ ਕਿ ਜਾਤ-ਪਾਤ ਦੀ ਮੂਲ ਜੜ੍ਹ ਹਨ, ਇਸ ਵਿਚ ਹੇਰ-ਫੇਰ ਕਰਨ ਦਾ ਮਤਲਬ ਅਵਿਵਸਥਾ ਅਰਥਾਤ ਗੜਬੜ ਨੂੰ ਜਨਮ ਦੇਣਾ ਹੈ। ਮੈਂ ਜੇਕਰ ਇਕ ਬ੍ਰਾਹਮਣ ਨੂੰ ਸਾਰੀ ਉਮਰ ਬ੍ਰਾਹਮਣ ਨਹੀਂ ਕਹਿ ਸਕਦਾ ਤਾਂ ਮੇਰੇ ਵਾਸਤੇ ਉਸ ਬ੍ਰਾਹਮਣ ਦੀ ਕੋਈ ਮਹੱਤਤਾ ਨਹੀਂ ਜੇਕਰ ਕਰਮ ਅਨੁਸਾਰ (ਜਿਵੇਂ ਕਿ ਆਰੀਆ ਸਮਾਜ ਦਾ ਸਿਧਾਂਤ ਹੈ) ਜਾਤ ਨਿਸ਼ਚਿਤ ਕੀਤੀ ਜਾਵੇ ਤਦ ਤਾਂ ਗੜਬੜ ਹੀ ਪੈਦਾ ਹੋ ਜਾਵੇਗੀ। ਅਜਿਹੀ ਹਾਲਾਤ ਵਿਚ ਹਰ ਆਏ ਦਿਨ ਬ੍ਰਾਹਮਣ ਸ਼ੂਦਰ ਬਣੇਗਾ ਅਤੇ ਸ਼ੂਦਰ ਬ੍ਰਾਹਮਣ।"

ਡਾ: ਅੰਬੇਡਕਰ ਸਾਹਿਬ ਪਿਤਾ-ਪੁਰਖੀ ਪੇਸ਼ੇ ਅਪਨਾਉਣ ਦੇ ਵਿਰੋਧ ਵਿਚ ਲਿਖਦੇ ਹਨ, "ਗਾਂਧੀ ਜੀ ਨੇ ਵਰਣ ਵਿਵਸਥਾ ਦੀ ਵਿਆਖਿਆ ਨਵੇਂ ਢੰਗ ਨਾਲ ਹੀ ਕੀਤੀ ਹੋਈ ਹੈ, ਉਨ੍ਹਾਂ ਨੇ ਇਸ ਦਾ ਹੁਲੀਆ ਇਸ ਤਰ੍ਹਾਂ ਵਿਗਾੜ ਦਿੱਤਾ ਹੈ ਕਿ ਇਸ ਨੂੰ ਪਛਾਣ ਸਕਣਾ ਤੱਕ ਔਖਾ ਹੋ ਗਿਆ ਹੈ। ਇਸ ਰੂੜੀਵਾਦੀ ਵਿਆਖਿਆ ਮੁਤਾਬਿਕ ਜਾਤ ਤੋਂ ਪਿਤਾ-ਪੁਰਖੀ ਪੇਸ਼ੇ ਦੀ ਬਦਬੂ ਆਉਂਦੀ ਹੈ ਜਦਕਿ ਵਰਣ ਵਿਚ ਅਜਿਹਾ ਕੁਝ ਨਹੀਂ। ਗਾਂਧੀ ਜੀ ਨੇ ਆਪਣੀ ਸ਼ੰਕਾ ਦੇ ਕਾਰਨ ਵਰਣ ਨੂੰ ਵੀ ਨਵਾਂ ਅਰਥ ਦੇ ਦਿੱਤਾ ਹੈ। ਉਨ੍ਹਾਂ ਅਨੁਸਾਰ ਵਰਣ ਜਾਤ ਤੋਂ ਹੀ ਮੁਕੱਰਰ ਹੁੰਦਾ ਹੈ ਅਤੇ ਹਰੇਕ ਵਰਣ ਦਾ ਪੇਸ਼ਾ ਪਿਤਾ-ਪੁਰਖੀ ਹੈ। ਇਸ ਤਰ੍ਹਾਂ ਉਨ੍ਹਾਂ ਦੇ ਖਿਆਲ ਵਿਚ ਵਰਣ ਜਾਤ ਦਾ ਹੀ ਦੂਸਰਾ ਨਾਮ ਹੈ ਇਸ ਲਈ ਗਾਂਧੀ ਜੀ ਦੇ 'ਜਾਤ' ਤੋਂ 'ਵਰਣ' ਵੱਲ ਆਉਣ ਦਾ ਮਤਲਬ ਇਹ ਨਹੀਂ ਕਿ ਉਨ੍ਹਾਂ ਦੀ ਵਿਚਾਰਧਾਰਾ ਵਿਚ ਕੋਈ ਤਬਦੀਲੀ ਆਈ। ਗਾਂਧੀ ਜੀ ਦੀ ਬੁੱਧੀ ਹਮੇਸ਼ਾਂ ਹੀ ਸ਼ਰਾਰਤ ਪੂਰਨ ਅਤੇ ਕਪਟੀ ਰਹੀ ਹੈ। ਉਨ੍ਹਾਂ ਵਿਚ ਯੂਰਪੀ ਲੋਕ-ਕਥਾਵਾਂ ਵਿਚ ਆਉਣ ਵਾਲੇ ਐਲਫ ਨਾਮਕ ਸ਼ਰਾਰਤੀ ਚਾਨਣ ਦੇ ਸਭ ਗੁਣ ਮੌਜੂਦ ਹਨ। ਬਾਹਰਲਾ ਰੰਗ-ਢੰਗ ਵੀ ਕੁਝ ਘੱਟ ਸਮਾਨ ਨਹੀਂ ਹੈ ਐਲਫ ਵਾਂਗ ਗਾਂਧੀ ਜੀ ਨਾ ਤਾਂ ਵੱਡਾ ਹੋ ਸਕਦੇ ਹਨ ਅਤੇ ਨਾ ਜਾਤਪਾਤ ਦੇ ਚੱਕਰ ਤੋਂ ਬਾਹਰ ਹੀ ਨਿਕਲ ਸਕਦੇ ਹਨ। ਗਾਂਧੀ ਜੀ ਕਦੀ ਕਦਾਈਂ ਸਮਾਜੀ

ਅਤੇ ਮਾਲੀ ਵਿਸ਼ਿਆਂ ਬਾਰੇ ਅਜਿਹੇ ਵਿਚਾਰ ਪ੍ਰਗਟ ਕਰਦੇ ਹਨ, ਜਿਵੇਂ ਕਿ ਉਹ ਬਹੁਤ ਵੱਡੇ ਇਨਕਲਾਬੀ ਹਨ। ਜੋ ਲੋਕ ਗਾਂਧੀਵਾਦ ਦੀ ਘੋਖ ਕਰਨਗੇ, ਉਹ ਗਾਂਧੀ ਜੀ ਦੁਆਰਾ ਲੋਕਤੰਤਰ ਦੇ ਪੱਖ ਵਿਚ ਅਤੇ ਪੂੰਜੀਵਾਦ ਦੇ ਵਿਰੋਧ ਵਿਚ ਇਕ ਟੁਕੇ ਪ੍ਰਗਟ ਕੀਤੇ ਗਏ ਉਨ੍ਹਾਂ ਵਿਚਾਰਾਂ ਨਾਲ ਧੋਖੇ ਵਿਚ ਨਹੀਂ ਆਉਣਗੇ ਜੋ ਉਨ੍ਹਾਂ ਦੇ ਜੀਵਨ ਦਰਸ਼ਨ ਤੋਂ ਪੂਰੀ ਤਰ੍ਹਾਂ ਹੱਟ ਕੇ ਹਨ, ਇਕ ਤਰ੍ਹਾਂ ਭਟਕੇ ਹੋਏ ਹਨ ਕਿਉਂਕਿ ਗਾਂਧੀਵਾਦ ਕਿਸੇ ਵੀ ਤਰ੍ਹਾਂ ਕ੍ਰਾਂਤੀਕਾਰੀ 'ਵਾਦ' ਨਹੀਂ ਹੈ। ਇਹ ਤਾਂ ਹੱਦ ਦਰਜੇ ਦਾ ਪੁਰਾਣ ਪੰਥੀ ਅਤੇ ਕ੍ਰਾਂਤੀ ਦਾ ਵਿਰੋਧੀ ਹੈ। ਜਿਥੋਂ ਤਕ ਭਾਰਤ ਦਾ ਸੰਬੰਧ ਹੈ ਗਾਂਧੀਵਾਦ ਪੂਰੇ ਤੌਰ ਤੇ ਪਿਛਾਂਹਖਿਚੂ ਹੈ, ਜਿਸਦੇ ਝੰਡੇ ਤੇ 'ਪ੍ਰਾਚੀਨ ਕਾਲ ਵੱਲ ਨੂੰ ਪਰਤੋ' ਅੰਕਿਤ ਹੈ। ਇਸ ਦਾ ਉਦੇਸ਼ ਭਾਰਤ ਦੇ ਡਰਾਉਣੇ ਅਤੇ ਮਰ ਰਹੇ ਭੂਤਕਾਲ ਨੂੰ ਜੀਉਂਦਾ ਕਰਨਾ ਹੈ।"

ਉਹ ਬ੍ਰਾਹਮਣ ਬਾਰੇ ਲਿਖਦੇ ਹਨ, "ਪੁਰਾਣੇ ਹਿੰਦੂ ਕਾਨੂੰਨਾਂ ਅਨੁਸਾਰ ਬ੍ਰਾਹਮਣ ਨੂੰ ਕਈ ਤਰ੍ਹਾਂ ਦੀਆਂ ਸਹੂਲਤਾਂ ਪ੍ਰਾਪਤ ਸਨ। ਮਿਸਾਲ ਵਜੋਂ ਕਤਲ ਦਾ ਅਪਰਾਧ ਕਰਨ ਤੇ ਵੀ ਬ੍ਰਾਹਮਣ ਨੂੰ ਫਾਂਸੀ ਦੀ ਸਜ਼ਾ ਨਹੀਂ ਸੀ ਦਿੱਤੀ ਜਾਂਦੀ ਅਤੇ ਈਸਟ ਇੰਡੀਆ ਕੰਪਨੀ 1817 ਈਸਵੀ ਤੱਕ ਇਸ ਕਾਨੂੰਨ ਤੇ ਅਮਲ ਕਰਦੀ ਰਹੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਉਸ (ਬ੍ਰਾਹਮਣ) ਨੂੰ ਧਰਤੀ ਦਾ ਦੇਵਤਾ ਸਮਝਿਆ ਜਾਂਦਾ ਸੀ। ਪਰ ਕੀ ਯਥਾਰਥ ਵਿਚ ਉਸ ਵਿਚ ਲੂਣ ਵਰਗਾ ਕੋਈ ਗੁਣ ਬਾਕੀ ਰਹਿ ਗਿਆ ਸੀ ? ਜਿਥੋਂ ਤੀਕ ਉਸ ਦੇ ਪੇਸ਼ੇ ਦਾ ਸੰਬੰਧ ਹੈ ਉਸ ਵਿਚ ਕੋਈ ਸਤਿਕਾਰ ਨਹੀਂ ਰਹਿ ਗਿਆ ਸੀ। ਉਹ ਤਾਂ ਘੁਣ ਦਾ ਇਕ ਕੀੜਾ ਬਣ ਕੇ ਰਹਿ ਗਿਆ ਸੀ। ਬ੍ਰਾਹਮਣ ਬੜੇ ਢੰਗ ਨਾਲ ਸਮਾਜ ਦਾ ਖ਼ੂਨ ਚੂਸਦਾ ਅਤੇ ਧਰਮ ਦੇ ਨਾਂ ਤੋਂ ਲਾਭ ਉਠਾਉਂਦਾ ਸੀ। ਪੁਰਾਣ ਅਤੇ ਸ਼ਾਸਤਰ ਜੋ ਬ੍ਰਾਹਮਣਾਂ ਨੇ ਮਣਾਂ-ਬੱਧੀ ਘੜੇ ਸਨ ਉਨ੍ਹਾਂ ਹਜ਼ਾਰਾਂ ਰੀਤੀਆਂ-ਰਿਵਾਜਾਂ ਨਾਲ ਭਰੇ ਪਏ ਹਨ, ਜਿਨ੍ਹਾਂ ਨੂੰ ਬ੍ਰਾਹਮਣ ਗਰੀਬ, ਅਨਪੜ੍ਹ, ਵਹਿਮਪ੍ਰਸਤੀ ਦੀ ਸ਼ਿਕਾਰ ਹਿੰਦੂ ਜਨਤਾ ਨੂੰ ਮੂਰਖ ਬਣਾਉਣ ਲਈ ਇਸਤੇਮਾਲ ਕਰਦੇ ਰਹੇ ਹਨ। ਇਨ੍ਹਾਂ ਦੀ ਪੂਰਨ ਵਿਆਖਿਆ 1795 ਈ: ਦੇ ਰੇਜ਼ੂਲੇਸ਼ਨ 21 ਦੇ ਮੁਖ ਬੰਦ ਵਿਚੋਂ ਮਿਲਦੀ ਹੈ। ਉਸ ਅਨੁਸਾਰ ਜੇਕਰ ਇਕ ਬ੍ਰਾਹਮਣ ਕੋਈ ਅਜਿਹੀ ਚੀਜ ਹਾਸਲ ਕਰਨੀ ਚਾਹੁੰਦਾ ਸੀ ਜੋ ਉਸਦਾ ਮਾਲਕ ਰਜ਼ਾਮੰਦੀ ਨਾਲ ਦੇਣ ਨੂੰ ਤਿਆਰ ਨਹੀਂ ਸੀ ਹੁੰਦਾ ਤਾਂ ਉਹ ਦਬਾਓ ਪਾਉਣ ਵਾਲੇ ਅਨੇਕ ਤਰੀਕੇ ਵਰਤਦਾ ਸੀ,

ਆਪਣੇ ਸਰੀਰ ਨੂੰ ਚਾਕੂ ਨਾਲ ਕੱਟਣ, ਉਸਤਰੇ ਨਾਲ ਵੱਢਣ ਜਾਂ ਜ਼ਹਿਰ ਖਾ ਕੇ ਮਰ ਜਾਣ ਦੀ ਧਮਕੀ ਦੇਣਾ। ਉਹ ਸਾਧਾਰਣ ਢੰਗ ਸਨ ਜੋ ਬ੍ਰਾਹਮਣ ਇਸਤੇਮਾਲ ਕਰਦਾ ਸੀ। ਇਸ ਤੋਂ ਉਪਰੰਤ ਹੋਰ ਵੀ ਕਈ ਢੰਗ ਸਨ ਜੋ ਬ੍ਰਾਹਮਣ ਹਿੰਦੂਆਂ ਨੂੰ ਲੁੱਟਣ ਲਈ ਵਰਤਦਾ ਸੀ। ਉਹ ਜਿੰਨੇ ਅਸਧਾਰਨ ਸਨ ਉਤਨੇ ਹੀ ਸ਼ਰਮਨਾਕ ਸਨ। ਇਕ ਤਰੀਕਾ ਆਮ ਤੌਰ ਤੇ ਆਪਣੇ ਸ਼ਿਕਾਰ ਹਿੰਦੂ ਜ਼ਜਮਾਨਾਂ ਤੇ ਦਬਾਓ ਪਾਉਣ ਲਈ ਬ੍ਰਾਹਮਣ ਵਰਤਦੇ ਸਨ, ਉਹ ਇਹ ਸੀ ਕਿ ਉਹ ਕਿਸੇ ਵਿਅਕਤੀ ਦੇ ਘਰ ਦੇ ਬਾਹਰ ਗੋਲ ਚੱਕਰ ਜਿਹਾ ਬਣਾ ਦਿੰਦੇ ਸਨ ਜਿਸ ਨੂੰ 'ਕੂਰਹ' ਕਿਹਾ ਜਾਂਦਾ ਸੀ। ਇਸ ਗੋਲ ਚੱਕਰ ਵਿਚ ਲਕੜੀਆਂ ਦਾ ਢੇਰ ਲਗਾ ਦਿੱਤਾ ਜਾਂਦਾ ਸੀ। ਇਸ ਤੇ ਇਕ ਬੁੱਢੀ ਔਰਤ ਨੂੰ ਬਿਠਾ ਦਿੱਤਾ ਜਾਂਦਾ ਸੀ। ਜਿਸ ਨੂੰ ਵੀ ਡਰਾਉਣਾ ਹੁੰਦਾ ਸੀ, ਉਸ ਨੂੰ 'ਕੂਰਹ' ਤੇ ਬੈਠੀ ਔਰਤ ਨੂੰ ਸਾੜ ਦੇਣ ਦੀ ਧਮਕੀ ਦਿੱਤੀ ਜਾਂਦੀ ਸੀ। ਦੂਸਰਾ ਢੰਗ ਜੋ ਬ੍ਰਾਹਮਣ ਵਰਤਦੇ ਸਨ ਉਹ ਇਹ ਸੀ ਕਿ ਆਪਣੀ ਪਤਨੀ ਅਤੇ ਬੱਚਿਆਂ ਨੂੰ ਆਪਣਾ ਵਚਨ ਨਾ ਪਾਲਣ ਵਾਲੇ ਹਿੰਦੂ ਦੇ ਘਰ ਦੇ ਬਾਹਰ ਬਿਠਾ ਕੇ ਬ੍ਰਾਹਮਣ ਕਹਿੰਦਾ ਸੀ ਕਿ ਜੇਕਰ ਉਹ ਇਸ ਗੱਲ ਨੂੰ ਨਹੀਂ ਮੰਨੇਗਾ ਤਾਂ ਉਹ ਉਸਦੇ ਸਿਰ ਚੜ੍ਹ ਕੇ ਆਪਣੇ ਪਰਿਵਾਰ ਨੂੰ ਜਾਨੋਂ ਮਾਰ ਸੁੱਟੇਗਾ। ਤੀਸਰਾ ਢੰਗ ਧਰਨਾ ਮਾਰਨ ਦਾ ਸੀ। ਬ੍ਰਾਹਮਣ ਆਪਣੇ ਸ਼ਿਕਾਰ ਦੇ ਦਰਵਾਜ਼ੇ ਉਤੇ ਮਰਨ ਵਰਤ ਰੱਖ ਕੇ ਬੈਠ ਜਾਂਦਾ ਸੀ।" (—ਰਾਨਾਡੇ, ਗਾਂਧੀ ਅਤੇ ਜਿਨਾਹ) ਇਹ ਹੈ ਉਹ ਬ੍ਰਾਹਮਣ ਜਿਸ ਨੂੰ ਗਾਂਧੀ ਜੀ ਆਪਣਾ ਗੁਰੂ ਕਹਿ ਕੇ ਬੜੀ ਖੁਸ਼ੀ ਅਨੁਭਵ ਕਰਦੇ ਸਨ।

ਗਾਂਧੀ ਜੀ ਜ਼ਾਤੀਵਾਦ ਦੀ ਵਕਾਲਤ ਕਰਦੇ ਹੋਏ ਆਖਦੇ ਹਨ, "ਜਾਤਪਾਤ ਸਮਾਜ ਦੀ ਕੁੱਦਰਤੀ ਬਣਤਰ ਹੈ। ਭਾਰਤ ਵਿਚ ਇਸ ਨੂੰ ਧਾਰਮਿਕ ਰੰਗਤ ਦਿੱਤੀ ਗਈ ਹੈ। ਦੂਜੇ ਦੇਸ਼ਾਂ ਨੇ ਇਸ ਦੀ ਉਪਯੋਗਤਾ ਨੂੰ ਠੀਕ ਨਹੀਂ ਸਮਝਿਆ, ਇਸ ਲਈ ਉਥੇ ਇਹ ਸਹੀ ਹਾਲਾਤ ਵਿਚ ਨਹੀਂ ਹੈ। ਇਹੋ ਕਾਰਨ ਹੈ ਕਿ ਉਹ ਦੇਸ਼ ਜਾਤਪਾਤ ਤੋਂ ਉਸ ਹੱਦ ਤਕ ਲਾਭ ਨਹੀਂ ਉਠਾ ਸਕੇ ਜਿਸ ਹੱਦ ਤੱਕ ਭਾਰਤ ਨੇ ਉਠਾਇਆ ਹੈ।" ਅਖੀਰ ਵਿਚ ਸਭ ਜਾਤਾਂ ਨੂੰ ਮੁੜ ਫਿਰ ਵਰਣਾਂ ਵਿਚ ਸ਼ਾਮਲ ਕਰਨ ਦੀ ਬੇਨਤੀ ਕਰਦਾ ਹੈ, "ਸਭ ਤੋਂ ਵਧੀਆ ਉਪਾਓ ਇਹ ਹੈ ਕਿ ਸਾਰੀਆਂ ਛੋਟੀਆਂ ਜਾਤਾਂ ਆਪਸ ਵਿਚ ਮਿਲ ਕੇ ਵੱਡੀਆਂ ਜ਼ਾਤਾਂ ਬਣ ਜਾਣ,

ਕੁਲ ਮਿਲਾ ਕੇ ਕੇਵਲ ਚਾਰ ਜਾਤਾਂ ਰਹਿ ਜਾਣ ਤਾਂਕਿ ਅਸੀਂ ਪੁਰਾਣੀ ਵਰਣ ਵਿਵਸਥਾ ਨੂੰ ਮੁੜ ਤੋਂ ਜਿਉਂਦਾ ਕਰ ਸਕੀਏ ।"

ਜਾਤਪਾਤ ਦੇ ਕੁੱਦਰਤੀ ਹੋਣ ਬਾਰੇ ਡਾ: ਅੰਬੇਡਕਰ ਜੀ ਲਿਖਦੇ ਹਨ, "ਜੋ ਮੈਂ ਅੱਜ ਤਕ ਜਾਤਪਾਤ ਬਾਰੇ ਸੁਣਿਆ ਹੈ ਉਹ ਇਤਿਹਾਸਕ ਲਿਹਾਜ਼ ਨਾਲ ਸਰਾਸਰ ਗਲਤ ਹੈ ਕਿਉਂਕਿ ਹਰ ਇਕ ਆਦਮੀ ਜੋ ਮਨੂੰ ਸਿਮਰਿਤੀ ਬਾਬਤ ਥੋੜ੍ਹਾ ਜਿਹਾ ਵੀ ਗਿਆਨ ਰੱਖਦਾ ਹੈ, ਉਹ ਇਹ ਜਾਣਦਾ ਹੈ ਕਿ ਇਹ ਪ੍ਰਣਾਲੀ ਕੁੱਦਰਤੀ ਨਹੀਂ ਹੈ । ਮਨੂੰ ਸਿਮਰਿਤੀ ਤੋਂ ਕੀ ਸਿੱਧ ਹੁੰਦਾ ਹੈ ? ਇਸ ਤੋਂ ਇਹ ਪ੍ਰਮਾਣਿਤ ਹੁੰਦਾ ਹੈ ਕਿ ਜਾਤਪਾਤ ਸਰਕਾਰੀ ਕਾਨੂੰਨ ਸੀ ਜਿਸ ਨੂੰ ਤਲਵਾਰ ਦੇ ਜ਼ੋਰ ਨਾਲ ਕਾਇਮ ਕੀਤਾ ਗਿਆ ਤੇ ਬਰਕਰਾਰ ਰੱਖਿਆ ਗਿਆ । ਬਾਅਦ ਵਿਚ ਵੀ ਜੇਕਰ ਇਹ ਪ੍ਰਣਾਲੀ ਖਤਮ ਨਹੀਂ ਹੋਈ ਤਾਂ ਇਸ ਦਾ ਕਾਰਨ ਸੀ : (1) ਕਿ ਆਮ ਲੋਕਾਂ ਨੂੰ ਹਥਿਆਰ ਧਾਰਨ ਕਰਨ ਤੋਂ ਰੋਕਿਆ ਗਿਆ ਸੀ । (2) ਜਨਤਾ ਨੂੰ ਵਿਦਿਆ ਪ੍ਰਾਪਤ ਕਰਨ ਤੋਂ ਰੋਕਿਆ ਗਿਆ ਸੀ । (3) ਆਮ ਲੋਕਾਂ ਨੂੰ ਜ਼ਾਇਦਾਦ ਦੇ ਹੱਕ ਤੋਂ ਵਾਂਝੇ ਰੱਖਿਆ ਗਿਆ ਸੀ । ਜਾਤਪਾਤ ਇਕ ਸੁਭਾਵਿਕ-ਪ੍ਰਣਾਲੀ ਨਾ ਹੋ ਕੇ ਹਾਕਮ ਟੋਲੇ ਵਲੋਂ ਦੱਬੇ-ਕੁਚਲੇ ਅਤੇ ਗੁਲਾਮ ਲੋਕਾਂ ਉਤੇ ਠੋਸੀ ਗਈ ਪ੍ਰਣਾਲੀ ਸੀ ।"

ਗਾਂਧੀ ਜੀ ਦੀ ਫਿਰ ਭੂਤ-ਕਾਲ ਵੱਲ ਪਰਤੋ ਵਾਲੀ ਗੱਲ ਬਾਰੇ ਬਾਬਾ ਸਾਹਿਬ ਲਿਖਦੇ ਹਨ, "ਗਾਂਧੀਵਾਦ ਆਦਮ (ਮੁੱਢਲੇ ਮਨੁੱਖ) ਅਰਥਾਤ ਜੰਗਲੀ ਵਿਚਾਰਾਂ ਵਾਲੇ ਦੀ ਗੱਲ ਦੀ ਖਿੱਚੜੀ ਤੋਂ ਉਪਜਿਆ ਹੈ । ਇਸ ਦਾ ਕਹਿਣਾ ਹੈ— ਕੁਦਰਤ (ਭੂਤਕਾਲ) ਵੱਲ ਪਰਤੋ, ਪਸ਼ੂਆਂ ਜਿਹਾ ਜੀਵਨ ਅਪਨਾਓ । ਇਸ ਵਿਚ ਕੇਵਲ ਇਕੋ ਹੀ ਗੁਣ ਹੈ : ਸਾਦਾਪਨ । ਚੂੰ ਕਿ ਬਹੁਤ ਸਾਰੇ ਲੋਕ ਸਿੱਧੇ-ਸਾਧੇ ਹਨ ਇਸ ਲਈ ਅਜਿਹੇ ਵਿਚਾਰ ਆਸਾਨੀ ਨਾਲ ਨਹੀਂ ਮੰਨਦੇ, ਦੂਜੇ ਪਾਸੇ ਕੋਈ ਨਾ ਕੋਈ ਮੂਰਖ ਜਾਂ ਅਨਾੜੀ ਇਨ੍ਹਾਂ ਦਾ ਪ੍ਰਚਾਰ ਹਮੇਸ਼ਾਂ ਕਰਦਾ ਹੀ ਰਹਿੰਦਾ ਹੈ । ਪਰ ਆਦਮੀ ਦੀ ਅਮਲੀ ਬੁਨਿਆਦੀ ਆਦਤ, ਜੋ ਕਿ ਬਹੁਤ ਘੱਟ ਮੌਕਿਆਂ ਤੇ ਗਲਤੀ ਖਾਂਦੀ ਹੈ, ਨੇ ਇਨ੍ਹਾਂ ਵਿਚਾਰਾਂ ਨੂੰ ਸਦਾ ਨਿਸਫਲ ਅਤੇ ਬੇਅਰਥ ਸਮਝਿਆ ਹੈ । ਇਸ ਕਰਕੇ ਹੀ ਤਰੱਕੀ ਪਸੰਦ ਸਮਾਜ ਨੇ ਇਨ੍ਹਾਂ ਨੂੰ ਤਿਆਗਣ ਵਿਚ ਹੀ ਭਲਾ ਸਮਝਿਆ ਹੈ ।"

ਹਰ ਅਗਾਂਹਵਧੂ ਸਮਾਜ ਨੇ ਆਪਣੇ ਨਾਗਰਿਕਾਂ ਦਰਮਿਆਨ ਆਪਸ ਵਿਚ ਖੂਨੀ ਰਿਸ਼ਤਾ ਕਾਇਮ ਕਰਨ ਲਈ ਅਤੇ ਸਭਿਆਚਾਰਕ ਸਾਂਝ ਪੈਦਾ ਕਰਨ ਦਾ ਹਮੇਸ਼ਾਂ ਉਪਰਾਲਾ ਕੀਤਾ ਹੈ, ਪਰ ਗਾਂਧੀ ਜੀ ਇਕ ਨੇਕ ਹਿੰਦੂ ਦੀ ਹੈਸੀਅਤ ਵਿਚ ਹਮੇਸ਼ਾਂ ਫੁੱਟ-ਪਾਊ ਵਿਧੀ ਦੇ ਹੀ ਹਾਮੀ ਰਹੇ ਹਨ ਜਿਵੇਂ "ਮੇਰਾ ਇਹ ਵਿਸ਼ਵਾਸ ਹੈ ਕਿ ਦੇਸ਼ ਦੀ ਏਕਤਾ ਨੂੰ ਵਧਾਉਣ ਵਾਸਤੇ ਜਾਤਪਾਤ ਤੋੜਕ ਸ਼ਾਦੀਆਂ ਅਤੇ ਸਹਿਭੋਜ ਦੀ ਕੋਈ ਲੋੜ ਨਹੀਂ ਹੈ। ਮਿਲ-ਜੁਲ ਕੇ ਖਾਣ ਨਾਲ ਮਿੱਤ੍ਰਤਾ ਵਧਦੀ ਹੈ, ਇਹ ਤਜਰਬੇ ਤੇ ਸਹੀ ਸਿੱਧ ਨਹੀਂ ਹੁੰਦਾ। ਜੇਕਰ ਅਜਿਹਾ ਕਰਨ ਨਾਲ ਦੋਸਤੀ ਵਧਦੀ ਹੁੰਦੀ ਤਾਂ ਯੂਰਪ ਵਿਚ ਤਾਂ ਕਦੇ ਯੁੱਧ ਨਾ ਹੁੰਦਾ, ਭੋਜਨ ਖਾਣਾ ਤਾਂ ਉਤਨਾ ਹੀ ਗੰਦਾ ਕੰਮ ਹੈ ਜਿਤਨਾ ਕਿ ਟੱਟੀ-ਪਿਸ਼ਾਬ ਕਰਨਾ। ਦੋਹਾਂ ਵਿਚ ਫਰਕ ਕੇਵਲ ਇੰਨਾ ਹੀ ਹੈ ਕਿ ਟੱਟੀ-ਪਿਸ਼ਾਬ ਕਰਨ ਤੋਂ ਬਾਅਦ ਅਸੀਂ ਚੈਨ ਮਹਿਸੂਸ ਕਰਦੇ ਹਾਂ ਜਦ ਕਿ ਖਾਣਾ ਖਾਣ ਤੋਂ ਬਾਅਦ ਪੇਟ ਭਾਰਾ ਹੋ ਜਾਂਦਾ ਹੈ, ਜਿਵੇਂ ਅਸੀਂ ਟੱਟੀ-ਪਿਸ਼ਾਬ ਇਕਾਂਤ ਵਿਚ ਤਿਆਗਦੇ ਹਾਂ, ਤਿਵੇਂ ਹੀ ਭੋਜਨ ਵੀ ਇਕੱਲਿਆਂ ਹੀ ਖਾਣਾ ਚਾਹੀਦਾ ਹੈ।

ਭਾਰਤ ਵਿਚ ਭਰਾਵਾਂ ਦੀ ਸੰਤਾਨ ਆਪਸ ਵਿਚ ਸ਼ਾਦੀਆਂ ਨਹੀਂ ਕਰਦੀਆਂ ਪਰ ਕੀ ਇੰਨੇ ਨਾਲ ਉਹਨਾਂ ਦਾ ਪਿਆਰ ਖਤਮ ਹੋ ਜਾਂਦਾ ਹੈ ਕਿ ਉਹ ਆਪਸ ਵਿਚ ਵਿਆਹ ਨਹੀਂ ਕਰਦੇ ? ਵੈਸ਼ਣਵ-ਮਤ ਦੀਆਂ ਪੈਰੋਕਾਰ ਔਰਤਾਂ ਇਤਨੀਆਂ ਅੰਧ-ਵਿਸ਼ਵਾਸੀ ਹਨ ਕਿ ਉਹ ਆਪਣੇ ਪ੍ਰੀਵਾਰ ਦੇ ਵਿਅੱਕਤੀਆਂ ਨਾਲ ਵੀ ਭੋਜਨ ਨਹੀਂ ਖਾਂਦੀਆਂ ਅਤੇ ਨਾ ਹੀ ਉਸ ਘੜੇ ਵਿਚੋਂ ਪਾਣੀ ਪੀਂਦੀਆਂ ਹਨ, ਜਿਹਨਾਂ ਵਿਚੋਂ ਪ੍ਰੀਵਾਰ ਦੇ ਦੂਸਰੇ ਲੋਕ ਪਾਣੀ ਪੀਂਦੇ ਹਨ, ਕੀ ਇਸ ਦਾ ਭਾਵ ਇਹ ਹੈ ਕਿ ਉਹਨਾਂ ਵਿਚ ਪ੍ਰੀਵਾਰ ਵਾਸਤੇ ਪਿਆਰ ਨਹੀਂ ? ਜਾਤਪਾਤ ਪ੍ਰਣਾਲੀ ਵੱਖੋ-ਵੱਖ ਜਾਤਾਂ ਵਿਚ ਸ਼ਾਦੀਆਂ ਅਤੇ ਸਹਿਭੋਜਾਂ ਦੀ ਆਗਿਆ ਨਹੀਂ ਦਿੰਦੀ, ਇਸ ਲਈ ਬੁਰੀ ਹੈ, ਅਜਿਹਾ ਨਹੀਂ ਕਿਹਾ ਜਾ ਸਕਦਾ।" (ਗਾਂਧੀ-ਸੈਕਸ਼ਨ)

ਇਸ ਦਾ ਜ਼ਵਾਬ ਦਿੰਦਿਆਂ ਡਾ: ਅੰਬੇਡਕਰ ਜੀ ਲਿਖਦੇ ਹਨ "ਇਸ ਗਲ ਨੂੰ ਕਿਸੇ ਵੀ ਤਰ੍ਹਾਂ ਝੁਠਲਾਇਆ ਨਹੀਂ ਜਾ ਸਕਦਾ ਕਿ ਜਿਥੇ ਜਿਵੇਂ ਕਿ ਜਾਤਪਾਤ ਨੂੰ ਆਪਸ ਵਿਚ ਜੋੜਨ ਵਾਲੀ ਤਾਕਤ ਨਾ ਹੋਵੇ ਉਥੇ ਜਾਤਾਂ ਵਿਚਕਾਰ ਸਹਿਭੋਜ ਅਤੇ ਸ਼ਾਦੀਆਂ ਬਹੁਤ ਹੀ ਜ਼ਰੂਰੀ ਹਨ, ਕਿਉਂਕਿ ਵੱਖ-ਵੱਖ ਜਾਤਾਂ ਨੂੰ ਆਪਸ ਵਿਚ ਜੋੜਨ

ਦਾਂ ਹੋਰ ਕੋਈ ਸਾਧਨ ਨਹੀਂ ਹੈ ਜਦ ਕਿ ਪ੍ਰੀਵਾਰ ਦੇ ਮਾਮਲੇ ਵਿਚ ਇਕ ਸਾਕ ਜੋੜਨ ਵਾਲੀਆਂ ਹੋਰ ਸ਼ਕਤੀਆਂ ਮੌਜੂਦ ਹੁੰਦੀਆਂ ਹਨ। ਜਿਹਨਾਂ ਲੋਕਾਂ ਨੇ ਜਾਤਾਂ ਵਿਚਕਾਰ ਸਹਿਭੋਜ ਅਤੇ ਸ਼ਾਦੀਆਂ ਤੋਂ ਰੋਕ ਲਾਉਣ ਤੇ ਜ਼ੋਰ ਦਿੱਤਾ ਹੈ, ਉਹਨਾਂ ਨੇ ਇਸ ਸਵਾਲ ਦੇ ਮਹੱਤਵ ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ। ਗਾਂਧੀ ਜੀ ਅਜਿਹੇ ਲੋਕਾਂ ਵਿਚੋਂ ਸਭ ਤੋਂ ਪਹਿਲੇ ਆਦਮੀ ਹਨ। ਉਹਨਾਂ ਦਾ ਕਹਿਣਾ ਹੈ : ਸਹਿਭੋਜ ਬੁਰੀ ਚੀਜ਼ ਹੈ, ਜੇਕਰ ਇਸ ਦਾ ਨਤੀਜਾ ਚੰਗਾ ਵੀ ਨਿਕਲੇ ਤਾਂ ਵੀ ਇਸ ਨੂੰ ਨਹੀਂ ਅਪਨਾਉਣਾ ਚਾਹੀਦਾ। ਕਿਉਂ ? ਕਿਉਂਕਿ ਖਾਣਾ ਖਾਣਾ ਗੰਦਾ ਕੰਮ ਹੈ, ਉਨਾਂ ਹੀ ਗੰਦਾ ਜਿੰਨਾ ਕਿ ਟੱਟੀ ਪੇਸ਼ਾਬ ਕਰਨਾ ਹੈ। ਜਾਤਪਾਤ ਦੀ ਹਮਾਇਤ ਹੋਰਨਾਂ ਲੋਕਾਂ ਨੇ ਵੀ ਕੀਤੀ ਹੈ, ਪਰ ਇਹ ਪਹਿਲਾ ਮੌਕਾ ਹੈ ਕਿ ਇਸ ਦੀ ਹਮਾਇਤ ਵਿਚ ਮੈਨੂੰ ਅਜਿਹੀ ਗੱਲ ਸੁਣਨ ਨੂੰ ਮਿਲੀ ਹੈ ਜੋ ਦਿਲ ਨੂੰ ਦਹਿਲਾ ਦੇਣ ਵਾਲੀ ਨਾ ਹੋਣ ਤੇ ਵੀ ਗੈਰ-ਮਾਮੂਲੀ ਜ਼ਰੂਰ ਹੈ, ਇਸ ਨੂੰ ਸੁਣ ਕੇ ਤਾਂ ਰੂੜ੍ਹੀਵਾਦੀ ਅਤੇ ਪੁਰਾਣੇ ਪੰਥੀ ਹਿੰਦੂ ਵੀ ਪੁਕਾਰ ਉਠਣਗੇ ਕਿ ਸਾਨੂੰ ਗਾਂਧੀ ਜੀ ਤੋਂ ਬਚਾਓ ! ਇਸ ਤੋਂ ਪਤਾ ਚਲਦਾ ਹੈ ਕਿ ਗਾਂਧੀ ਜੀ ਹਿੰਦੂ ਮਜ਼ਹਬ ਵਿਚ ਕਿੰਨੇ ਪੱਕੇ ਅਤੇ ਗੂੜ੍ਹੇ ਰੰਗ ਹੋਏ ਹਨ। ਗਾਂਧੀ ਜੀ ਨੇ ਤਾਂ ਉਹਨਾਂ ਲੋਕਾਂ ਨੂੰ ਵੀ ਮਾਤ ਪਾ ਦਿੱਤੀ ਹੈ ਜੋ ਮਹਾਪੁਰਾਣ ਪੰਥੀ ਹਨ। ਇਹ ਕਹਿਣਾ ਹੀ ਕਾਫੀ ਨਹੀਂ ਹੋਵੇਗਾ ਕਿ ਇਹ ਇਕ ਜੰਗਲੀ ਆਦਮੀ ਦੀ ਦਲੀਲ ਹੈ, ਸਗੋਂ ਇਹ ਵੀ ਕਹਿਣਾ ਪਵੇਗਾ ਕਿ ਅਸਲ ਵਿਚ ਇਹ ਇਕ ਪਾਗਲ ਆਦਮੀ ਦੀ ਗਿਣੀ ਮਿੱਥੀ ਦਲੀਲ ਹੈ।"

ਗਾਂਧੀ ਜੀ ਨੂੰ ਜਾਤਪਾਤ ਵਿਚ ਸਵਰਾਜ ਦੇ ਬੀਜ ਨਜ਼ਰ ਆਉਂਦੇ ਸਨ ਜਿਵੇਂ ਉਹਨਾਂ ਲਿਖਿਆ "ਜਾਤਪਾਤ ਵਿਚ ਸਵਰਾਜ ਦੇ ਬੀਜ ਮੌਜੂਦ ਹਨ। ਵੱਖੋ-ਵੱਖਰੀਆਂ ਜਾਤਾਂ ਫੌਜਾਂ ਦੇ ਭਿੰਨ-ਭਿੰਨ ਹਿੱਸਿਆਂ ਵਾਂਗੂ ਹਨ, ਹਰੇਕ ਹਿੱਸਾ ਸਰਬੱਤ ਦੇ ਭਲੇ ਲਈ ਕੰਮ ਕਰ ਰਿਹਾ ਹੈ।"

ਅਜੀਬ ਕਹਾਣੀ ਹੈ ਇਹ ਗਾਂਧੀ ਜੀ ਦੀ ਕਿਉਂਕਿ ਜਦੋਂ ਅਸੀਂ ਭਾਰਤੀ ਇਤਿਹਾਸ ਵੱਲ ਨਿਗ੍ਹਾ ਮਾਰਦੇ ਹਾਂ ਤਾਂ ਸਾਨੂੰ ਇਸ ਤੋਂ ਉਲਟ ਤਸਵੀਰ ਨਜ਼ਰ ਆਉਂਦੀ ਹੈ ਕਿ "ਸੰਨ 711 ਵਿਚ ਮੁਹੰਮਦ ਬਿੱਨ ਕਾਸਿਮ ਨੇ ਉੱਤਰੀ ਭਾਰਤ ਤੇ ਹਮਲਾ ਕੀਤਾ ਅਤੇ ਸਿੰਧ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਪਰ ਉਸ ਵੇਲੇ ਮੁਸਲਮਾਨਾਂ ਦੀ ਨੀਅਤ ਇਸ ਨੂੰ ਹਮੇਸ਼ਾਂ ਲਈ ਆਪਣੇ ਕਬਜ਼ੇ ਵਿਚ ਰੱਖਣ ਦੀ

ਨਹੀਂ ਸੀ । ਇਸ ਕਰਕੇ ਉਹਨਾਂ ਦੇ ਹਮਲੇ ਲੁੱਟਮਾਰ ਤੱਕ ਹੀ ਸੀਮਤ ਰਹੇ । ਬਗ਼ਦਾਦ ਦੇ ਕਾਲੀਫਤ ਦੇ ਹੁਕਮ ਅਨੁਸਾਰ ਮੁਸਲਮਾਨਾਂ ਨੇ ਨੌਵੀ ਸਦੀ ਦੇ ਅੱਧ ਵਿਚ ਸਿੰਧ ਨੂੰ ਮੁੜ ਫਿਰ ਆਪਣੇ ਕਬਜ਼ੇ ਵਿਚ ਕਰ ਲਿਆ ਸੀ । ਇਸ ਤੋਂ ਬਾਅਦ ਸੰਨ 1001 ਵਿਚ ਮੁਹੰਮਦ ਗਜਨੀ ਨੇ ਭਾਰਤ ਉਪਰ ਹਮਲੇ ਕਰਨੇ ਸ਼ੁਰੂ ਕੀਤੇ ਜੋ ਕਿ ਮੁਹੰਮਦ ਗਜਨੀ ਦੀ ਮੌਤ ਸੰਨ 1030 ਤੱਕ ਹੁੰਦੇ ਰਹੇ । ਇਸ 30 ਸਾਲ ਦੇ ਛੋਟੇ ਜਿਹੇ ਅਰਸੇ ਵਿਚ ਹੀ ਮੁਹੰਮਦ ਗਜਨੀ ਨੇ ਭਾਰਤ ਉਤੇ 17 ਹਮਲੇ ਕੀਤੇ ; ਉਸ ਦੀ ਫੌਜ ਦਾ ਭਾਰਤੀ ਫੌਜ ਮੁਕਾਬਲਾ ਕਰਨ ਤੋਂ ਅਸਫਲ ਰਹੀ । ਮੁਹੰਮਦ ਗਜਨੀ ਦੇ ਪੂਰਨਿਆਂ ਉਪਰ ਚਲਦੇ ਹੋਏ ਮੁਹੰਮਦ ਗੋਰੀ ਨੇ ਸੰਨ 1175 ਵਿਚ ਆਪਣਾ ਹਮਲਾਵਰ ਜੀਵਨ ਸ਼ੁਰੂ ਕੀਤਾ ਅਤੇ ਆਪਣੀ ਮੌਤ ਸੰਨ 1206 ਤੱਕ ਭਾਰਤ ਉਪਰ ਹਮਲੇ ਕਰਦਾ ਰਿਹਾ । ਤਕਰੀਬਨ 30 ਸਾਲ ਮੁਹੰਮਦ ਗਜਨੀ ਨੇ ਭਾਰਤ ਦੀ ਤਬਾਹੀ ਮਚਾਈ ਰੱਖੀ ਅਤੇ ਲਗਭਗ 30 ਸਾਲ ਹੀ ਮੁਹੰਮਦ ਗੋਰੀ ਨੇ ਭਾਰਤ ਨੂੰ ਉਜਾੜਿਆ ਅਤੇ ਉਸ ਦੀ ਖੂਬ ਲੁੱਟਮਾਰ ਕੀਤੀ ।

ਮੁਸਲਮਾਨਾਂ ਤੋਂ ਬਾਅਦ ਮੁਗਲਾਂ ਦੀ ਵਾਰੀ ਆ ਗਈ ਤਾਂ ਚੰਗੇਜ਼ ਖਾਂ ਦੀ ਅਗਵਾਈ ਹੇਠ ਮੁਗਲਾਂ ਨੇ ਭਾਰਤ ਉਤੇ ਚੜ੍ਹਾਈਆਂ ਕੀਤੀਆਂ । ਉਹਨਾਂ ਨੇ 1221 ਵਿਚ ਹੀ ਭਾਰਤ ਦੀ ਸਰਹੱਦ ਉੱਤੇ ਆ ਕੇ ਧਰਨਾ ਮਾਰ ਲਿਆ ਸੀ, ਅਤੇ 20 ਸਾਲ ਬਾਅਦ ਉਹਨਾਂ ਨੇ ਲਾਹੌਰ ਉਪਰ ਚੜ੍ਹਾਈ ਕਰ ਦਿੱਤੀ, ਅਤੇ ਉਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ । ਉਸਦੇ ਹੀ ਪੂਰਨਿਆਂ ਉਪਰ ਚਲਦਿਆਂ ਹੋਇਆਂ ਤੈਮੂਰ ਨੇ 1398 ਵਿਚ ਹਮਲੇ ਕੀਤੇ । ਉਸ ਪਿੱਛੋਂ ਸੰਨ 1526 ਵਿਚ ਬਾਬਰ ਆ ਗਿਆ ਅਤੇ ਆਪਣਾ ਰਾਜ ਸਥਾਪਤ ਕੀਤਾ । ਇਸ ਤੋਂ ਬਾਅਦ ਦੇ ਹਮਲਿਆਂ ਕਾਰਨ ਨਾਦਿਰ ਸ਼ਾਹ ਨੇ ਤਾਂ ਸੰਨ 1738 ਵਿਚ ਸਾਰਾ ਪੰਜਾਬ ਹੀ ਜਿੱਤ ਲਿਆ । ਸੰਨ 1761 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਪਾਣੀਪਤ ਦੇ ਮੈਦਾਨ ਵਿਚ ਮਰਾਠਿਆਂ ਨੂੰ ਹਰਾਇਆ ਅਤੇ ਭਾਰਤੀ ਇਲਾਕੇ ਉਪਰ ਮੁਸਲਮਾਨਾਂ ਦੀ ਹਕੂਮਤ ਸਥਾਪਿਤ ਕਰਨ ਦੇ ਰਸਤੇ ਵਿਚ ਰੁਕਾਵਟ ਪਾਉਣ ਦੀਆਂ ਹਿੰਦੂਆਂ ਵਲੋਂ ਸਭ ਵਿਉਂਤਾਂ ਅਤੇ ਕੋਸ਼ਿਸ਼ਾਂ ਹਮੇਸ਼ਾਂ ਲਈ ਹੀ ਕੁੱਚਲ ਦਿੱਤੀਆਂ ਗਈਆਂ ।'' ਇਹਨਾਂ ਹਵਾਲਿਆਂ ਨੂੰ ਮੁੱਖ ਰੱਖ ਕੇ ਜੇਕਰ ਪੁੱਛਿਆ ਜਾਵੇ ਕਿ ਮੁਗਲਾਂ ਤੋਂ ਬਾਅਦ ਅੰਗਰੇਜ਼ ਆਏ ਤਾਂ ਅਸੀਂ 711 ਈਸਵੀਂ ਤੋਂ ਲੈ ਕੇ 1947 ਤੱਕ ਗੁਲਾਮੀ ਦਾ ਮੂੰਹ ਦੇਖਦੇ ਰਹੇ ਪਰ ਇਸ ਸਮੇਂ ਸਵਰਾਜ ਭਾਵਨਾਵਾਂ ਕਿੱਥੇ ਸਨ ? ਜਾਤੀਵਾਦ ਦੀਆਂ ਫੌਜਾਂ ਕਿੱਥੇ ਸਨ ?

ਜਾਤੀਵਾਦ ਨੂੰ ਹਰ ਪੱਖੋਂ ਗਾਂਧੀ ਜੀ ਨੇ ਸਨਾਤਨ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ। "ਜਾਤ ਨਿਯੰਤਰਨ (ਕੰਟਰੋਲ) ਦਾ ਹੀ ਦੂਜਾ ਨਾਂ ਹੈ। ਜਾਤ ਮੌਜ-ਮੇਲੇ ਤੇ ਕਾਬੂ ਪਾਈ ਰੱਖਦੀ ਹੈ। ਜਾਤ ਕਿਸੇ ਵੀ ਵਿਅੱਕਤੀ ਨੂੰ ਮੌਜ-ਮੇਲੇ ਦੇ ਚੱਕਰ ਵਿਚ ਜਾਤ ਦੀਆਂ ਹੱਦਾਂ ਨੂੰ ਪਾਰ ਨਹੀਂ ਕਰਨ ਦਿੰਦੀ, ਇਹੋ ਕਾਰਨ ਹੈ ਕਿ ਜਾਤਪਾਤ ਪ੍ਰਣਾਲੀ ਜਾਤਪਾਤ ਤੋੜਕ ਸ਼ਾਦੀਆਂ ਅਤੇ ਸਹਿਭੋਜਾਂ ਤੇ ਰੋਕ ਲਗਾਉਂਦੀ ਹੈ।"

ਇਸ ਗੱਲ ਦਾ ਪਤਾ ਨਹੀਂ ਲਗਦਾ ਕਿ ਜਾਤ ਕਿਸ ਤਰ੍ਹਾਂ ਦੇ ਮੌਜ-ਮੇਲੇ ਤੇ ਪਾਬੰਦੀ ਲਾਉਂਦੀ ਹੈ, ਕਿਉਂਕਿ ਹਿੰਦੂ ਮਜ਼ਹਬ ਦੀ ਸਿਖਿਆ ਤਾਂ ਇਸ ਪ੍ਰਕਾਰ ਹੈ "ਸ਼ੂਦਰ ਆਦਮੀ ਦੀ ਸ਼ੂਦਰ ਜਾਤੀ ਦੀ ਔਰਤ ਹੀ ਉਸ ਦੀ ਪਤਨੀ ਹੋ ਸਕਦੀ ਹੈ। ਸ਼ੂਦਰ ਅਤੇ ਵੈਸ਼ ਔਰਤ ਇਹ ਦੋਨੋਂ ਹੀ ਵੈਸ਼ ਲਈ ਉਸ ਦੀ ਔਰਤ ਪਤਨੀ ਸਮਾਨ ਹਨ। ਇਸੇ ਤਰ੍ਹਾਂ ਕਸ਼ੱਤਰੀ ਲਈ ਸ਼ੂਦਰ, ਵੈਸ਼ ਅਤੇ ਕਸ਼ੱਤਰੀ ਔਰਤਾਂ ਉਸ ਦੀ ਪਤਨੀ ਸਮਾਨ ਹਨ। ਪਰ ਬ੍ਰਾਹਮਣ ਲਈ ਤਾਂ ਚਾਰੇ ਵਰਣਾਂ ਦੀਆਂ ਔਰਤਾਂ ਹੀ ਉਸ ਲਈ ਪਤਨੀ ਸਮਾਨ ਹਨ। ਉਹ ਜਦੋਂ ਚਾਹੇ, ਜਿਸ ਨੂੰ ਚਾਹੇ, ਬੇਸ਼ਕ ਉਹ ਸ਼ਾਦੀ-ਸ਼ੁਦਾ ਹੋਵੇ ਜਾਂ ਨਾ ਉਹ ਉਸ ਨੂੰ ਮਾਣ ਸਕਦਾ ਹੈ।" (ਮਨੂੰ ਸਿਮਰਿਤੀ III. 12.15)

ਇਥੇ ਹੀ ਬਸ ਨਹੀਂ "ਕ੍ਰਿਸ਼ਨ ਨੇ ਰਾਜਾ ਭੀਸ਼ਮ ਦੀ ਪੁੱਤਰੀ ਨੂੰ ਉਧਾਲਿਆ, ਅਰਜਨ ਨੇ ਕੁੰਤੀ ਨੂੰ ਨਿਯੋਗ ਰਾਹੀਂ ਜਨਮ ਦਿੱਤਾ, ਬ੍ਰਹਮਾਂ ਨੇ ਸੰਧਿਆ ਨਾਲ ਬਲਾਤਕਾਰ ਕੀਤਾ, ਇੰਦਰ ਨੇ ਗੋਤਮ ਦੀ ਧਰਮ ਪਤਨੀ ਅਹੱਲਿਆ ਦਾ ਸ਼ੀਲ ਭੰਗ ਕੀਤਾ, ਵਿਸ਼ਨੂੰ ਨੇ ਬਰਿੰਦਾ ਦੀ ਇੱਜ਼ਤ ਲੁੱਟੀ, ਗੁਰੂ ਬ੍ਰਹਸਪਤੀ ਨੇ ਗਰਭਵਤੀ ਮਮਤਾ ਨਾਲ ਮੂੰਹ ਕਾਲਾ ਕੀਤਾ ਅਤੇ ਵਿਸ਼ਵਾਮਿੱਤਰ ਨੇ ਮੇਨਕਾ ਨੂੰ ਛੱਲਿਆ" ਇਸ ਤਰ੍ਹਾਂ ਦੀਆਂ ਹਜ਼ਾਰਾਂ ਮਿਸਾਲਾਂ ਮਿਲ ਜਾਂਦੀਆਂ ਹਨ, ਜਿਹਨਾਂ ਵਿਚ ਹਿੰਦੂ ਮੁੱਖੀਆਂ ਨੇ ਕਾਮ ਦੇ ਸ਼ਿਕਾਰ ਹੋ ਕੇ ਵਿਭਚਾਰ ਕੀਤਾ ਹੈ।

ਗਾਂਧੀ ਜੀ ਆਪਣੇ ਬ੍ਰਹਮਚਾਰੀਆ-ਤਜਰਬਿਆਂ ਬਾਰੇ ਆਪ ਲਿਖਦੇ ਹਨ "ਮੇਰੇ ਬ੍ਰਹਮਚਾਰੀਆ ਦਾ ਅਰਥ ਇਸ ਪ੍ਰਕਾਰ ਹੈ : ਅਜਿਹਾ ਵਿਅੱਕਤੀ ਜੋ ਲਗਾਤਾਰ ਭਗਵਾਨ ਵਿਚ ਅੰਤਰ-ਧਿਆਨ ਹੋ ਕੇ ਇਸ ਲਾਇਕ ਹੋ ਗਿਆ ਹੈ ਕਿ ਉਹ ਨੰਗੀਆਂ ਔਰਤਾਂ ਨਾਲ ਚਾਹੇ ਉਹ ਕਿੰਨੀਆਂ ਵੀ ਸੁੰਦਰ ਕਿਉਂ ਨਾ ਹੋਣ ਖੁਦ ਨੰਗਾ ਹੋ ਕੇ ਲੇਟ ਸਕੇ, ਅਤੇ ਇਸ ਦੇ ਬਾਵਜੂਦ ਵੀ ਕਿਸੇ ਤਰ੍ਹਾਂ ਦੀ ਉਕਸਾਹਟ ਪੈਦਾ ਨਾ ਹੋਵੇ। ਜਦ ਕ੍ਰਿਸ਼ਨ ਨੇ ਗੋਪੀਆਂ ਦੇ ਬਸਤਰ ਚੁਰਾ ਕੇ ਉਹਨਾਂ ਨੂੰ ਨੰਗਾ ਕਰ ਦਿੱਤਾ ਸੀ,

ਕਥਾ ਇੰਜ ਦਸਦੀ ਹੈ, ਤਦ ਉਹਨਾਂ ਵਿਚ ਨਾ ਕੋਈ ਸ਼ਰਮਸਾਰੀ ਪੈਦਾ ਹੋਈ, ਅਤੇ ਨਾ ਹੀ ਕੋਈ ਕਾਮ ਵਾਸਨਾ ਪਰ ਉਹ ਕ੍ਰਿਸ਼ਨ ਸਾਹਮਣੇ ਭਗਤੀ ਵਿਚ ਲੀਨ ਹੋ ਖੜੀਆਂ ਰਹੀਆਂ।" ਗਾਂਧੀ ਜੀ ਨੇ ਇਹ ਸਿਰਫ ਵਿਚਾਰਾਂ ਤੱਕ ਹੀ ਸੀਮਤ ਨਹੀਂ ਰੱਖੇ ਸਗੋਂ ਉਸ ਨੇ ਇਸ ਦਾ ਤਜਰਬਾ ਵੀ ਕੀਤਾ ਹੈ। ਜਿਹਨਾਂ ਔਰਤਾਂ ਨੂੰ ਗਾਂਧੀ ਜੀ ਨੇ ਇਸ ਤਰ੍ਹਾਂ ਜਲੀਲ ਕੀਤਾ, ਉਹਨਾਂ ਦੇ ਕੁੱਝ ਨਾਮ ਇਸ ਪ੍ਰਕਾਰ ਹਨ "ਹੇਰਨਾ ਤਿਆਬ, ਡਾ: ਸੁਸ਼ੀਲਾ ਨਾਯਰ, ਕੁਮਾਰੀ ਮਨੂੰ, ਅਭਾ ਮੀਰਾਬੇਨ, ਸਰੋਜਨੀ ਨਾਇਡੋ ਅਤੇ ਅਨੇਕਾਂ ਹੋਰ ਹਨ ਜੋ ਸ਼ਰਮ ਦੀਆਂ ਮਾਰੀਆਂ ਸਾਹਮਣੇ ਨਹੀਂ ਆ ਰਹੀਆਂ।" ਪਰ ਗਾਂਧੀ ਜੀ ਫਿਰ ਵੀ ਜਾਤੀਵਾਦ ਨੂੰ ਮੌਜ-ਮੇਲੇ ਦੇ ਰਸਤੇ ਦਾ ਰੋੜਾ ਦਸਦੇ ਹਨ। ਕੀ ਉਹ ਨਹੀਂ ਜਾਣਦੇ ਕਿ ਹਿੰਦੂ ਧਰਮ ਨੇ ਪਰਾਈ ਔਰਤ ਨੂੰ ਆਪਣੇ ਸੰਗ ਲਾਉਣ ਨੂੰ "ਨਿਯੋਗ" ਕਹਿ ਕੇ ਸਤਿਕਾਰਿਆ ਹੈ ? ਕੀ ਉਹ ਇਹ ਨਹੀਂ ਜਾਣਦੇ ਕਿ ਪੁਰੋਹਿਤਾਂ ਨੇ ਤਾਂ ਮੰਦਰਾਂ ਅੰਦਰ ਬਲਾਤਕਾਰ ਕਰਨ ਲਈ ਦੇਵਦਾਸੀਆਂ ਦੀ ਜਾਤ ਹੀ ਕਾਇਮ ਕਰ ਲਈ ਹੈ ? ਉਹ ਜਾਣਦੇ ਤਾਂ ਹਨ ਪਰ ਇਸ ਨੂੰ ਹੀ ਮੁੜ ਫਿਰ ਵਾਪਸ ਲਿਆਉਣਾ ਚਾਹੁੰਦੇ ਹਨ ਤਾਂ ਕਿ ਇਹ ਸਭ ਸਹੂਲਤਾਂ ਉਹ ਫਿਰ ਤੋਂ ਮਾਣ ਸਕਣ।

ਪਾਠਕ ਸ਼ਾਇਦ ਇਸ ਤੋਂ ਤਾਂ ਚੰਗੀ ਤਰ੍ਹਾਂ ਵਾਕਿਫ਼ ਹੀ ਹੋਣਗੇ ਕਿ ਗਾਂਧੀ ਜੀ ਭਾਰਤੀ ਸਮਾਜ ਨੂੰ ਮੋੜ ਕੇ ਭਵਿੱਖ ਵੱਲ ਲੈ ਜਾਣ ਦੀ ਬਜਾਏ ਵਾਪਿਸ ਭੂਤਕਾਲ ਵੱਲ ਲੈ ਕੇ ਜਾਣਾ ਚਾਹੁੰਦਾ ਸੀ ਇਸ ਕਰਕੇ ਹੀ ਉਹ ਵੀਹਵੀਂ ਸਦੀ ਦੀਆਂ ਮਸ਼ੀਨਾਂ ਆਦਿ ਦਾ ਵਿਰੋਧ ਕਰਦਾ ਸੀ। ਉਹਨਾਂ ਦੀਆਂ ਬਹੁਤ ਸਾਰੀਆਂ ਦਲੀਲਾਂ ਵਿਚੋਂ ਇਕ ਇਸ ਪ੍ਰਕਾਰ ਹੈ। "ਕੀ ਮੈਂ ਤਰੱਕੀ ਦੇ ਪਹੀਏ ਨੂੰ ਪਿਛਾਂਹ ਪਰਤਾਉਣਾ ਚਾਹੁੰਦਾ ਹਾਂ ? ਕੀ ਮੈਂ ਕਪੜਾ ਮਿੱਲਾਂ ਦੀ ਥਾਂ ਚਰਖਾ ਤੇ ਖੱਡੀ ਲਿਆਉਣਾ ਚਾਹੁੰਦਾ ਹਾਂ ? ਕੀ ਮੈਂ ਰੇਲ-ਗੱਡੀਆਂ ਦੀ ਥਾਂ ਬੈਲ-ਗੱਡੀਆਂ ਲਿਆਉਣਾ ਚਾਹੁੰਦਾ ਹਾਂ ? ਕੀ ਮੈਂ ਮਸ਼ੀਨਾਂ ਨੂੰ ਪੂਰੀ ਤਰ੍ਹਾਂ ਨਸ਼ਟ ਕਰਨਾ ਚਾਹੁੰਦਾ ਹਾਂ ? ਇਹ ਸਵਾਲ ਮੈਥੋਂ ਕੁਝ ਪੱਤਰਕਾਰਾਂ ਅਤੇ ਆਗੂਆਂ ਨੇ ਪੁੱਛੇ ਹਨ। ਇਹਨਾਂ ਦੇ ਉੱਤਰ ਵਿਚ ਮੇਰਾ ਕਹਿਣਾ ਹੈ : ਜੇਕਰ ਮਸ਼ੀਨਾਂ ਅਲੋਪ ਹੋ ਜਾਣ ਤਾਂ ਮੈਂ ਹਾਏ-ਤੋਬਾ ਨਹੀਂ ਮਚਾਵਾਂਗਾ ਅਤੇ ਨਾ ਹੀ ਇਹ ਸਮਝਾਂਗਾ ਕਿ ਕੋਈ ਬਹੁਤ ਵੱਡਾ ਅਨਰਥ ਹੋ ਗਿਆ ਹੈ।"

ਜੇਕਰ ਆਦਮੀ ਆਪਣੇ ਭੂਤਕਾਲ ਨਾਲ ਹੀ ਸੰਤੁਸ਼ਟ ਰਹੇ ਪਰ ਭਵਿੱਖ ਵੱਲ ਨੂੰ ਜਾਣ ਲਈ ਕੋਈ ਤਰੱਕੀ ਨਾ ਕਰੇ ਤਾਂ ਮਨੁੱਖ ਅਤੇ ਪਸ਼ੂ ਵਿਚ ਕੋਈ ਅੰਤਰ

ਨਹੀਂ ਜਿਸ ਬਾਰੇ ਡਾ: ਅੰਬੇਡਕਰ ਸਾਹਿਬ ਆਖਦੇ ਹਨ "ਗਾਂਧੀਵਾਦ ਵਿਚ ਆਮ ਆਦਮੀ ਵਾਸਤੇ ਆਸ ਦੀ ਕੋਈ ਕਿਰਨ ਨਹੀਂ ਹੈ। ਇਹ ਵਾਦ ਤਾਂ ਆਦਮੀ ਨੂੰ ਨਿਰਾ ਪਸ਼ੂ ਸਮਝਦਾ ਹੈ। ਉਸ ਤੋਂ ਰਤਾ ਵੀ ਵੱਧ ਨਹੀਂ ਮੰਨਦਾ। ਮੰਨਿਆਂ ਕਿ ਆਦਮੀ ਅਤੇ ਪਸ਼ੂ ਵਿਚ ਕਈ ਇਕਸਾਰ ਗੱਲਾਂ ਹਨ। ਦੋਹਾਂ ਦੇ ਹੱਥ ਪੈਰ ਹਨ, ਦੋਵੇਂ ਖੁਰਾਕ ਖਾਂਦੇ ਅਤੇ ਪਚਾਉਂਦੇ ਹਨ, ਦੋਵੇਂ ਸੰਤਾਨ ਪੈਦਾ ਕਰਦੇ ਹਨ, ਪਰ ਇਹ ਕੰਮ ਆਦਮੀ ਦੇ ਖਾਸ ਕੰਮ ਨਹੀਂ ਹਨ, ਅਤੇ ਇਹ ਉਸ ਦੀਆਂ ਵਿਸ਼ੇਸ਼ਤਾਵਾਂ ਵੀ ਨਹੀਂ ਹਨ। ਆਦਮੀ ਦੀ ਖਾਸੀਅਤ ਉਸ ਦੀ ਬੁੱਧੀ, ਜਿਸ ਨਾਲ ਉਹ ਜਾਂਚ-ਪੜਚੋਲ, ਖੋਜ, ਗੰਭੀਰ-ਚਿੰਤਨ ਅਤੇ ਅਧਿਐਨ ਕਰਦਾ ਹੈ, ਆਪਣੇ ਜੀਵਨ ਨੂੰ ਖੁਸ਼ਹਾਲ ਬਣਾਉਂਦਾ ਹੈ, ਅਤੇ ਆਪਣੇ ਅੰਦਰ ਦੇ ਪਸ਼ੂ ਨੂੰ ਕਾਬੂ ਵਿਚ ਰੱਖਦਾ ਹੈ। ਇਸ ਤਰ੍ਹਾਂ ਮਨੁੱਖ ਸਭ ਜੀਵਾਂ ਵਿਚੋਂ ਸਰਵ-ਉੱਤਮ ਹੈ। ਜੇਕਰ ਇਹ ਗੱਲ ਸੱਚ ਹੈ ਤਾਂ ਇਸ ਤੋਂ ਕੀ ਨਤੀਜਾ ਨਿਕਲਦਾ ਹੈ ? ਨਤੀਜਾ ਇਹੋ ਨਿਕਲਦਾ ਹੈ ਕਿ ਪਸ਼ੂ ਦੀ ਸ਼ਰੀਰਕ ਭੁੱਖ ਦੂਰ ਹੋ ਜਾਂਦੀ ਹੈ ਤਾਂ ਉਸ ਦਾ ਸਰਵ-ਉੱਤਮ-ਲਕਸ਼ ਪੂਰਾ ਹੋ ਜਾਂਦਾ ਹੈ। ਪਰ ਆਦਮੀ ਦਾ ਸਰਵ-ਉੱਤਮ-ਮਕਸਦ ਉਸ ਵਕਤ ਤਕ ਪੂਰਾ ਨਹੀਂ ਹੁੰਦਾ ਜਦ ਤੱਕ ਉਹ ਆਪਣੇ ਦਿਲ ਦਿਮਾਗ ਨੂੰ ਸਭਯ ਨਹੀਂ ਬਣਾ ਲੈਂਦਾ। ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਆਦਮੀ ਦਾ ਸਭਯ ਹੋਣਾ ਹੀ ਉਸ ਨੂੰ ਪਸ਼ੂ ਨਾਲੋਂ ਵੱਖਰਾ ਕਰਦਾ ਹੈ, ਪਸ਼ੂ ਸਭਯ ਨਹੀਂ ਹੋ ਸਕਦਾ, ਪਰ ਆਦਮੀ ਲਈ ਸਭਯ ਹੋਣਾ ਅਤਿ ਜ਼ਰੂਰੀ ਹੈ। ਇਸ ਲਈ ਮਨੁੱਖੀ ਸਮਾਜ ਦਾ ਮਕਸਦ ਹਰੇਕ ਵਿਅੱਕਤੀ ਨੂੰ ਸਭਯ-ਜੀਵਨ ਜੀਣ ਯੋਗ ਬਨਾਉਣਾ ਹੋਣਾ ਚਾਹੀਦਾ ਹੈ, ਜਿਸ ਦਾ ਅਰਥ ਹੈ ਦਿਲ-ਦਿਮਾਗ ਦਾ ਸਭਯ ਹੋਣਾ। ਇਹ ਕੇਵਲ ਸ਼ਰੀਰਕ-ਲੋੜਾਂ ਦੇ ਪੂਰਾ ਹੋਣ ਨਾਲੋਂ ਉੱਤਮ ਹੈ। ਇਹ ਇੰਜ ਸੰਭਵ ਹੋ ਸਕਦਾ ਹੈ।"

ਗਾਂਧੀ ਜੀ ਦੀਆਂ ਇਹੋ ਜਿਹੀਆਂ ਬੇ-ਸਿਰ ਪੈਰ ਤੇ ਥੋਥੀਆਂ ਦਲੀਲਾਂ ਹੋਣ ਕਰਕੇ ਹੀ ਸ਼ਾਇਦ ਸੁਭਾਸ਼ ਚੰਦਰ ਬੋਸ ਨੇ ਆਪਣੀ 'ਡਾਇਰੀ' ਵਿਚ ਗਾਂਧੀ ਬਾਰੇ ਲਿਖਿਆ ਹੈ : "ਗਾਂਧੀ ਜੀ ਵਿਚ ਕੋਈ ਅਜਿਹੀ ਚੀਜ਼ ਹੈ ਜੋ ਭਾਰਤ ਦੇ ਲੋਕਮਤ ਨੂੰ ਮਨ ਭਾਉਂਦੀ ਹੈ। ਜੇਕਰ ਉਹ ਕਿਸੇ ਹੋਰ ਦੇਸ਼ ਵਿਚ ਪੈਦਾ ਹੋਇਆ ਹੁੰਦਾ ਤਾਂ ਉਸ ਨੂੰ ਸ਼ਾਇਦ ਨਕਾਰਾ ਸਮਝਿਆ ਜਾਂਦਾ। ਉਸ ਦੀ ਹਿੰਸਾ ਦੀ ਫਿਲਾਸਫੀ ਉਸ ਨੂੰ ਫਾਂਸੀ ਦੇ ਫੰਦੇ ਤਕ ਜਾਂ ਪਾਗਲਾਂ ਦੇ ਹਸਪਤਾਲ ਪਹੁੰਚਾ ਦਿੰਦੀ। ਪਰ ਭਾਰਤ ਦੀ ਗੱਲ ਵੱਖਰੀ ਹੈ।"

———

## ਅਧਿਆਇ 5.

# ਸਮੇਂ ਦੀ ਪੁਕਾਰ

ਭਾਰਤੀ ਇਤਿਹਾਸ ਵਿਚੋਂ ਜੋ ਹਵਾਲੇ ਸਾਨੂੰ ਮਿਲਦੇ ਹਨ ਉਹਨਾਂ ਤੋਂ ਸਾਨੂੰ ਪਤਾ ਲਗਦਾ ਹੈ ਕਿ ਭਾਰਤੀ ਸਭਿਅਤਾ ਦਾ ਪਿਛੋਕੜ ਬੜਾ ਕ੍ਰਾਂਤੀਕਾਰੀ ਅਤੇ ਭਗਤੀਭਾਵ ਨਾਲ ਭਰਪੂਰ ਸੀ। ਪਰ ਇਹ ਧਰਮ (ਬੁੱਧ) ਅਤੇ ਮਜ਼ਹਬ (ਹਿੰਦੂ) ਵਿਚਕਾਰ ਯੁੱਧ ਦੇ ਕਾਰਨ ਤਬਾਹ ਹੋ ਗਿਆ ਹੈ। ਇਸ ਯੁੱਧ ਵਿਚ ਸਿਵਾਏ ਪੁਰੋਹਿਤ (ਬ੍ਰਾਹਮਣ) ਤੋਂ ਇਲਾਵਾ ਹੋਰ ਕੋਈ ਜੇਤੂ ਨਹੀਂ ਹੋਇਆ, ਅਤੇ ਉਸ ਦਾ ਨਤੀਜਾ ਜੋ ਨਿਕਲਿਆ ਹੈ, ਉਸ ਦਾ ਜ਼ਿਕਰ ਪਿਛਲੇ ਪੰਨਿਆਂ ਵਿਚ ਕੀਤਾ ਗਿਆ ਹੈ। ਅਜਿਹੀ ਹਾਲਤ ਅੰਦਰ ਭਾਰਤੀਆਂ ਨੂੰ ਹੁਣ ਇਹ ਫੈਸਲਾ ਕਰਨਾ ਹੋਵੇਗਾ ਕਿ ਕੀ ਇਹਨਾਂ ਨੇ ਇਸ ਨਿੱਘਰੇ ਹੋਏ ਭੂਤਕਾਲ ਦੀ ਹੀ ਪ੍ਰਸੰਸਾ ਕਰਕੇ ਪ੍ਰਸੰਨ ਰਹਿਣਾ ਹੈ ਜਾਂ ਇਸ ਨਿੱਘਾਰ ਦੇ ਜ਼ਿੰਮੇਂਵਾਰ ਜਾਤੀਵਾਦ ਦੇ ਮੁਰਦੇ ਨੂੰ ਹਮੇਸ਼ਾਂ ਲਈ ਦਫਨਾ ਕੇ ਭਾਰਤੀ ਕੌਮ ਨੂੰ ਇਕਮਿੱਕਤਾ ਦੀ ਲੜੀ ਵਿਚ ਪਰੋ ਕੇ ਅਤੇ ਖੁਸ਼ਹਾਲ ਭਾਈਚਾਰੇ ਦੇ ਬੀਜ ਬੋ ਕੇ ਇਕ ਪ੍ਰਸੰਸਾ ਯੋਗ ਵਾਤਾਵਰਨ ਕਾਇਮ ਕਰਨਾ ਹੈ ? ਇਹ ਫੈਸਲਾ ਕਰਨ ਲਈ ਸਾਡੇ ਕੋਲ ਪਹਿਲਾਂ ਦੀ ਤਰ੍ਹਾਂ ਸਦੀਆਂ ਤਾਂ ਕੀ ਸਾਲ ਵੀ ਨਹੀਂ ਹਨ, ਕਿਉਂਕਿ ਅੱਜ ਦੇ ਯੁੱਗ ਵਿਚ ਪੱਥਰ ਧਾਂਤ ਦੇ ਜ਼ਮਾਨੇ ਦੇ ਗੁਣ ਨਹੀਂ ਗਾਏ ਜਾਂਦੇ ਸਗੋਂ ਆਕਾਸ਼ ਦੀ ਬੁਲੰਦੀ ਨੂੰ ਛੋਹਣ ਦੇ ਸੁਪਨੇ ਲਏ ਜਾਂਦੇ ਹਨ ਜੋ ਕਿ ਅਜ ਕਲ ਅਸੰਭਵ ਨਹੀਂ ਜਾਪਦੇ। ਜੇਕਰ ਅਸੀਂ ਇਤਨੀਆਂ ਗੁਲਾਮੀ ਦੀਆਂ ਠੋਕਰਾਂ ਖਾ ਕੇ ਅਜੇ ਵੀ ਨਾ ਸੰਭਲੇ ਤਾਂ ਫਿਰ ਸ਼ਕਤੀਸ਼ਾਲੀ ਸਭਿਆਤਾਵਾਂ ਸਾਨੂੰ ਕੁੱਚਲ ਕੇ ਰੱਖ ਦੇਣਗੀਆਂ ; ਇਸ ਕਰਕੇ ਸਾਨੂੰ ਅਜਿਹੇ ਹਾਲਾਤਾਂ ਤੋਂ ਬਚਣ ਲਈ ਸਾਨੂੰ ਅਜਿਹੇ ਵਿਸ਼ਵਾਸ ਤਿਆਗਣੇ ਹੋਣਗੇ ਜੋ ਕਿ ਪਹਿਲਾਂ ਸਾਡੇ ਰਸਤੇ ਦਾ ਰੋੜਾ ਬਣਦੇ ਰਹੇ ਹਨ, ਅਤੇ ਅਜਿਹੇ ਵਿਸ਼ਵਾਸ ਅਪਨਾਉਣੇ ਹੋਣਗੇ, ਜਿਹਨਾਂ ਦੇ ਸਹਾਰੇ ਅਸੀਂ ਦੁਨੀਆਂ ਵਿਚ ਅੱਗੇ ਵੱਧ ਸਕੀਏ। ਸਾਡੇ ਸਮਾਜ ਵਿਚ ਭਰੱਪਣ ਨਾ ਹੋਣ ਕਰਕੇ, ਰਾਸ਼ਟਰੀ

ਤਰੱਕੀ ਦੀ ਭਾਵਨਾ ਨਾ ਹੋਣ ਕਰਕੇ, ਭਾਰਤ ਅੱਜ ਕੁਰੱਪਸ਼ਨ ਦਾ ਕੇਂਦਰ ਬਣ ਗਿਆ ਹੈ। ਇਹ ਨਹੀਂ ਕਿ ਭਾਰਤ ਗਰੀਬ ਹੈ ਪਰ ਮੌਰਿਸ ਸਾਹਿਬ ਦੇ ਸ਼ਬਦਾਂ ਵਿਚ ਵਾਤਾਵਰਨ ਇਸ ਤਰ੍ਹਾਂ ਦਾ ਬਣ ਗਿਆ ਹੈ :

"ਬੜੇ ਲੋਕ ਛੋਟੇ ਲੋਕਾਂ ਨੂੰ ਲਿਤਾੜਦੇ ਹੋਏ, ਸ਼ਕਤੀਵਾਨ ਲੋਕ ਕਮਜ਼ੋਰਾਂ ਨੂੰ ਮਾਰਦੇ ਕੁੱਟਦੇ ਹੋਏ, ਜ਼ਾਲਿਮ ਲੋਕ ਡਰ ਤੋਂ ਬਿਨਾਂ, ਦਿਆਲੂ ਲੋਕ ਦਲੇਰੀ ਤੋਂ ਸੱਖਣੇ, ਬੁੱਧੀਵਾਨ ਲੋਕ ਲਾ-ਪ੍ਰਵਾਹ ਲੱਭਣਗੇ।" ਅਜਿਹੀ ਹਾਲਤ ਅੰਦਰ ਭਾਰਤੀ ਲੋਕ ਇਕ ਕੌਮ ਵੀ ਕਹਿਲਾਉਣ ਦੇ ਹੱਕਦਾਰ ਨਹੀਂ ਜਿਵੇਂ ਕਿ ਡਾ. ਅੰਬੇਡਕਰ ਜੀ ਲਿਖਦੇ ਹਨ "ਭਾਰਤੀ ਇਕ ਕੌਮ ਨਹੀਂ ਹਨ ਸਗੋਂ ਇਹ ਕੇਵਲ ਲੋਕਾਂ ਦੀ ਇਕ ਬਦਸ਼ਕਲ ਭੀੜ ਹੈ।" ਅਜਿਹੀ ਹਾਲਾਤ ਨੂੰ ਖਤਮ ਕਰਨ ਲਈ ਸਾਨੂੰ ਹਿੰਦੂ ਮਜ਼ਹਬ ਦਾ ਤਿਆਗ ਕਰ ਦੇਣਾ ਚਾਹੀਦਾ ਹੈ. ਕਿਉਂਕਿ ਹਿੰਦੂ ਦੇਵੀ ਦੇਵਤਿਆਂ ਦੀਆਂ ਸਿਖਿਆਵਾਂ ਨੂੰ ਪੜ੍ਹ ਕੇ ਦੇਖੋ ਤਾਂ ਪਤਾ ਲਗਦਾ ਹੈ ਕਿ ਉਹ ਖੁੱਦ ਕੁਰੱਪਸ਼ਨ ਦੇ ਬਾਨੀ ਹਨ। ਇਜ ਕਰਕੇ ਚੋਰਾਂ ਦੀ ਸਿਖਿਆ ਤੋਂ ਚੋਰ ਹੀ ਉਤਪੰਨ ਹੋਣਗੇ, ਪਰ ਸਾਧ ਤਾਂ ਉਤਪੰਨ ਨਹੀਂ ਹੋ ਸਕਦੇ, ਇਸ ਕਰਕੇ ਕਪਟੀ ਦੇਵਤਿਆਂ ਦੀ ਸਿੱਖਿਆ ਨੇ ਕਪਟੀ ਸ਼ਰਧਾਲੂ ਹੀ ਉਤਪੰਨ ਕੀਤੇ ਹਨ। ਜਿਸ ਦੇ ਕਾਰਨ ਭਾਰਤ ਦਿਨ-ਬ-ਦਿਨ ਨਿਘਰਦਾ ਹੀ ਜਾ ਰਿਹਾ ਹੈ, ਉਹ ਵੀ ਕਿਸੇ ਬਾਹਰਲੀ ਸ਼ਕਤੀ ਦੇ ਕਾਰਨ ਨਹੀਂ ਸਗੋਂ ਅੰਦਰੂਨੀ ਭਾਈਚਾਰਿਕ ਖਰਾਬੀਆਂ ਦੇ ਕਾਰਨ ਅਜਿਹੀ ਹਾਲਤ ਵਿਚ ਪ੍ਰੀਵਰਤਨ ਲਿਆਉਣ ਲਈ ਸਾਨੂੰ ਇਸ ਹਾਲਾਤ ਦੇ ਮੂਲ ਕਾਰਨ ਹਿੰਦੂ ਮਜ਼ਹਬ ਨੂੰ ਤਿਆਗਣਾਂ ਪਵੇਗਾ ਜਿਸ ਦੇ ਗਾਂਧੀ ਜੀ ਬੜੇ ਪ੍ਰਸ਼ੰਸਕ ਸਨ। ਡਾ: ਅੰਬੇਡਕਰ ਜੀ ਨੇ ਗਾਂਧੀ ਜੀ ਬਾਰੇ ਕਿਹਾ "ਗਾਂਧੀ ਜੀ ਨੂੰ ਇਤਿਹਾਸ ਵਿਚ ਹਿੰਦੂ ਮਜ਼ਹਬ ਦਾ ਬਹੁਤ ਵੱਡਾ ਹਿੱਤੂ ਆਖਿਆ ਜਾਵੇਗਾ। ਉਸ ਦੀ ਰਾਜਨੀਤੀ ਪ੍ਰਚੱਲਿਤ ਹਿੰਦੂ ਮਜ਼ਹਬ ਨਾਲ ਇਤਨੀ ਇਕ-ਮਿਕ ਸੀ ਕਿ ਇਹ ਜਾਨਣਾ ਬਹੁਤ ਔਖਾ ਹੈ ਕਿ ਇਕ ਚੀਜ਼ ਕਿੱਥੇ ਮੁਕਦੀ ਹੈ, ਅਤੇ ਦੂਜੀ ਕਿੱਥੋਂ ਸ਼ੁਰੂ ਹੁੰਦੀ ਹੈ। ਉਸ ਦੀਆਂ ਸਿਖਿਆਵਾਂ ਵਿਚ ਪਿਛਾਂਹ-ਖਿੱਚੂ ਹਿੰਦੂ ਮਜ਼ਹਬ ਨੂੰ ਨਾ ਸਿਰਫ ਉਤਸ਼ਾਹ ਹੀ ਮਿਲਿਆ, ਨਾ ਸਿਰਫ ਅੰਧ-ਵਿਸ਼ਵਾਸਾਂ, ਅਤੇ ਪਿਛਾਂਹ-ਖਿੱਚੂ ਕਰਮ ਕਾਂਡਾਂ ਨੂੰ ਮੁੜ ਸੁਰਜੀਤ ਹੀ ਕੀਤਾ ਗਿਆ, ਸਗੋਂ ਇਹਨਾਂ ਸਭ ਚੀਜ਼ਾਂ ਨੂੰ ਵਡਿਆਇਆ ਵੀ ਗਿਆ ਹੈ। ਪਰ ਡਾ: ਅੰਬੇਡਕਰ ਜੀ ਨੇ ਭਾਰਤੀਆਂ ਨੂੰ ਇਹ ਰਸਤਾ ਦਰਸਾ ਕੇ ਬਹੁਤ ਵੱਡਾ ਪਰਉਪਕਾਰ ਕੀਤਾ ਹੈ ਕਿ ਭਾਰਤੀਆਂ ਨੂੰ ਬੁੱਧ ਧਰਮ ਅਪਨਾ ਲੈਣਾ ਚਾਹੀਦਾ ਹੈ। ਕਿਉਂਕਿ ਬੁੱਧ ਧਰਮ ਹੀ ਇਕ ਅਜਿਹਾ ਧਰਮ ਹੈ

ਜਿਹੜਾ ਕਿ ਆਪਣੇ ਸ਼ਰਧਾਲੂਆਂ ਨੂੰ ਗੁਲਾਮ ਨਹੀਂ ਬਣਾਉਂਦਾ, ਉਹ ਉਸ ਦੀ ਸੋਚਣ ਸ਼ਕਤੀ, ਉਸ ਦੀ ਅਕਲ ਦਾ ਅਪਮਾਨ ਨਹੀਂ ਕਰਦਾ, ਉਹ ਆਪਣੀਆਂ ਘਾਟਾਂ ਨੂੰ ਪੂਰਾ ਕਰਨ ਲਈ ਆਕਾਸ਼ ਵੱਲ ਦੇਖਣ ਲਈ ਮਜ਼ਬੂਰ ਨਹੀਂ ਕਰਦਾ, ਉਹ ਕਿਸੇ ਨੂੰ ਕਿਸੇ ਅਦਿੱਖ ਸ਼ਕਤੀ ਦੇ ਭਾਣੇ ਨੂੰ ਮੰਨਣ ਤੇ ਮਜ਼ਬੂਰ ਨਹੀਂ ਕਰਦਾ, ਇਹ ਪੂਜਾ, ਪਾਠ, ਕਰਮ ਕਾਂਡ ਅਤੇ ਪੁਰੋਹਿਤ ਦੇ ਗੁਲਾਮ ਨਹੀਂ ਬਣਾਉਂਦਾ, ਇਹ ਤਾਂ ਮਹਾਂਪੁਰਖ ਦੀਆਂ ਸਿਖਿਆਵਾਂ ਨੂੰ ਅੰਨ੍ਹੇਵਾਹ ਸਵੀਕਾਰ ਕਰਨ ਦੀ ਪ੍ਰੇਰਨਾ ਵੀ ਨਹੀਂ ਦਿੰਦਾ। ਇਹ ਤਾਂ ਆਤਮਿਕ ਵਿਸ਼ਵਾਸ ਦਾ ਸੋਮਾ ਹੈ। ਇਸ ਵਿਚ ਇਨਸਾਫ ਆਜ਼ਾਦੀ, ਬ੍ਰਾਬਰਤਾ ਅਤੇ ਭਾਈਚਾਰੇ ਦੇ ਪਹਿਲੇ ਨੇਮ ਹਨ, ਅਤੇ ਇਹ ਤਾਂ ਹਰ ਸ਼ਰਧਾਲੂ ਨੂੰ 'ਆਪਣਾ ਦੀਪਕ ਖੁੱਦ ਬਣਨ' ਦੀ ਸਿਖਿਆ ਦਿੰਦਾ ਹੈ। ਇਸ ਧਰਮ ਨੇ ਤਾਂ ਆਪਣੇ ਸ਼ਰਧਾਲੂ ਉਪਰ ਆਪਣੀ ਸਿਖਿਆ ਠੋਸੀ ਨਹੀਂ ਹੈ, ਸਗੋਂ ਉਸ ਨੂੰ ਆਪਣੇ ਦਿਮਾਗ ਦੀ ਕੱਸਵਟੀ ਤੇ ਅਜ਼ਮਾ ਕੇ ਅਪਨਾਉਣ ਦੀ ਖੁਲ ਦਿੱਤੀ ਹੈ। ਅਜਿਹੀ ਸਿਖਿਆ ਹੋਰ ਕਿਸੇ ਧਰਮ ਵਿਚੋਂ ਨਹੀਂ ਮਿਲਦੀ ਜੋ ਕਿ ਬੁੱਧ ਧਰਮ ਵਿਚੋਂ ਮਿਲਦੀ ਹੈ। ਭਾਰਤ ਦੇ ਇਤਿਹਾਸ ਵਿਚ ਇਕ ਅਜਿਹਾ ਸਮਾਂ ਸੀ ਜਿਸ ਵਕਤ ਬੁੱਧ ਦੀਆਂ ਸਿਖਿਆਵਾਂ ਉਪਰ ਅਮਲ ਹੁੰਦਾ ਸੀ, ਉਸ ਸਮੇਂ ਦੀ ਵਿਆਖਿਆ ਕਰਦੇ ਗਾਂਧੀ ਜੀ ਲਿਖਦੇ ਹਨ : "ਬੋਧੀ ਕਾਲ ਭਾਰਤ ਦੇ ਜੀਵਨ ਵਿਚ ਪ੍ਰਫੁੱਲਤ ਅਤੇ ਅਨੰਦਮਈ ਸਮਾਂ ਸੀ। ਭਾਰਤ ਦੀ ਸੀਮਾਂ ਉਪਰ ਉਸ ਦੀ ਬੁਲੰਦੀ ਨੇ ਆਕਾਸ਼ ਨੂੰ ਛੋਹਿਆ। ਬ੍ਰਾਹਮਣ ਅਤੇ ਸ਼ੂਦਰ ਆਪਸ ਵਿਚ ਇਕੱਠੇ ਪ੍ਰੇਮ ਭਾਵਨਾ ਨਾਲ ਬੈਠੇ ਜਦ ਕਿ ਪਹਿਲੇ ਵਿਚ ਕੋਈ ਬੜੱਪਣ ਨਹੀਂ ਸੀ, ਅਤੇ ਦੂਸਰੇ ਵਿਚ ਕੋਈ ਨਫਰਤ ਨਹੀਂ ਸੀ। ਦੋਨੋਂ ਆਪਸ ਵਿਚ ਭਾਈਚਾਰਕ ਢੰਗ ਨਾਲ ਰਹਿੰਦੇ ਸਨ। ਉਹਨਾਂ ਨੇ ਪ੍ਰੇਮ ਦੀ ਵਰਖਾ ਧਰਤੀ ਦੀ ਅੰਤਲੀ ਸੀਮਾਂ ਤੱਕ ਕੀਤੀ ਹੈ।"

ਬੁੱਧ ਧਰਮ ਸਿਰਫ਼ ਜਾਤੀਵਾਦ ਨੂੰ ਖਤਮ ਕਰਕੇ ਭਾਰਤੀਆਂ ਵਿਚ ਭਾਈਚਾਰਕ ਗੰਢ ਲਾਉਣ ਦੀ ਸ਼ਕਤੀ ਹੀ ਨਹੀਂ ਰੱਖਦਾ ਸਗੋਂ ਇਹ ਧਰਮ ਵਿਗਿਆਨਕ ਯੁੱਗ ਵਿਚ ਸਾਇੰਸ ਦੀ ਕੱਸਵਟੀ ਉਪਰ ਵੀ ਪੂਰਾ ਉਤਰਦਾ ਹੈ, ਜਦ ਕਿ ਬਾਕੀ ਸਾਰੇ ਮਜ਼ਹਬ ਉਸ ਦੇ ਸਾਹਮਣੇ ਦਮ ਤੋੜ ਰਹੇ ਹਨ। ਜਿਹਨਾਂ ਵਿਗਿਆਨਕ ਯੁੱਗ ਦੇ ਵਿਦਵਾਨਾਂ ਨੇ ਬੁੱਧ ਧਰਮ ਨੂੰ ਘੋਖਿਆ ਹੈ, ਉਹਨਾਂ ਦੇ ਇਸ ਬਾਰੇ ਵਿਚਾਰ ਇਸ ਪ੍ਰਕਾਰ ਹਨ, "ਬੁੱਧ ਧਰਮ ਵਿਗਿਆਨਕ ਯੁੱਗ ਦੇ ਲੋਕਾਂ ਦਾ ਭਵਿੱਖ ਦਾ ਧਰਮ ਹੈ।"—(ਅੰਬੇਡਕਰ),

"ਮੈਂ ਇਹ ਕਈ ਵਾਰ ਕਹਿ ਚੁੱਕਾ ਹਾਂ ਅਤੇ ਅੱਗੇ ਤੋਂ ਵੀ ਹਮੇਸ਼ਾਂ

ਕਹਿੰਦਾ ਰਹਾਂਗਾ ਕਿ ਬੁੱਧ ਧਰਮ ਅਤੇ ਨਵੀਨ-ਵਿਗਿਆਨ ਦੇ ਦਰਮਿਆਨ ਇਕ ਬੜਾ ਨਜ਼ਦੀਕੀ ਵਿਗਿਆਨਕ ਰਿਸ਼ਤਾ ਹੈ ।"—ਐਡਵਨ ਆਰਨਲਡ

"ਜੇਕਰ ਕੋਈ ਧਰਮ ਹੈ ਜਿਹੜਾ ਕਿ ਨਵੀਨ-ਵਿਗਿਆਨ ਦੇ ਸਮੇਂ ਵਿਚ ਪੂਰਾ ਉਤਰੇਗਾ ਅਤੇ ਪੁੱਗ ਸਕਦਾ ਹੈ ਤਾਂ ਉਹ ਸਿਰਫ਼ ਬੁੱਧ ਧਰਮ ਹੀ ਹੈ ।"

—ਐਲਬਰਟ ਆਈਨਸਟਾਈਨ

"ਬੁੱਧ ਧਰਮ ਨੇ ਸੰਸਾਰ ਦੀ ਖੁਸ਼ਹਾਲ ਸਭਿਅਤਾ ਨੂੰ ਸਭ ਤੋਂ ਜ਼ਿਆਦਾ ਬੜ੍ਹਾਵਾ ਦਿੱਤਾ ਹੈ ਅਤੇ ਮਨੁੱਖਤਾ ਦੇ ਇਤਿਹਾਸ ਵਿਚ ਇਕ ਸੱਚਾ ਸਮਾਜ ਕਾਇਮ ਕਰਨ ਲਈ ਸਾਰੇ ਪ੍ਰਭਾਵਾਂ ਤੋਂ ਪ੍ਰਭਾਵਸ਼ਾਲੀ ਹੈ ।"—ਐਚ. ਜੀ. ਵੇਲਜ

# ਪਛੜੇ ਵਰਗ ਲਈ ਬੁੱਧ ਧਰਮ ਅਪਨਾਉਣਾ ਕਿਉਂ ਜ਼ਰੂਰੀ ਹੈ ?

ਮੌਰੀਆ ਖਾਨਦਾਨ ਦੇ ਆਖਰੀ ਬੋਧੀ ਰਾਜਾ ਬ੍ਰਿਹਦਰਥ ਦੇ ਬ੍ਰਾਹਮਣ ਸੈਨਾਪਤੀ ਪੁਸ਼ਵਾਮਿੱਤਰ ਨੇ ਉਸ ਦਾ ਕਤਲ ਕਰ ਕੇ ਬ੍ਰਾਹਮਣ ਰਾਜ ਕਾਇਮ ਕੀਤਾ । ਪੁਸ਼ਵਾਮਿੱਤਰ ਨੇ ਰਾਜਾ ਬ੍ਰਿਹਦਰਥ ਦਾ ਖ਼ੂਨ 185 ਈਸਵੀ ਵਿੱਚ ਕੀਤਾ ਅਤੇ ਇਸ ਨਾਲ ਹੀ ਭਾਰਤੀਆਂ ਦਾ ਬ੍ਰਾਹਮਣੀ-ਕਰਣ ਕਰਨਾ ਸ਼ੁਰੂ ਕੀਤਾ ਗਿਆ । ਬੁੱਧ ਧਰਮੀ ਲੋਕਾਂ ਨੂੰ ਬ੍ਰਾਹਮਣਾਂ ਨੇ ਅਛੂਤ ਜਾਂ ਅਵਰਣ ਵਰਣ ਵਿਚ ਸ਼ਾਮਿਲ ਕੀਤਾ । ਡਾ: ਅੰਬੇਡਕਰ, ਪ੍ਰੋਫੈਸਰ ਬ੍ਰਹਲਰ ਅਤੇ ਸ੍ਰੀ ਦਫਤਰੀ ਦਾ ਮੱਤ ਹੈ ਕਿ ਭਾਰਤ ਵਿਚ 600 ਈਸਵੀ ਤੱਕ ਛੂਤ-ਛਾਤ ਆਪਣੇ ਪੈਰ ਚੰਗੀ ਤਰ੍ਹਾਂ ਜਮਾ ਚੁੱਕੀ ਸੀ । ਜਿਸ ਅਨੁਸਾਰ ਅੱਜ 1400 ਸਾਲ ਬਾਅਦ ਵੀ ਬੜੀ ਸ਼ਾਨ ਨਾਲ ਜੀਅ ਰਹੀ ਹੈ ਅਤੇ ਇਸ ਵਿਚ ਤਬਦੀਲੀ ਜਾਂ ਇਸਦੇ ਅੰਤ ਦੀ ਕੋਈ ਕਿਰਨ ਨਜ਼ਰ ਨਹੀਂ ਆਉਂਦੀ । ਜਿਸ ਵਕਤ ਡਾ: ਅੰਬੇਡਕਰ ਦੀ ਅਗਵਾਈ ਹੇਠ ਅਖੌਤੀ ਅਛੂਤਾਂ ਨੇ ਆਪਣੇ ਖੁੱਸੇ ਹੋਏ ਹੱਕਾਂ ਲਈ ਸੰਘਰਸ਼ ਕਰਨਾ ਸ਼ੁਰੂ ਕੀਤਾ ਤਾਂ ਸਿਆਸੀ ਹਿੰਦੂ ਆਗੂਆਂ ਨੇ ਅਛੂਤਾਂ ਦੀ ਹਮਦਰਦੀ ਵਿਚ ਮਗਰਮੱਛ ਦੇ ਹੰਝੂ ਕੇਰਨੇ ਸ਼ੁਰੂ ਕੀਤੇ ਅਤੇ ਇਹ ਕਹਿਣਾ ਸ਼ੁਰੂ ਕੀਤਾ ਕਿ ਇਸ ਸਮੱਸਿਆ ਦਾ ਹੱਲ ਸਿਰਫ ਭਾਰਤੀਆਂ ਵਲੋਂ ਸਥਾਪਿਤ ਕੀਤੀ ਆਜ਼ਾਦ ਸਰਕਾਰ ਹੀ ਕਰ ਸਕਦੀ ਹੈ ਇਸ ਕਰ ਕੇ ਸਾਨੂੰ ਜਾਤੀਵਾਦ ਵਿਰੁਧ ਅੰਦੋਲਨ ਨੂੰ ਬੰਦ ਕਰ ਕੇ ਆਪਣੀ ਸ਼ਕਤੀ ਸਿਰਫ਼ ਅੰਗਰੇਜ਼ਾਂ ਵਿਰੁੱਧ ਹੀ ਇਸਤੇਮਾਲ ਕਰਨੀ ਚਾਹੀਦੀ ਹੈ । ਇਸ ਵਕਤ ਵੀ ਡਾ: ਅੰਬੇਡਕਰ ਨੇ ਲੋਕਾਂ ਨੂੰ ਸਾਵਧਾਨ ਕੀਤਾ ਕਿ ਇਹ ਹਿੰਦੂ ਆਗੂ ਸਿਰਫ

ਹਕੂਮਤ ਹਥਿਆਉਣ ਦੇ ਹੀ ਚਾਹਵਾਨ ਹਨ। ਇਨ੍ਹਾਂ ਦੀ ਅਛੂਤਾਂ ਦੀ ਸਮੱਸਿਆ ਨਾਲ ਕੋਈ ਹਮਦਰਦੀ ਨਹੀਂ ਹੈ। ਭਾਰਤ ਆਜ਼ਾਦ ਹੋਣ ਤੋਂ 38 ਸਾਲ ਬਾਅਦ ਵੀ ਇਹ ਕਿਤਨੀ ਠੀਕ ਉਤਰੀ ਜਾਪਦੀ ਹੈ। ਜੇ ਇਸਨੂੰ ਗੰਭੀਰਤਾ ਨਾਲ ਪੜਚੋਲੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਡਾ: ਅੰਬੇਡਕਰ ਦੇ ਅੰਦੋਲਨ ਕਾਰਨ ਸੰਵਿਧਾਨ ਵਿਚ ਛੂਤ-ਛਾਤ ਨੂੰ ਗੈਰ-ਕਾਨੂੰਨੀ ਕਰਾਰ ਦਿੱਤਾ ਗਿਆ, "ਛੂਤ-ਛਾਤ ਖਤਮ ਕੀਤੀ ਜਾਂਦੀ ਹੈ ਅਤੇ ਇਸ ਦਾ ਅਮਲ ਕਿਸੇ ਸ਼ਕਲ ਵਿਚ ਵੀ ਬੰਦ ਕੀਤਾ ਜਾਂਦਾ ਹੈ। ਛੂਤ-ਛਾਤ ਦੀ ਪਾਲਣਾ ਕਰਨਾ, ਕਿਸੇ ਕਿਸਮ ਦੀ ਅਯੋਗਤਾ ਨੂੰ ਜੁਰਮ ਇਕਰਾਰ ਦਿੱਤਾ ਜਾਂਦਾ ਹੈ। ਜਿਸ ਨੂੰ ਕਾਨੂੰਨ ਅਨੁਸਾਰ ਸਜ਼ਾ ਦਿੱਤੀ ਜਾਵੇਗੀ।"

ਇਹ ਕਾਨੂੰਨ ਤਾਂ ਬਣ ਗਿਆ ਪਰ ਕੀ ਇਸ ਕਾਨੂੰਨ ਨੇ ਛੂਤ-ਛਾਤ ਦਾ ਅਤਿਆਚਾਰ ਬੰਦ ਕਰ ਦਿੱਤਾ ? ਇਸ ਸਵਾਲ ਦਾ ਜਵਾਬ ਇਨ੍ਹਾਂ ਅੰਕੜਿਆਂ ਦੀ ਸੂਚੀ ਤੋਂ ਸਾਡੇ ਸਾਹਮਣੇ ਆ ਜਾਂਦਾ ਹੈ।

| ਸੰਨ | ਖੂਨ | ਤਸ਼ੱਦਦ | ਜਬਰਜਨਾਹ | ਸਾੜਫੂਕ | ਬਾਕੀ | ਕੁੱਲ |
|---|---|---|---|---|---|---|
| 1977 | — | ਵੇਰਵੇ ਸਹਿਤ ਅੰਕੜੇ ਮਿਲ ਨਹੀਂ ਸਕੇ | | | — | 10879 |
| 1978 | 457 | 1582 | 541 | 1203 | 11287 | 15070 |
| 1979 | 387 | 1423 | 424 | 1011 | 10616 | 13861 |
| 1980 | 482 | 1355 | 530 | 921 | 10053 | 13341 |
| 1981 | — | ਵੇਰਵੇ ਸਹਿਤ ਅੰਕੜੇ ਮਿਲ ਨਹੀਂ ਸਕੇ | | | — | 4300 |
| 1982 | | ,, | | ,, | | 3515 |
| 1983 | | ,, | | ,, | | 3701 |

ਹਵਾਲਾ : Report of the Commissioner for Scheduled Castes & Scheduled Tribes.

ਇਹ ਅੰਕੜੇ ਮੂੰਹੋਂ ਬੋਲ ਰਹੇ ਹਨ ਕਿ ਹੁਕਮਰਾਨ ਜਮਾਤ ਦਾ ਕੋਈ ਇਰਾਦਾ ਇਨ੍ਹਾਂ ਅਤਿਆਚਾਰਾਂ ਨੂੰ ਬੰਦ ਕਰਨ ਦਾ ਨਹੀਂ ਕਿਉਂਕਿ ਇਸ ਕਾਨੂੰਨ ਨੂੰ ਲਾਗੂ ਕਰਨ ਵਾਲੇ ਵੀ ਅਤਿਆਚਾਰੀ ਲੋਕਾਂ ਦੇ ਹਮਖਿਆਲ ਅਤੇ ਹਮਦਰਦ ਹਨ। ਇਹ ਹੀ ਕਾਰਨ ਹੈ ਕਿ ਇਨ੍ਹਾਂ ਕਾਨੂੰਨਾਂ ਉਪਰ ਅਮਲ ਨਹੀਂ ਕੀਤਾ ਗਿਆ। ਇਸ ਕਰ ਕੇ ਉਹ ਅੱਜ ਸੰਵਿਧਾਨ ਦਾ ਸ਼ਿੰਗਾਰ ਬਣ ਕੇ ਹੀ ਰਹਿ

ਗਏ ਹਨ ਅਤੇ ਅਛੂਤਾਂ ਕੋਲ ਅਜਿਹੇ ਸਾਧਨ ਨਹੀਂ ਹਨ ਜਿਨ੍ਹਾਂ ਨਾਲ ਉਹ ਜ਼ਾਲਮਾਂ ਨੂੰ ਸਜ਼ਾ ਦੁਆ ਸਕਣ। Report of the Commissioner for Scheduled Castes & Scheduled Tribes ਵਿਚ ਕਮਿਸ਼ਨਰ ਨੇ ਲਿਖਿਆ ਹੈ ਕਿ, "ਅਛੂਤ ਲੋਕ ਆਪਣੇ ਅਤਿਆਚਾਰੀਆਂ ਉਪਰ ਮੁਕੱਦਮਾ ਨਹੀਂ ਚਲਾ ਸਕਦੇ ਕਿਉਂਕਿ ਉਨ੍ਹਾਂ ਕੋਲ ਅਜਿਹਾ ਕਰਨ ਲਈ ਆਰਥਿਕ ਸਾਧਨ ਨਹੀਂ ਹਨ ਅਤੇ ਆਰਥਿਕ ਔਕੜਾਂ ਦੇ ਕਾਰਨ ਉਨ੍ਹਾਂ ਨੂੰ ਆਪਣੇ ਅਤਿਆਚਾਰੀਆਂ ਨਾਲ ਸਮਝੌਤਾ ਕਰਨ ਲਈ ਮਜਬੂਰ ਹੋਣਾ ਪੈਂਦਾ ਹੈ, ਪਰ ਉਹ ਵੀ ਉਸ ਵਕਤ ਜਦੋਂ ਅਤਿਆਚਾਰੀ ਇਹ ਚਾਹੁੰਣ ਕਿ ਸਮਝੌਤਾ ਹੋ ਜਾਣਾ ਚਾਹੀਦਾ ਹੈ। ਜਿਸ ਦਾ ਭਾਵ ਇਹ ਹੈ ਕਿ ਕਾਨੂੰਨ ਇਕ ਮੁਰਦਾ ਸ਼ਬਦ ਬਣ ਕੇ ਰਹਿ ਗਿਆ ਹੈ, ਕਿਉਂਕਿ ਜਿਨ੍ਹਾਂ ਦੇ ਹੱਕਾਂ ਦੀ ਰਾਖੀ ਲਈ ਇਹ ਕਾਨੂੰਨ ਬਣਾਇਆ ਗਿਆ ਸੀ ਉਹ ਇਸ ਨੂੰ ਲਾਗੂ ਕਰ ਕੇ ਲਾਭ ਉਠਾਉਣ ਦੀ ਸ਼ਕਤੀ ਨਹੀਂ ਰੱਖਦੇ। ਇਸ ਤਰ੍ਹਾਂ ਦੇ ਮਾਹੌਲ ਨੂੰ ਕਦੀ ਵੀ ਬਰਦਾਸ਼ਤ ਨਹੀਂ ਕਰਨਾ ਚਾਹੀਦਾ। ਇਨ੍ਹਾਂ ਜੁਰਮਾਂ ਨੂੰ ਕਿਸੇ ਕੀਮਤ ਤੇ ਵੀ ਰਾਜੀਨਾਮੇ ਯੋਗ ਨਹੀਂ ਹੋਣ ਦੇਣਾ ਚਾਹੀਦਾ, ਜੇਕਰ ਜੁਰਮ, ਅਪਰਾਧੀ ਵਿਅਕਤੀ ਜਾਂ ਵਿਅਕਤੀਆਂ ਦੇ ਸਿਰ ਲਾਉਣਾ ਹੋਵੇ ਤਾਂ। ਜੇਕਰ ਅਪਰਾਧੀ ਪੁਰਸ਼ ਥੋੜ੍ਹੇ ਬਹੁਤੇ ਪੈਸੇ ਦੇ ਕੇ ਜਾਂ ਕਿਸੇ ਹੋਰ ਕਿਸਮ ਦੀ ਵਸਤੂ ਦੇਣ ਦਾ ਲਾਲਚ ਦੇ ਕੇ ਹੀ ਆਪਣੇ ਜੁਰਮ ਦਾ ਰਾਜੀਨਾਮਾਂ ਕਰ ਕੇ ਹੀ ਬਚਦੇ ਰਹੇ ਤਾਂ ਉਹ ਆਪਣਾ ਅਛੂਤ ਲੋਕਾਂ ਉਪਰ ਜ਼ਬਰਦਸਤੀ ਅਤੇ ਅਤਿਆਚਾਰੀ ਰਵੱਈਆ ਉਸ ਵਕਤ ਤੱਕ ਜਾਰੀ ਰੱਖਣਗੇ ਜਦ ਤਕ ਆਸਮਾਨ ਵਿਚ ਚੰਦ-ਤਾਰੇ ਹਨ ਅਤੇ ਇਸ ਤਰ੍ਹਾਂ ਭਾਰਤ ਵਿਚੋਂ ਕਦੀ ਵੀ ਛੂਤ-ਛਾਤ ਸਮਾਪਤ ਨਹੀਂ ਕੀਤੀ ਜਾ ਸਕਦੀ।" ਕਮਿਸ਼ਨਰ ਦੀ ਇਹ ਬੇਨਤੀ ਵੀ ਉਨ੍ਹਾਂ ਲੋਕਾਂ ਅੱਗੇ ਹੀ ਕੀਤੀ ਗਈ ਹੈ ਜੋ ਪਹਿਲਾਂ ਹੀ ਕਾਨੂੰਨ ਨੂੰ ਲਾਗੂ ਕਰਨ ਦੇ ਹੱਕ ਵਿਚ ਨਹੀਂ ਹਨ। ਇਸ ਕਰ ਕੇ ਇਹ ਕੋਈ ਅਚੰਭੇ ਦੀ ਗੱਲ ਨਹੀਂ ਕਿ ਉਹ ਰੀਪੋਰਟ ਵੀ ਪੜਛੱਤੀ ਦਾ ਸ਼ਿੰਗਾਰ ਬਣੀ। ਪਹਿਲਾਂ ਤਾਂ ਅਛੂਤਾਂ ਉਪਰ ਅਤਿਆਚਾਰਾਂ ਦੀ ਰੀਪੋਰਟ ਦਰਜ ਹੀ ਨਹੀਂ ਕੀਤੀ ਜਾਂਦੀ ਪਰ ਜੇਕਰ ਉਹ ਦਰਜ ਕਰ ਹੀ ਲਈ ਜਾਵੇ ਤਾਂ ਉਸ ਨਾਲ ਕੀ ਹੁੰਦਾ ਹੈ ਉਸਦੇ ਅੰਕੜੇ ਇਸ ਪ੍ਰਕਾਰ ਹਨ :

| ਸੰਨ | ਕੁੱਲ ਮੁਕੱਦਮੇ ਜਿਨ੍ਹਾਂ ਦੇ ਅਦਾਲਤ 'ਚ ਚਲਾਣ ਕੀਤੇ ਗਏ | ਕੁੱਲ ਮੁਕੱਦਮੇ ਜਿਨ੍ਹਾਂ ਦੇ ਫ਼ੈਸਲੇ ਕੀਤੇ ਗਏ | ਕੁੱਲ ਮੁਜਰਿਮ ਠਹਿਰਾਏ ਗਏ | ਸਾਫ਼ ਬਰੀ | ਕੁੱਲ ਮੁਕੱਦਮੇ ਜੋ ਅਜੇ ਅਦਾਲਤ 'ਚ ਹੀ ਪਏ ਹਨ |
|---|---|---|---|---|---|
| 1977 | 5193 | 2014 | 551 | 1403 | 1165 |
| 1978 | 7702 | 2492 | 490 | 2002 | 718 |

| ਸੰਨ | ਕੁੱਲ ਮੁਕੱਦਮੇ ਦਰਜ ਕੀਤੇ ਗਏ | ਸੰਨ | ਕੁੱਲ ਮੁਕੱਦਮੇ ਦਰਜ ਕੀਤੇ ਗਏ |
|---|---|---|---|
| 1979 | 3753 | 1982 | 4087 |
| 1980 | 4303 | 1983 | 3949 |
| 1981 | 4085 | 1984/1985 ਦੇ ਅੰਕੜੇ ਮਿਲ ਨਹੀਂ ਰਹੇ | |

ਜਿਸ ਵਕਤ ਕੋਈ ਸਵਰਨ ਜਾਤੀ ਦਾ ਸਰਮਾਏਦਾਰ ਆਦਮੀ ਅਦਾਲਤ ਦੇ ਦਰਵਾਜ਼ੇ ਤਕ ਪਹੁੰਚ ਵੀ ਜਾਵੇ ਤਾਂ ਜੱਜ ਇਸ ਤਰ੍ਹਾਂ ਫੈਸਲੇ ਕਰਦੇ ਹਨ, "ਤਾਮਿਲਨਾਡੂ ਵਿਚ 25 ਦਸੰਬਰ 1968 ਨੂੰ ਸਵਰਨ ਹਿੰਦੂਆਂ ਨੇ 42 ਅਛੂਤ ਵਿਅਕਤੀ ਜਿਊਂਦੇ ਹੀ ਅਗਨੀ ਭੇਂਟ ਕਰ ਦਿੱਤੇ ਗਏ। ਜਿਨ੍ਹਾਂ ਵਿਚੋਂ 20 ਨਾਬਾਲਗ ਬੱਚੇ ਸਨ। ਇਸ ਜੁਰਮ ਵਿਚ 23 ਆਦਮੀ ਗ੍ਰਿਫਤਾਰ ਕਰ ਲਏ ਗਏ। ਜਿਨ੍ਹਾਂ ਉੱਪਰ ਮੁਕੱਦਮਾ ਮਦਰਾਸ ਦੇ ਹਾਈ ਕੋਰਟ ਵਿਚ ਚੱਲਿਆ। ਜਿਸ ਦਾ ਫੈਸਲਾ ਕਰਦੇ ਹੋਏ ਜੱਜ ਨੇ ਇਸ ਪ੍ਰਕਾਰ ਕਿਹਾ, "ਇਥੇ ਕੁੱਝ ਚੀਜ਼ਾਂ ਹੈਰਾਨ ਕਰਨ ਯੋਗ ਹਨ ਜਿਵੇਂ ਕਿ 23 ਅਪਰਾਧੀ ਹਨ ਜਿਨ੍ਹਾਂ ਨੂੰ ਇਸ ਮੁਕੱਦਮੇ ਵਿਚ ਫਸਾਇਆ ਗਿਆ ਹੈ। ਉਹ ਪਿਤਾ-ਪੁਰਖੀ ਜਿਮੀਂਦਾਰ ਲੋਕ ਹਨ। ਉਹ ਸਭ ਅਮੀਰ ਆਦਮੀ ਹਨ ਜਿਹੜੇ ਕਿ ਅਥਾਹ ਜ਼ਮੀਨ ਦੇ ਮਾਲਕ ਹਨ। ਇਸਦੇ ਸਬੂਤ ਹਨ ਕਿ ਪਹਿਲਾ ਮੁਜਰਿਮ ਇਕ ਕਾਰ ਦਾ ਮਾਲਕ ਵੀ ਹੈ। ਫਿਰ ਵੀ ਜਿਮੀਂਦਾਰ ਜ਼ਰੂਰ ਖੱਬੇ ਕਮਿਊਨਿਸਟ ਕਿਸਾਨਾਂ ਨੂੰ ਸਜ਼ਾ ਦੁਆ ਕੇ ਬਦਲਾ ਲੈਣਾ ਚਾਹੁੰਦੇ ਹਨ। ਪਰ ਇਹ ਯਕੀਨ ਕਰਨਾ ਬੜਾ ਮੁਸ਼ਕਿਲ ਹੈ ਕਿ ਉਨ੍ਹਾਂ ਨੇ ਆਪ ਆ ਕੇ ਸ਼ਰੀਰਕ ਤੌਰ ਤੇ ਮੌਕੇ ਤੇ ਇਨ੍ਹਾਂ ਦੇ ਘਰਾਂ ਨੂੰ ਅੱਗ ਲਾਈ ਹੋਵੇ। ਜਿਥੋਂ ਤੱਕ ਕਿ ਆਪਣੇ ਕਾਮਿਆਂ ਦੀ ਸਹਾਇਤਾ ਵੀ ਨਹੀਂ ਲਈ। ਅਮੀਰ ਆਦਮੀ ਜਿਨ੍ਹਾਂ ਦੀ ਆਤਮਿਕ ਵਪਾਰ ਵਿਚ ਦਿਲਚਸਪੀ ਹੋਵੇ

ਉਹ ਲੋਕ ਹਮੇਸ਼ਾਂ ਖਤਰਨਾਕ ਅਤੇ ਫਾਕੇ ਮਰੇ ਕਾਮਿਆਂ ਨਾਲੋਂ ਹਮੇਸ਼ਾਂ ਬਚਾਓ ਵੱਲ ਹੀ ਧਿਆਨ ਰੱਖਦੇ ਹਨ।"

"ਸਾਡੇ ਖਿਆਲ ਵਿਚ ਸਭ ਹਮਲਾਵਰ ਇਸ ਦਰਦਨਾਕ ਘਟਨਾ ਦੇ ਜ਼ਿੰਮੇਵਾਰ ਠਹਿਰਾਏ ਜਾਣੇ ਚਾਹੀਦੇ ਹਨ ਜੋ ਕਿ 25 ਦਸੰਬਰ 1968 ਨੂੰ ਵਾਪਰੀ। ਪਰ ਸ਼ਾਨੂੰ ਅਫਸੋਸ ਹੈ ਕਿ ਮੌਜੂਦਾ ਸਬੂਤ ਸਾਨੂੰ ਦੋਸ਼ੀਆਂ ਨੂੰ ਪਹਿਚਾਨਣ ਅਤੇ ਸਜ਼ਾ ਦੇਣ ਦਾ ਅਧਿਕਾਰ ਨਹੀਂ ਦਿੰਦੇ। ਇਸ ਲਈ ਇਹ ਸੁਭਾਵਿਕ ਹੀ ਹੈ ਕਿ ਮੁਦੱਈ ਧਿਰ ਦੀ ਕਮਜ਼ੋਰੀ ਕਾਰਨ ਕੋਈ ਅਜਿਹਾ ਸਬੂਤ ਨਹੀਂ ਮਿਲਦਾ ਜਿਸ ਕਾਰਨ ਅਸੀਂ ਇਨ੍ਹਾਂ ਲੋਕਾਂ ਨੂੰ ਦੋਸ਼ੀ ਨਹੀਂ ਠਹਿਰਾ ਸਕਦੇ। ਹੋ ਸਕਦਾ ਹੈ ਕਿ ਉਹ ਨਿਰਦੋਸ਼ ਹੀ ਹੋਣ।"—ਕਮਿਸ਼ਨਰ ਰੀਪੋਰਟ

ਇਸ ਤਰ੍ਹਾਂ ਦੀਆਂ ਹਜ਼ਾਰਾਂ ਘਟਨਾਵਾਂ ਦੇ ਹਵਾਲੇ ਦਿੱਤੇ ਜਾ ਸਕਦੇ ਹਨ ਜਿਨ੍ਹਾਂ ਵਿਚ ਸਵਰਨ ਜਾਤੀ ਦੇ ਲੋਕ ਅਮੀਰ ਹੋਣ ਕਾਰਨ ਹੀ ਨਿਰਦੋਸ਼ ਸਿੱਧ ਹੁੰਦੇ ਹਨ। ਇਹ ਸਾਰਾ ਸਿਫ਼ਾਰਸ਼ ਅਤੇ ਸਰਮਾਏ ਦੀ ਹੀ ਕਰਾਮਾਤ ਕਾਰਨ ਸਭ ਜੁਰਮ ਸਾਫ਼ ਹੋ ਜਾਂਦੇ ਹਨ।

26 ਜਨਵਰੀ 1950 ਨੂੰ ਬੇਗਾਰ ਜਾਂ ਬੰਧਕ ਮਜ਼ਦੂਰੀ ਨੂੰ ਸੰਵਿਧਾਨਿਕ ਤੌਰ ਤੇ ਗੈਰ-ਕਾਨੂੰਨੀ ਇਕਰਾਰ ਦਿੱਤਾ ਗਿਆ ਪਰ ਜਿਵੇਂ ਛੂਤ-ਛਾਤ ਕਾਨੂੰਨ ਨਾਗਰਿਕਾਂ ਉਪਰ ਤਸ਼ੱਦਦ ਹੋਣ ਸਮੇਂ ਖਾਮੋਸ਼ ਰਹਿੰਦੇ ਹਨ ਉਵੇਂ ਇਹ ਵੀ ਇਸ ਤੋਂ ਕੋਈ ਵੱਖ ਨਹੀਂ। ਅਨੁਸੂਚਿਤ ਅਤੇ ਜਨ-ਜਾਤੀਆਂ ਦੇ ਕਮਿਸ਼ਨਰ ਦੀ 1979-81 ਦੀ ਰੀਪੋਰਟ ਅਨੁਸਾਰ ਅੰਕੜੇ ਇਸ ਪ੍ਰਕਾਰ ਹਨ :

| ਰਿਆਸਤ | ਬੰਧਕ ਮਜ਼ਦੂਰਾਂ ਦੀ ਸੰਖਿਆ |
|---|---|
| (1) ਆਂਧਰਾ ਪ੍ਰਦੇਸ਼ | 3,25,000 |
| (2) ਬਿਹਾਰ | 1,11,000 |
| (3) ਗੁਜਰਾਤ | 1,71,000 |
| (4) ਕਰਨਾਟਕ | 1,93,000 |
| (5) ਮੱਧ ਪ੍ਰਦੇਸ਼ | 4,67,000 |
| (6) ਰਾਜਿਸਥਾਨ | 67,000 |
| (7) ਤਾਮਿਲਨਾਡੂ | 2,50,000 |

| | | |
|---|---|---|
| (8) | ਉੱਤਰ ਪ੍ਰਦੇਸ਼ | 5,55,000 |
| (9) | ਮਹਾਰਾਸ਼ਟਰ | 1,05,000 |
| | ਕੁੱਲ | 22,44,000 |

ਉੱਪਰ ਲਿਖੇ ਅੰਕੜੇ 22 ਰਿਆਸਤਾਂ ਵਿਚੋਂ ਸਿਰਫ 9 ਰਿਆਸਤਾਂ ਦੇ ਹੀ ਹਨ। ਸਾਰੇ ਭਾਰਤ ਦੇ ਨਹੀਂ।

ਅਨੁਸੂਚਿਤ ਜਾਤੀਆਂ ਅਤੇ ਜਨ-ਜਾਤੀਆਂ ਲਈ ਰਿਜ਼ਰਵੇਸ਼ਨ ਨੇ ਹਿੰਦੂ ਘਰਾਣਿਆਂ ਵਿਚ ਬੜੀ ਹਾਹਾਕਾਰ ਮਚਾਈ ਹੋਈ ਹੈ ਪਰ ਜੇਕਰ ਉਸ ਦੀ ਅਸਲੀ ਤਸਵੀਰ ਵੱਲ ਦੇਖੀਏ ਤਾਂ ਉਹ ਇਸ ਪ੍ਰਕਾਰ ਹੈ। ਅਨੁਸੂਚਿਤ ਜਾਤੀਆਂ ਅਤੇ ਜਨ-ਜਾਤੀਆਂ ਨੂੰ ਪਹਿਲਾਂ ਦੀ ਤਰ੍ਹਾਂ ਸਵਰਨ ਹਿੰਦੂਆਂ ਦੇ ਰਹਿਮ ਤੇ ਛੱਡਣ ਦੀ ਬਜਾਏ ਬਾਬਾ ਸਾਹਿਬ ਅੰਬੇਡਕਰ ਨੇ ਇਨ੍ਹਾਂ ਲਈ ਕੁੱਝ ਹੱਕ ਰਾਖਵੇਂ ਰੱਖੇ ਜੋ ਇਸ ਪ੍ਰਕਾਰ ਹਨ : ਅਨੁਸੂਚਿਤ ਜਾਤੀਆਂ ਲਈ 15% ਫੀਸਦੀ ਨੌਕਰੀਆਂ ਰਾਖਵੀਆਂ ਰੱਖੀਆਂ ਗਈਆਂ ਅਤੇ ਜਨ-ਜਾਤੀਆਂ ਲਈ $7\frac{1}{2}$ ਫੀਸਦੀ ਨੌਕਰੀਆਂ ਰਾਖਵੀਆਂ ਰੱਖੀਆਂ ਗਈਆਂ ਹਨ। ਪਰ ਇਸ ਅਨੁਸਾਰ ਇਹ ਲੋਕ ਨੌਕਰੀਆਂ ਵਿਚ ਭਰਤੀ ਹੋਣੇ ਚਾਹੀਦੇ ਸਨ ਪਰ ਹੋਇਆ ਕੀ ਉਹ ਇਸ ਪ੍ਰਕਾਰ ਹੈ :

| ਕਲਾਸ | ਰਾਖਵਾਂ ਹਿੱਸਾ | ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀ ਭਰਤੀ | ਰਾਖਵਾਂ ਹਿੱਸਾ | ਜਨ-ਜਾਤੀਆਂ ਦੇ ਲੋਕਾਂ ਦੀ ਭਰਤੀ |
|---|---|---|---|---|
| I | 15% | 4.95% | $7\frac{1}{2}$% | 0·88% |
| II | 15% | 8·54% | $7\frac{1}{2}$% | 1.93% |
| III | 15% | 13·44% | $7\frac{1}{2}$% | 1·59% |
| IV | 15% | 19.49% | $7\frac{1}{2}$% | 2.00% |

ਭਾਰਤੀ ਫੌਜ ਵਿਚ ਭਰਤੀ ਅਨੁਸੂਚਿਤ ਜਾਤੀਆਂ ਅਤੇ ਜਨ-ਜਾਤੀਆਂ ਦੀ ਰਿਜ਼ਰਵੇਸ਼ਨ :

| ਕਲਾਸ | ਰਾਖਵਾਂ ਹਿੱਸਾ | ਸਥਾਈ ਅਫ਼ਸਰ | ਦੂਸਰੇ |
|---|---|---|---|
| ਫੌਜ | $22\frac{1}{2}$ | 0.44% | 10.62% |
| ਸਮੁੰਦਰੀ ਫੌਜ | 22% | 0·156% | 7.30% |
| ਹਵਾਈ ਫੌਜ | 22% | 2.568% | ——— |

ਜੇਕਰ ਕਿਧਰੇ ਰਿਜ਼ਰਵੇਸ਼ਨ ਪੂਰੀ ਕੀਤੀ ਹੈ ਤਾਂ ਉਹ ਹੈ ਸਿਆਸਤ ਵਿਚ, ਜਿਵੇਂ ਵਿਧਾਨ ਸਭਾ ਵਿਚ ਕੁੱਲ 542 ਪ੍ਰਤੀਨਿਧਾਂ ਵਿਚੋਂ 79 ਅਨੁਸੂਚਿਤ ਜਾਤੀਆਂ ਅਤੇ ਜਨ ਜਾਤੀਆਂ ਵਿਚੋਂ ਹਨ, ਅਤੇ ਪ੍ਰਾਤਾਂ ਦੀਆਂ ਅਸੈਂਬਲੀਆਂ ਵਿਚ ਕੁੱਲ 3997 ਮੈਂਬਰਾਂ ਵਿਚੋਂ 540 ਅਨੁਸੂਚਿਤ ਅਤੇ ਜਨ ਜਾਤੀਆਂ ਵਿਚੋਂ ਹਨ। ਜੇਕਰ ਇਹ ਹੀ ਪੁੱਛਿਆ ਜਾਵੇ ਕਿ ਇਸ ਖੇਤਰ ਵਿਚ ਰਿਜ਼ਰਵੇਸ਼ਨ ਪੂਰੀ ਕਿਉਂ ? ਇਸ ਦਾ ਉੱਤਰ ਇਹ ਹੋਵੇਗਾ ਕਿ ਇਹ ਅਖੌਤੀ ਅਨੁਸੂਚਿਤ ਜਾਤੀਆਂ ਅਤੇ ਜਨ ਜਾਤੀਆਂ ਦੇ ਨੁਮਾਇੰਦੇ ਸਿਰਫ ਹੁਕਮਰਾਨ ਜਮਾਤ ਦੇ ਹੱਥ ਠੋਕਾ ਬਣ ਕੇ ਚੁਣੇ ਜਾਂਦੇ ਹਨ। ਉਹਨੂੰ ਹਿੰਦੂ ਬਹੁ-ਗਿਣਤੀ ਆਪਣੀਆਂ ਵੋਟਾਂ ਨਾਲ ਕਾਮਯਾਬ ਕਰਦੇ ਹਨ, ਅਤੇ ਅਹਿਸਾਨ ਵੱਜੋਂ ਉਹ ਆਪਣੇ ਹਾਕਮਾਂ ਅੱਗੇ ਗੋਡੇ ਟੇਕ ਦਿੰਦੇ ਹਨ। ਕਿਉਂਕਿ ਸਵਰਨ ਜਾਤੀ ਦੇ ਲੋਕ ਹਰ ਸਿਆਸੀ ਪਾਰਟੀ ਅੰਦਰ ਹੁਕਮਰਾਨ ਹਨ, ਇਸ ਕਰਕੇ ਉਹ ਆਪਣੀ ਮਨ ਪਸੰਦ ਦੇ ਆਦਮੀ ਚੋਣਾਂ ਲਈ ਨਾਮਜਦ ਕਰਦੇ ਹਨ, ਜੋ ਇਹਨਾਂ ਦੇ ਇਸ਼ਾਰੇ ਤੇ ਨੱਚਣ ਨੂੰ ਤਿਆਰ ਹੋਣ। ਉਹ ਉਸ ਆਦਮੀ ਨੂੰ ਚੁਣਦੇ ਹਨ ਜੋ ਅਨਪੜ੍ਹ ਅਤੇ ਹਰ ਪੱਖੋਂ ਕਾਣਾ ਹੋਵੇ ਤਾਂ ਕਿ ਉਹ ਉਸ ਦੇ ਕਾਣ ਨੂੰ ਲੋੜ ਪੈਣ ਤੇ ਇਸਤੇਮਾਲ ਕਰ ਸਕਣ। ਜੇਕਰ ਕਿਸੇ ਕੋਮ ਨਾਲ ਧੋਖਾ ਕਰਨਾ ਹੋਵੇ ਤਾਂ ਉਸ ਦੇ ਆਗੂ ਮੂਰਖ ਅਤੇ ਅਨਪੜ੍ਹ ਚੁਣ ਦਿਉ। ਇਸ ਨਾਲੋਂ ਵੱਡਾ ਧੋਖਾ ਹੋਰ ਕੋਈ ਨਹੀਂ ਹੈ, ਜੋ ਕਿ 38 ਸਾਲਾਂ ਤੋਂ ਇਹਨਾਂ ਗਰੀਬ ਲੋਕਾਂ ਨਾਲ ਹੋਇਆ ਹੈ, ਜਿਸ ਨੂੰ ਖਤਮ ਕਰਨ ਦੀ ਕੋਈ ਆਸ ਨਹੀਂ ਉਹ ਹਮੇਸ਼ਾਂ ਇਹਨਾਂ ਅਖੌਤੀ ਅਨੁਸੂਚਿਤ ਜਾਤੀਆਂ ਅਤੇ ਜਨ ਜਾਤੀਆਂ ਦੇ ਅੱਖੀਂ ਘੱਟਾ ਪਾਉਣ ਲਈ ਵਰਤਦੇ ਹਨ। ਇਹ ਵੀ ਇਹਨਾਂ ਲੋਕਾਂ ਨੂੰ ਦਸਿਆ ਜਾਂਦਾ ਹੈ ਕਿ ਇਹ ਸਿਆਸੀ ਰਿਜ਼ਰਵੇਸ਼ਨ ਉਹਨਾਂ ਨੂੰ ਕਾਂਗਰਸ ਪਾਰਟੀ ਦੀ ਮੇਹਰਬਾਨੀ ਕਾਰਨ ਹੀ ਮਿਲ ਰਹੀ ਹੈ, ਪਰ ਜੋ ਨੌਕਰੀਆਂ ਦੀ ਰਿਜ਼ਰਵੇਸ਼ਨ ਹੈ ਜਿਸ ਅਨੁਸਾਰ ਇਹਨਾਂ ਲੋਕਾਂ ਦੀ ਸਹੀ ਸਹਾਇਤਾ ਹੋ ਸਕਦੀ ਹੈ, ਇਸ ਨੂੰ ਦੇਣ ਤੇ ਅਨੇਕ ਕਠਿਨਾਈਆਂ ਕਾਇਮ ਕੀਤੀਆਂ ਜਾਂਦੀਆਂ ਹਨ। ਪਰ ਉਹ ਲੋਕਾਂ ਨੂੰ ਇਹ ਨਹੀਂ ਦਸਦੇ ਕਿ ਅਸੀਂ ਤਾਂ ਤੁਹਾਨੂੰ ਉਹ ਵੀ ਨਹੀਂ ਦੇ ਰਹੇ ਜੋ ਡਾ: ਅੰਬੇਡਕਰ ਨੇ ਨੌਕਰੀਆਂ ਰਾਖਵੀਆਂ ਰੱਖਵਾਈਆਂ ਸਨ, ਪਰ ਕੁੱਝ ਸਿਆਸੀ ਆਗੂਆਂ ਨੂੰ ਖੁਸ਼ ਕਰਕੇ ਕਾਂਗਰਸ ਸਰਕਾਰ ਲੋਕਾਂ ਦੇ ਅੱਖੀਂ ਘੱਟਾ ਪਾ ਰਹੀ ਹੈ। ਇਕ ਵਾਰ ਇਹਨਾਂ ਅਖੌਤੀ ਛੋਟੀ ਜਾਤੀਆਂ ਦੇ ਆਗੂਆਂ ਤੋਂ ਪੁਛਿਆ ਸੀ ਕਿ :

"ਕੀ ਇਹਨਾਂ ਮੰਤਰੀਆਂ (ਅਨੁਸੂਚਿਤ ਜਾਤੀ ਦੇ ਨੁਮਾਇੰਦਿਆਂ) ਨੇ ਆਪਣੇ

ਭੈਣਾਂ ਭਰਾਵਾਂ ਦੀਆਂ ਅੱਖਾਂ ਦੇ ਹੰਝੂ ਪੂੰਝਣ ਲਈ ਕਦੀ ਕੁਝ ਕੀਤਾ ਹੈ ? ਕੀ ਇਨ੍ਹਾਂ ਨੂੰ ਆਪਣੇ ਲੋਕਾਂ ਦੀਆਂ ਮੁਸੀਬਤਾਂ ਘਟਾਉਣ ਲਈ ਕਦੀ ਕੋਈ ਤਰਕੀਬ ਸੁੱਝੀ ਜਾਂ ਕਦੀ ਕੋਈ ਕੋਸ਼ਿਸ਼ ਕੀਤੀ ਹੈ ? ਕੀ ਕਦੀ ਕੋਈ ਇਹਨਾਂ ਨੇ ਅਜਿਹਾ ਸੰਘਰਸ਼ ਕੀਤਾ ਜਾਂ ਛੇੜਿਆ ਹੈ, ਜਿਸ ਦੇ ਕਾਰਨ ਉਸ ਦਾ ਭਾਈਚਾਰਾ ਇਕ ਚੰਗਾ ਅਤੇ ਸਵੈਮਾਨ ਪੂਰਨ ਜ਼ਿੰਦਗੀ ਜਿਊਣ ਦੇ ਕਾਬਲ ਬਣ ਸਕੇ ? ਇਹ 'ਕਾਂਗਰਸੀ ਹਰੀਜ਼ਨ ਵਜ਼ੀਰ' ਆਪਣੇ ਭਰਾਵਾਂ ਪ੍ਰਤੀ ਆਪਣਾ ਫਰਜ਼ ਪੂਰਾ ਕਰਨ ਵਿਚ ਬੁਰੀ ਤਰ੍ਹਾਂ ਅਸਫਲ ਰਹੇ ਹਨ। ਇਹ ਇਹਨਾਂ ਗਰੀਬ ਲੋਕਾਂ ਲਈ ਜੋਕਾਂ ਸਿੱਧ ਹੋਏ ਹਨ। ਇਹ ਇਹਨਾਂ ਦਾ ਖੂਨ ਚੂਸਣ ਵਾਲੇ ਸਿੱਧ ਹੋਏ ਹਨ।" ਡਾ: ਜਾਟਵ ਲਿਖਦੇ ਹਨ, "ਅਨੁਸੂਚਿਤ ਜਾਤੀਆਂ ਦੇ ਆਗੂ ਆਪਣੇ ਸਵਰਨ ਜਾਤੀਆਂ ਦੇ ਆਗੂਆਂ ਨੂੰ ਬੜੇ ਸਨਮਾਨ ਯੋਗ ਸਮਝਦੇ ਹਨ, ਕਿਉਂਕਿ ਉਹ ਸਮਝਦੇ ਹਨ ਕਿ ਉਹ ਹੀ ਉਹਨਾਂ ਦੇ ਕੁਦਰਤੀ ਪਰਉਪਕਾਰੀ ਹਨ। ਜਦ ਕਿ ਹਿੰਦੂ ਸਵਰਨ ਅਨੁਸੂਚਿਤ ਜਾਤੀ ਦੇ ਲੋਕਾਂ ਨੂੰ 'ਹਰੀਜਨ' ਆਖਦੇ ਹਨ। ਹਿੰਦੂ ਸਭਿਅਤਾ ਨੇ ਬੜੀ ਨਿਰਲੱਜਤਾ ਨਾਲ ਪੁਰਾਣੀ ਮਰਿਯਾਦਾ, ਮਾਪਦੰਡ, ਸੰਸਥਾ-ਭਵਨ, ਅੰਧ-ਵਿਸ਼ਵਾਸ ਅਤੇ ਉਹਨਾਂ ਦੇ ਅਮਲ ਅਨੁਸਾਰ ਅਨੁਸੂਚਿਤ ਜਾਤੀ ਦੇ ਲੋਕਾਂ ਨੂੰ ਜਾਨਵਰਾਂ ਤੋਂ ਵੀ ਘਟੀਆ ਸਮਝਣਾ ਹੈ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਅਨੁਸੂਚਿਤ ਜਾਤੀ ਦੇ ਲੋਕ ਬੜੀ ਗਰੀਬੀ ਅਤੇ ਬੇਤਰਤੀਬੀ ਵਿਚ ਜੱਕੜੇ ਹੋਏ ਹਨ।"

ਇਹਨਾਂ ਹਵਾਲਿਆਂ ਤੋਂ ਇਹ ਸਾਫ ਜ਼ਾਹਿਰ ਹੁੰਦਾ ਹੈ ਕਿ ਇਹ ਅਖੌਤੀ ਅਨੁਸੂਚਿਤ ਜਾਤੀਆਂ ਅਤੇ ਜਨ ਜਾਤੀਆਂ ਦੇ ਨੁਮਾਇੰਦੇ ਹੁਕਮਰਾਨ ਜਮਾਤ ਦੇ ਖਰੀਦੇ ਹੋਏ ਹੱਥ ਠੋਕੇ ਹਨ, ਇਸ ਕਰਕੇ ਇਹਨਾਂ ਤੋਂ ਆਪਣੀ ਸਮੱਸਿਆ ਦਾ ਹੱਲ ਲੱਭਣਾ ਤਾਂ ਰੇਤ ਵਿਚੋਂ ਪਾਣੀ ਕੱਢਣ ਸਮਾਨ ਹੈ। ਇਤਿਹਾਸ ਇਸ ਗੱਲ ਦੀ ਵੀ ਗਵਾਹੀ ਭਰਦਾ ਹੈ ਕਿ ਜਿਸ ਵਕਤ ਕਿਸੇ ਜਾਤ ਵਿਚ ਜਾਗਰਿਤੀ ਉਤਪੰਨ ਹੁੰਦੀ ਹੈ ਤਾਂ ਉਹ ਖੋਜ ਕਰਨ ਲਗਦੀ ਹੈ। ਆਪਣਾ ਮਾਣ ਅਤੇ ਸਤਿਕਾਰ ਵਧਾਉਣ ਲਈ ਇਤਿਹਾਸ ਵਿਚੋਂ ਕੁੱਝ ਹੀਰੋ ਅਤੇ ਪ੍ਰਸਿੱਧ ਵਿਅੱਕਤੀ ਖੋਜੇ ਜਾਂਦੇ ਹਨ, ਅਤੇ ਉਹਨਾਂ ਨਾਲ ਆਪਣਾ ਨਾਤਾ ਜੋੜਿਆ ਜਾਂਦਾ ਹੈ। ਭਾਰਤ ਵਿਚ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਮਿਸਾਲਾਂ ਮਿਲ ਜਾਂਦੀਆਂ ਹਨ। ਬ੍ਰਾਹਮਣ ਤੋਂ ਲੈ ਕੇ ਭੰਗੀ ਤੱਕ ਸਭਨਾਂ ਨੇ ਹੀ ਅਜਿਹਾ ਕੀਤਾ ਹੈ। ਲੁੱਟਮਾਰ ਕਰਨ ਵਾਲੇ ਜਦੋਂ ਰਾਜੇ ਬਣੇ ਤਾਂ ਸੂਰਜਵੰਸ਼ੀ ਅਤੇ ਚੰਦਰਵੰਸ਼ੀ ਰਾਜਿਆਂ ਨਾਲ ਆਪਣਾ ਨਾਤਾ ਜੋੜਨ ਲਗੇ। ਕਾਇਸਥਾਂ ਨੇ ਚਿੱਤਰਗੁਪਤ

ਨਾਲ ਆਪਣਾ ਨਾਤਾ ਜੋੜਿਆ, ਲੁਹਾਰਾਂ ਤਰਖਾਣਾਂ ਨੇ ਵਿਸ਼ਵਕਰਮਾ ਨਾਲ ਨਾਤਾ ਜੋੜ ਲਿਆ, ਘੁਮਿਆਰਾਂ ਨੇ ਪ੍ਰਜਾਪਤੀ ਨਾਲ ਆਦਿ ਆਦਿ। ਜਦੋਂ ਰਿਸ਼ੀ ਮੁਨੀ ਨਾ ਮਿਲੇ ਤਾਂ ਸਾਧੂ ਸੰਤਾਂ ਦੀ ਵਾਰੀ ਆ ਗਈ ਜਿਵੇਂ 'ਚਮਾਰਾਂ' (ਭਾਵ ਚਮੜੇ ਦਾ ਕੰਮ ਕਰਨ ਵਾਲਿਆਂ ਨੇ) ਗੁਰੂ ਰਵਿਦਾਸ ਨੂੰ ਅਪਨਾਉਣ ਦੀ ਕੋਸ਼ਿਸ਼ ਕੀਤੀ। ਚੂਹੜੇ ਨੇ ਬਾਲਮੀਕ ਨਾਲ ਆਦਿ। ਇਸੇ ਤਰ੍ਹਾਂ ਅਛੂਤ ਜਾਤੀਆਂ ਦਾ ਨਾਂ ਵੀ ਬਦਲਣ ਦੀ ਕੋਸ਼ਿਸ਼ ਕੀਤੀ ਜਿਵੇਂ ਸ਼ੀਂਬੇ ਆਪਣੇ ਆਪ ਨੂੰ ਟਾਂਗਸ਼ੱਤਰੀ ਕਹਿਣ ਲਗੇ, ਝੀਊਰ ਆਪਣੇ ਆਪ ਨੂੰ ਪਾਣੀ ਖਿੱਚ ਸ਼ੱਤਰੀ, ਲੁਹਾਰ ਤਰਖਾਣ ਆਪਣੇ ਆਪ ਨੂੰ ਰਾਮਗੜ੍ਹੀਏ, ਚਮਾਰ ਆਪਣੇ ਆਪ ਨੂੰ ਆਦਿ ਧਰਮੀ, ਨਾਈ ਆਪਣੇ ਆਪ ਨੂੰ ਰਾਜੇ, ਚੂਹੜੇ ਆਪਣੇ ਆਪ ਨੂੰ ਬਾਲਮੀਕ ਆਦਿ ਅਖਵਾਉਣ ਦੀ ਕੋਸ਼ਿਸ਼ ਕਰਦੇ ਹਨ, ਪਰ ਲਿਖਣ ਸਮੇਂ ਇਹ ਦੋਨੋਂ ਹੀ ਲਿਖੇ ਜਾਂਦੇ ਹਨ, ਅਤੇ ਗਾਂਧੀਵਾਦੀ ਲੋਕ ਤਾਂ ਇਹਨਾਂ ਨੂੰ 'ਹਰੀਜਨ' ਕਹਿ ਕੇ ਹੀ ਇਹਨਾਂ ਦਾ ਅਪਮਾਨ ਕਰਦੇ ਹਨ। ਇਹ ਸਭ ਜਾਤੀਆਂ ਪ੍ਰੀਵਰਤਨ ਵਿਚ ਵਿਸ਼ਵਾਸ ਰੱਖਦੀਆਂ ਹਨ, ਇਸ ਕਰਕੇ ਹੀ ਇਹ ਆਪਣੀ ਜਾਤੀ ਦਾ ਅਪਮਾਨਿਤ ਨਾਮ ਤਿਆਗ ਕੇ ਉਸ ਨੂੰ ਸੁਧਾਰ ਕੇ ਰੱਖਣ ਦੀ ਕੋਸ਼ਿਸ਼ ਕਰਦੇ ਹਨ, ਪਰ ਉਹ ਇਹ ਨਹੀਂ ਜਾਣਦੇ ਕਿ ਇਹ ਲਾਹਨਤ ਹਿੰਦੂ ਮਜ਼ਹਬ ਨਾਲ ਬੱਝੀ ਹੋਈ ਹੈ। ਇਸ ਕਰਕੇ ਹਿੰਦੂ ਮਜ਼ਹਬ ਦਾ ਹੀ ਤਿਆਗ ਕਰਨ ਨਾਲ ਇਸ ਲਾਹਨਤ ਤੋਂ ਅਸੀਂ ਛੁਟਕਾਰਾ ਪਾ ਸਕਦੇ ਹਾਂ। ਇਸ ਕਰਕੇ ਹੀ ਬਾਬਾ ਸਾਹਿਬ ਅੰਬੇਡਕਰ ਨੇ ਕਿਹਾ ਕਿ "ਕਿਉਂਕਿ ਹਿੰਦੂ ਮਜ਼ਹਬ ਹੀ ਜਾਤੀਵਾਦ ਦੀ ਮਾਂ ਹੈ, ਇਸ ਕਰਕੇ ਜਦ ਤੱਕ ਹਿੰਦੂ ਮਜ਼ਹਬ ਜੀਵਤ ਰਹੇਗਾ, ਉਸ ਵਕਤ ਤੱਕ ਜਾਤ ਜਿਉਂਦੀ ਰਹੇਗੀ, ਜਦ ਤੱਕ ਜਾਤ ਜਿਉਂਦੀ ਰਹੇਗੀ, ਉਸ ਵਕਤ ਤੱਕ ਛੂਤ-ਛਾਤ ਜਿਉਂਦੀ ਰਹੇਗੀ" ਇਸ ਕਰਕੇ ਇਸ ਤੋਂ ਛੁਟਕਾਰਾ ਪਾਉਣਾ ਕੋਈ ਅਸਾਨ ਰਸਤਾ ਨਹੀਂ, ਜੇਕਰ ਹੈ ਤਾਂ ਉਸ ਬਾਰੇ ਬਾਬਾ ਸਾਹਿਬ ਨੇ ਕਿਹਾ :

"ਮੈਂ ਤੁਹਾਡੇ ਮਨਾਂ ਵਿਚ ਇਹ ਗਲ ਵਿਸੇਸ਼ ਤੌਰ ਤੇ ਬਿਠਾ ਦੇਣਾ ਚਾਹੁੰਦਾ ਹਾਂ ਕਿ ਧਰਮ ਆਦਮੀ ਲਈ ਹੈ ਨਾ ਕਿ ਆਦਮੀ ਧਰਮ ਲਈ। ਜੇਕਰ ਤੁਸੀਂ ਆਪਸ ਵਿਚ ਇਕੱਠੇ ਹੋਣਾ ਚਾਹੁੰਦੇ ਹੋ ਤਾਂ ਧਰਮ ਪ੍ਰੀਵਰਤਨ ਕਰੋ। ਜੇਕਰ ਤੁਸੀਂ ਆਤਮ-ਸਵੈਮਾਨ ਕਰਵਾਉਣਾ ਚਾਹੁੰਦੇ ਹੋ ਤਾਂ ਧਰਮ ਪ੍ਰੀਵਰਤਨ ਕਰੋ। ਜੇਕਰ ਤੁਸੀਂ ਅਜਿਹੀ ਸਭਿਅਤਾ ਬਣਾਉਣੀ ਚਾਹੁੰਦੇ ਹੋ ਜਿਸ ਵਿਚ ਮਿਲਵਰਤਨ ਅਤੇ ਭ੍ਰਾਤਰੀਭਾਵ ਪਹਿਲਾ ਨੇਮ ਹੋਵੇ ਤਾਂ ਧਰਮ ਪ੍ਰੀਵਰਤਨ ਕਰੋ। ਜੇਕਰ ਤੁਸੀਂ ਸ਼ਕਤੀ ਹਾਸਲ ਕਰਨਾ

ਚਾਹੁੰਦੇ ਹੋ ਤਾਂ ਧਰਮ ਪ੍ਰੀਵਰਤਨ ਕਰੋ। ਜੇਕਰ ਤੁਸੀਂ ਬਰਾਬਰਤਾ ਚਾਹੁੰਦੇ ਹੋ ਤਾਂ ਧਰਮ ਪ੍ਰੀਵਰਤਨ ਕਰੋ। ਜੇਕਰ ਤੁਸੀਂ ਆਜ਼ਾਦੀ ਚਾਹੁੰਦੇ ਹੋ ਤਾਂ ਧਰਮ ਪ੍ਰੀਵਰਤਨ ਕਰੋ। ਜੇਕਰ ਤੁਸੀਂ ਜਿਸ ਸੰਸਾਰ ਵਿਚ ਵੱਸ ਰਹੇ ਹੋ ਉਸ ਨੂੰ ਖੁਸ਼ਹਾਲ ਬਣਾਉਣਾ ਚਾਹੁੰਦੇ ਹੋ ਤਾਂ ਧਰਮ ਪ੍ਰੀਵਰਤਨ ਕਰੋ।"

"ਤੁਸੀਂ ਉਸ ਮਜ਼ਹਬ ਵਿਚ ਕਿਉਂ ਜਕੜੇ ਰਹਿਣਾ ਚਾਹੁੰਦੇ ਹੋ ਜੋ ਕਿ ਤੁਹਾਨੂੰ ਇਕ ਇਨਸਾਨ ਵੀ ਨਹੀਂ ਸਮਝਦਾ। ਤੁਸੀਂ ਉਸ ਮਜ਼ਹਬ ਵਿਚ ਕਿਉਂ ਪ੍ਰਵੇਸ਼ ਕਰਦੇ ਹੋ ਜੋ ਕਿ ਤੁਹਾਨੂੰ ਆਪਣੇ ਧਾਰਮਿਕ ਸਥਾਨ ਜਾਂ ਮੰਦਰਾਂ ਅੰਦਰ ਜਾਣ ਦੀ ਇਜ਼ਾਜਤ ਨਹੀਂ ਦਿੰਦਾ ? ਤੁਸੀਂ ਉਸ ਮਜ਼ਹਬ ਵਿਚ ਕਿਉਂ ਰਹਿੰਦੇ ਹੋ ਜੋ ਮਜ਼ਹਬ ਤੁਹਾਨੂੰ ਆਪਣੇ ਖੂਹਾਂ ਵਿਚੋਂ ਪਾਣੀ ਲੈਣ ਦੀ ਇਜ਼ਾਜਤ ਨਹੀਂ ਦਿੰਦਾ ? ਤੁਸੀਂ ਉਸ ਮਜਹਬ ਵਿਚ ਕਿਉਂ ਰਹਿੰਦੇ ਹੋ ਜੋ ਤੁਹਾਨੂੰ ਆਦਰਭਾਵ ਵਾਲੇ ਪੇਸ਼ੇ ਅਪਨਾਉਣ ਦੀ ਇਜ਼ਾਜਤ ਨਹੀਂ ਦਿੰਦਾ ? ਤੁਸੀਂ ਉਸ ਮਜ਼ਹਬ ਵਿਚ ਕਿਉਂ ਰਹਿੰਦੇ ਹੋ ਜਿਹੜਾ ਮਜ਼ਹਬ ਤੁਹਾਡੇ ਜੀਵਨ ਦੇ ਹਰ ਪਹਿਲੂ ਤੇ ਅਪਮਾਨ ਕਰਦਾ ਹੈ? ਜਿਹੜਾ ਮਜ਼ਹਬ ਇਹ ਸਿਖਾਉਂਦਾ ਹੈ ਕਿ ਇਕ ਆਦਮੀ ਦੂਸਰੇ ਆਦਮੀ ਨਾਲ ਗੈਰ-ਮਨੁੱਖੀ ਢੰਗ ਨਾਲ ਪੇਸ਼ ਆਵੇ ਉਹ ਧਰਮ ਨਹੀਂ ਮਹਾਂ ਅਪਰਾਧ ਹੈ। ਜਿਹੜਾ ਧਰਮ ਮਨੁੱਖ ਦੀ ਇਕ ਇਨਸਾਨ ਹੋਣ ਦੇ ਨਾਤੇ ਪਹਿਚਾਣ ਨਹੀਂ ਕਰਦਾ ਉਹ ਧਰਮ ਨਹੀਂ ਇਕ ਬੱਦ-ਦੁਆ ਹੈ। ਜਿਸ ਧਰਮ ਵਿਚ ਇਕ ਪਸ਼ੂ ਨੂੰ ਛੋਹਣ ਦੀ ਪੂਰਨ ਇਜ਼ਾਜਤ ਹੋਵੇ, ਪਰ ਆਦਮੀ ਨੂੰ ਨਹੀਂ ਕਿਉਂਕਿ ਉਹ ਜਨਮ ਤੋਂ ਹੀ ਅਪਵਿੱਤਰ ਹੈ, ਉਹ ਧਰਮ ਨਹੀਂ ਹੈ, ਸਗੋਂ ਧਰਮ ਦਾ ਮਖੌਲ ਉਡਾਉਣ ਬਰਾਬਰ ਹੈ। ਜਿਹੜਾ ਧਰਮ ਕੁਝ ਵਰਗਾਂ ਉਪਰ ਵਿਦਿਆ ਹਾਸਲ ਕਰਨ ਲਈ ਪਾਬੰਦੀ ਲਾਉਂਦਾ ਹੈ, ਉਹਨਾਂ ਨੂੰ ਸਰਮਾਇਆ ਇਕੱਠਾ ਕਰਨ ਤੇ ਬੰਦਸ਼ ਲਾਉਂਦਾ ਹੈ, ਅਤੇ ਹਥਿਆਰਬੰਦ ਹੋਣ ਤੇ ਵੀ ਸਖਤ ਪਾਬੰਦੀ ਹੈ, ਉਹ ਧਰਮ ਕਹਿਲਾਉਣ ਦਾ ਕੋਈ ਹੱਕ ਨਹੀਂ ਰੱਖਦਾ। ਜਿਹੜਾ ਧਰਮ ਇਕ ਅਨਪੜ ਨੂੰ ਅਨਪੜ੍ਹ ਰਹਿਣ ਤੇ ਮਜ਼ਬੂਰ ਕਰਦਾ ਹੈ, ਗਰੀਬ ਨੂੰ ਗਰੀਬ ਰਹਿਣ ਲਈ ਹੀ ਮਜਬੂਰ ਕਰਦਾ ਹੈ ਉਸ ਨੂੰ ਧਰਮ ਕਹਿਲਾਉਣ ਦਾ ਕੋਈ ਹੱਕ ਨਹੀਂ।" ਇਸ ਕਰਕੇ ਹੀ ਡਾ: ਅੰਬੇਡਕਰ ਨੇ ਹਿੰਦੂ ਧਰਮ ਨੂੰ ਧਰਮ ਮੰਨਣ ਤੋਂ ਇਨਕਾਰ ਕਰਦੇ ਹੋਏ ਉਸ ਨੂੰ "ਕਲੰਕ" ਕਹਿ ਕੇ ਤਿਆਗਿਆ ਹੈ।

ਡਾ: ਵਾਦੀਆ ਵੀ ਭਾਰਤੀਆਂ ਲਈ ਬੁੱਧ ਵਲੋਂ ਦਰਸਾਏ ਰਸਤੇ ਵੱਲ ਹੀ

ਇਸ਼ਾਰਾ ਕਰਦੇ ਹਨ "ਜੇਕਰ ਭਾਰਤੀ ਰੂਹਾਨੀ ਕੀਮਤਾਂ ਨੂੰ ਪਦਾਰਥਿਕਵਾਦ ਦੇ ਵਿਚਾਰਾਂ ਦੇ ਪ੍ਰਭਾਵ ਸਾਹਮਣੇ ਅਲੋਪ ਹੋਣ ਤੋਂ ਬਚਾਉਣਾ ਚਾਹੁੰਦੇ ਹਨ ਤਾਂ ਉਹਨਾਂ ਨੂੰ ਉਸ ਦੀ ਜਗ੍ਹਾ ਲੈਣ ਲਈ ਕੁਝ ਅਜਿਹਾ ਲੱਭਣਾ ਪਵੇਗਾ ਜਿਹੜਾ ਕਿ ਨਿਰੋਲ ਪਦਾਰਥਿਕਵਾਦ ਦਾ ਮੁਕਾਬਲਾ ਕਰ ਸਕੇ। ਇਸ ਤਰ੍ਹਾਂ ਦਾ ਪਹਿਲੂ ਸਿਰਫ ਬੁੱਧ ਧਰਮ ਵਿਚ ਹੀ ਮਿਲ ਸਕਦਾ ਹੈ। ਭਾਰਤ ਦੇ 100,000,000 ਅਛੂਤ ਕਹੇ ਜਾਣ ਵਾਲੇ ਲੋਕ ਜੇਕਰ ਬੁੱਧ ਧਰਮ ਦੀ ਸ਼ਰਨ ਆ ਜਾਣ ਤਾਂ ਉਹਨਾਂ ਨੂੰ ਬੇਸ਼ਕ ਆਪਣੇ ਸਿਆਸੀ ਮਸਲੇ ਹੱਲ ਕਰਨ ਲਈ ਕਠਿਨਾਈਆਂ ਤਾਂ ਬਹੁਤ ਆਉਣਗੀਆਂ ਪਰ ਜੇਕਰ ਉਹਨਾਂ ਦਾ ਵਿਦਿਅਕ ਦਰਜਾ ਇਤਨੀ ਉਚਾਈ ਤੇ ਲਿਆਂਦਾ ਜਾ ਸਕੇ, ਜਿਥੋਂ ਕਿ ਉਹ ਬੁੱਧ ਨੂੰ ਆਪਣਾ ਸਦਾਚਾਰਿਕ ਉੱਚਤਾ ਦੀ ਬੁਲੰਦੀ ਤੇ ਪਹੁੰਚਾਉਣ ਵਾਲੇ ਦੇ ਰੂਪ ਵਿਚ ਦੇਖ ਸਕਣ ਅਤੇ ਉਸ ਨੂੰ ਸਿਰਫ ਪਹਿਲਾਂ ਤਿਆਗ ਮੁਕਤੀ ਦੇ ਸਾਧਨ ਵੰਡਣ ਵਾਲਾ ਹੀ ਨਾ ਸਮਝਣ ਤਾਂ ਫਿਰ ਅਸੀਂ ਭਾਰਤ ਵਿੱਚ ਇਕ ਨਵੀਂ ਜਮਾਤ ਕਾਇਮ ਕਰ ਸਕਦੇ ਹਾਂ। ਜਿਸ ਵਿੱਚ ਭੂਤ-ਕਾਲ ਦਾ ਦਬਿਆ ਹੋਇਆ ਅਛੂਤ ਆਪਣੇ ਅੱਤਿਆਚਾਰੀਆਂ ਵਲੋਂ ਵੀ ਮਾਨਤਾ ਅਤੇ ਸਨਮਾਨ ਮਾਣ ਸਕਦਾ ਹੈ। ਜੇਕਰ ਮਹਾਂਮਾਨਵ ਬੁੱਧ ਦਾ ਧਰਮ ਅਛੂਤ ਲੋਕਾਂ ਵਿਚ ਪ੍ਰੀਵਰਤਨ ਲਿਆ ਸਕੇ ਤਾਂ ਇਹ ਪ੍ਰਭਾਵ ਭਾਰਤੀ ਸਭਿਅਤਾ ਉਪਰ ਬਹੁਤ ਹੀ ਲਾਭਦਾਇਕ ਸਿੱਧ ਹੋਵੇਗਾ। ਸ਼ਾਇਦ ਜਾਤੀਵਾਦ ਦਾ ਸ਼ਿਕਾਰ ਹਿੰਦੂ ਮਜ਼ਹਬ ਵੀ ਇਸ ਦੇ ਕਾਬਲ ਹੋ ਜਾਵੇ ਕਿ ਉਹ ਵੀ ਬੁੱਧ ਦਾ ਸਦਾਚਾਰਿਕ ਬੱਲ ਹਾਸਿਲ ਕਰ ਸਕਣ। ਇਸ ਤਰ੍ਹਾਂ ਮਹਾਂਮਾਨਵ ਬੁੱਧ ਦੇ ਮਿਸ਼ਨ ਦੀ ਪੂਰਤੀ ਸਹੀ ਅਰਥਾਂ ਵਿਚ ਹੋ ਸਕਦੀ ਹੈ। ਬੇਸ਼ਕ ਉਸ ਦੀ ਮੂਰਤੀ ਕ੍ਰੋੜਾਂ ਮੰਦਰਾਂ ਵਿਚ ਪੂਜੀ ਜਾਵੇ ਜਾਂ ਨਾ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਸ਼ਾਇਦ ਭਾਰਤੀ 2500 ਸਾਲਾਂ ਦੇ ਵਿਦੇਸ਼ੀਆਂ ਵਲੋਂ ਕੀਤੇ ਗਏ ਸਿਆਸੀ ਅਪਮਾਨ ਤੋਂ, ਜਾਤੀਵਾਦ ਅੱਤਿਆਚਾਰਾਂ ਤੋਂ, ਆਤਮ-ਹੱਤਿਆ ਕਰਨ ਵਾਲੇ ਅੰਧ-ਵਿਸ਼ਵਾਸ ਤੋਂ, ਜਹਾਲਤ ਤੋਂ, ਇਹ ਸਬਕ ਸਿੱਖ ਸਕਣ ਕਿ ਜੀਵਨ ਧਾਰਮਿਕ ਸੰਸਕਾਰਾਂ ਅਤੇ ਬਨਾਉਟੀ ਪਵਿੱਤਰਤਾ ਤੋਂ ਸਿਵਾ ਹੋਰ ਕੁਝ ਵੀ ਹੈ। ਜੇਕਰ ਇਸ ਵਿਚਾਰ ਵਿਚ ਕੋਈ ਸੱਚਾਈ ਹੈ ਕਿ ਲੋਕਾਂ ਦਾ ਜੀਵਨ ਅੰਤ ਵਿੱਚ ਸਿਰਫ ਉਹਨਾਂ ਦੇ ਤੱਤ-ਵਿਗਿਆਨ ਸੋਚਣੀ ਅਨੁਸਾਰ ਹੀ ਹੁੰਦੇ ਹਨ। ਅਜਿਹੀ ਹਾਲਾਤ ਅੰਦਰ ਤਾਂ ਭਾਰਤ ਵਿਚ ਭਾਰਤੀਆ ਲਈ ਇਕੋ ਹੀ ਉਮੀਦ ਹੋ ਸਕਦੀ ਹੈ ਕਿ ਹਰ ਇਕ ਹਿੰਦੂ ਆਪਣੀ ਮਿੱਤਰਤਾ ਦਾ ਹੱਥ ਦੂਸਰੇ ਹਿੰਦੂ ਵੱਲ ਵਧਾਵੇ ਬੇਸ਼ਕ ਉਹ ਹਿੰਦੂ ਹੋਣ ਜਾਂ

ਉਹ ਅਛੂਤ ਹੋਣ, ਉੱਤਰ ਵਲੋਂ ਹੋਣ ਜਾਂ ਦੱਖਣ ਵਲੋਂ ਹੋਣ। ਮਹਾਂਮਾਨਵ ਬੁੱਧ ਨੇ ਭਾਰਤੀਆਂ ਨੂੰ ਰਸਤਾ ਦਿਖਾ ਦਿੱਤਾ ਹੈ, ਹੁਣ ਇਹ ਭਾਰਤੀ ਲੋਕਾਂ ਤੇ ਨਿਰਭਰ ਕਰਦਾ ਹੈ ਕਿ ਉਹ ਉਸ ਨੂੰ ਅਪਨਾਉਣ ਅਤੇ ਆਤਮਿਕ ਕਲਿਆਣ ਕਰਨ।"

## ਸਵਰਨ ਜਾਤੀ ਦੇ ਲੋਕਾਂ ਨੂੰ ਬੁੱਧ ਧਰਮ ਅਪਨਾਉਣਾ ਕਿਉਂ ਜ਼ਰੂਰੀ ਹੈ

ਬਹੁਤ ਸਾਰੇ ਹਿੰਦੂ ਤਾਂ ਇਸ ਗਲ ਵਿਚ ਹੀ ਖੁਸ਼ੀ ਅਨੁਭਵ ਕਰਦੇ ਹਨ ਕਿ ਸਾਡਾ ਇਹ ਪਿਤਾ ਪੁਰਖੀ ਸਿਧਾਂਤ ਹੈ। ਇਸ ਕਰਕੇ ਇਸ ਦੀ ਵਕਾਲਤ ਕਰਨਾ ਅਤੇ ਇਸ ਲਈ ਵਫਾਦਾਰੀ ਰੱਖਣਾ 'ਆਪਣਾ' ਧਰਮ ਸਮਝਦੇ ਹਨ। ਅਜਿਹੀ ਵਿਚਾਰਧਾਰਾ ਦੀ ਗੁਲਾਮੀ ਦੇ ਕਾਰਨ ਹੀ ਕਈ ਹਿੰਦੂ ਫਿਲਾਸਫਰ ਇਕ ਹੱਥ ਮਨੂੰ ਸਿਮਰਿਤੀ ਅਤੇ ਦੂਸਰੇ ਹੱਥ ਜਾਤੀਵਾਦ ਫੜੀ ਫਿਰਦੇ ਹਨ। ਸੱਜੇ ਹੱਥ ਨੂੰ ਇਹ ਨਹੀਂ ਪਤਾ ਕਿ ਖੱਬਾ ਹੱਥ ਕੀ ਕਰ ਰਿਹਾ ਹੈ, ਅਤੇ ਖੱਬੇ ਨੂੰ ਇਹ ਨਹੀਂ ਪਤਾ ਕਿ ਸੱਜਾ ਹੱਥ ਕੀ ਕਰ ਰਿਹਾ ਹੈ। ਕੁਝ ਲੋਕ ਇਸ ਦੇ ਪੁਰਾਣੇ-ਪਨ ਉਪਰ ਹੀ ਬੜਾ ਮਾਣ ਕਰ ਰਹੇ ਹਨ। ਜਿਹਨਾਂ ਵਿਚ ਸ੍ਰੀ ਰਾਧਾ ਕ੍ਰਿਸ਼ਨਨ ਜੀ ਇਕ ਹਨ ਉਹ 'ਜੀਵਨ ਦਾ ਹਿੰਦੂ ਦ੍ਰਿਸ਼ਟੀਕੋਣ' ਵਿਚ ਲਿਖਦੇ ਹਨ "ਇਹ ਸਭਿਅਤਾ ਕੋਈ ਥੋੜੇ ਸਮੇਂ ਦੀ ਹੀ ਨਹੀਂ ਹੈ। ਇਸ ਦੇ ਇਤਿਹਾਸਿਕ ਰਿਕਾਰਡ ਕੋਈ ਚਾਰ ਹਜ਼ਾਰ ਸਾਲ ਤੋਂ ਵੀ ਵੱਧ ਪੁਰਾਣੇ ਹਨ, ਅਤੇ ਉਸ ਸਮੇਂ ਦੀ ਇਹ ਸਭਿਅਤਾ ਉਸ ਦਰਜੇ ਉਪਰ ਪੁੱਜ ਚੁੱਕੀ ਸੀ, ਜਿਸ ਦਾ ਲਗਾਤਾਰ ਭਾਵੇਂ ਕਦੇ ਕਦੇ ਹੌਲੇ ਅਤੇ ਰੁੱਕਿਆ ਹੋਇਆ, ਪਰ ਇਹ ਸਿਲਸਿਲਾ ਅੱਜ ਤੱਕ ਜਾਰੀ ਰਿਹਾ। ਇਹ ਚਾਰ ਜਾਂ ਪੰਜ ਹਜ਼ਾਰ ਸਾਲ ਤੋਂ ਵੀ ਵੱਧ ਸਮੇਂ ਦੇ ਆਤਮਿਕ ਵਿਚਾਰ ਅਤੇ ਤਜਰਬੇ ਦੇ ਦਬਾਓ ਅਤੇ ਖਿੱਚੋਤਾਣ ਦਾ ਸਾਹਮਣਾ ਕਰਦੀ ਹੈ। ਭਾਵੇਂ ਇਤਿਹਾਸ ਦੇ ਅਰੰਭ ਤੋਂ ਹੀ ਭਿੰਨ-ਭਿੰਨ ਨਸਲਾਂ ਅਤੇ ਸੰਸਕ੍ਰਿਤੀਆਂ ਦੇ ਲੋਕ ਭਾਰਤ ਵਿਚ ਦਾਖਲ ਹੁੰਦੇ ਰਹੇ ਹਨ ਤਾਂ ਵੀ ਹਿੰਦੂਇਜ਼ਮ ਆਪਣੀ ਸਰਦਾਰੀ ਕਾਇਮ ਰੱਖਦਾ ਰਿਹਾ ਹੈ, ਅਤੇ ਧਰਮ ਤਬਦੀਲੀ ਕਰਕੇ ਨਵੇਂ ਮੁਰੀਦ ਬਨਾਉਣ ਵਾਲੇ ਧਰਮ ਰਾਜਸੀ ਤਾਕਤ ਦੀ ਸਹਾਇਤਾ ਮਿਲਣ ਦੇ ਬਾਵਜੂਦ ਹਿੰਦੂਆਂ ਦੀ ਇਕ ਬੜੀ ਬਹੁ-ਗਿਣਤੀ ਨੂੰ ਨਵੇਂ ਦ੍ਰਿਸ਼ਟੀਕੋਣ ਅਪਨਾਉਣ ਲਈ ਮਜਬੂਰ ਨਹੀਂ ਕਰ ਸਕੇ। ਹਿੰਦੂ ਸੰਸਕ੍ਰਿਤੀ ਕੁਝ ਅਜਿਹੀ ਜੀਵਨ-ਦਾਇਕ ਸ਼ਕਤੀ ਰੱਖਦੀ ਹੈ, ਅਤੇ ਕੁਝ

ਦੂਜੇ ਵਧੇਰੇ ਜ਼ੋਰਦਾਰ ਅੰਦੋਲਨਾਂ ਵਿਚ ਵਰਜਿਤ ਲਗਦੀ ਹੈ। ਹਿੰਦੂਇਜ਼ਮ ਦੀ ਚੀਰ-ਫਾੜ ਇਸ ਤੋਂ ਵੱਧ ਜ਼ਰੂਰੀ ਨਹੀਂ, ਜਿੰਨੀ ਕਿ ਇਕ ਦਰੱਖਤ ਨੂੰ ਇਹ ਵੇਖਣ ਲਈ ਪਾੜਨਾ ਕਿ ਕੀ ਇਸ ਦੇ ਵਿਚ ਅਜੇ ਰਸ ਚਾਲੂ ਹੈ।"

ਡਾ: ਅੰਬੇਡਕਰ ਸਾਹਿਬ 'ਜਾਤ ਪਾਤ ਦਾ ਬੀਜਨਾਸ਼' ਨਾਮ ਦੀ ਪੁਸਤਕ ਵਿਚ ਆਖਦੇ ਹਨ "ਪ੍ਰਸ਼ਨ ਇਹ ਨਹੀਂ ਕਿ ਕੀ ਕੋਈ ਫਿਰਕਾ ਜਿਊਂਦਾ ਰਹਿੰਦਾ ਹੈ ਜਾਂ ਮਰ ਜਾਂਦਾ ਹੈ, ਸਗੋਂ ਪ੍ਰਸ਼ਨ ਇਹ ਹੈ ਕਿ ਉਹ ਫਿਰਕਾ ਕਿਸ ਪੱਧਰ ਤੇ ਜੀਉਂਦਾ ਰਹਿੰਦਾ ਹੈ। ਜਿਊਂਦੇ ਰਹਿਣ ਦੇ ਭਿੰਨ-ਭਿੰਨ ਤਰੀਕੇ ਹਨ। ਪਰ ਇਹ ਸਾਰੇ ਤਰੀਕੇ ਇਕੋ ਜਿਹੇ ਸਨਮਾਨ ਪੂਰਨ ਨਹੀਂ। ਕਿਸੇ ਆਦਮੀ ਲਈ ਅਤੇ ਇਸੇ ਤਰ੍ਹਾਂ ਕਿਸੇ ਸਮਾਜ ਲਈ ਕੇਵਲ ਜਿਊਂਦੇ ਰਹਿਣ ਅਤੇ ਜਿਊਣ ਯੋਗ ਤਰੀਕੇ ਨਾਲ ਜਿਊਣ ਵਿਚਕਾਰ ਜ਼ਿਮੀਂ-ਆਸਮਾਨ ਦਾ ਫਰਕ ਹੈ। ਕਿਸੇ ਲੜਾਈ ਵਿਚ ਲੜਨਾ ਅਤੇ ਸ਼ਾਨ ਨਾਲ ਜਿਊਣਾ ਜੀਵਨ ਦਾ ਇਕ ਤਰੀਕਾ ਹੈ। ਪਿੱਛੇ ਨੂੰ ਭੱਜਣਾ, ਹਥਿਆਰ ਸੁੱਟ ਦੇਣਾ ਅਤੇ ਇਕ ਗੁਲਾਮ ਦਾ ਜੀਵਨ ਜਿਊਣਾ ਵੀ ਜਿਊਂਦੇ ਰਹਿਣ ਦਾ ਵੀ ਇਕ ਤਰੀਕਾ ਹੈ। ਕਿਸੇ ਹਿੰਦੂ ਲਈ ਇਸ ਹਕੀਕਤ ਵਿਚ ਤਸੱਲੀ ਲੱਭਣਾ ਨਿਰਲਾਭ ਹੈ ਕਿ ਉਹ ਅਤੇ ਉਸ ਦੇ ਸਾਥੀ ਜਿਊਂਦੇ ਬੱਚ ਗਏ ਹਨ। ਉਸ ਨੂੰ ਇਸ ਗੱਲ ਉਪਰ ਵਿਚਾਰ ਕਰਨਾ ਚਾਹੀਦਾ ਹੈ ਕਿ ਉਹਨਾਂ ਦੇ ਜੀਊਂਦੇ ਰਹਿਣ ਵਿਚ ਖਾਸੀਅਤ ਕੀ ਹੈ, ਅਤੇ ਉਹ ਅਜਿਹਾ ਕਰੇ ਤਾਂ ਮੈਨੂੰ ਪੂਰਨ ਯਕੀਨ ਹੈ ਕਿ ਉਹ ਕੇਵਲ ਜੀਊਂਦੇ ਬੱਚ ਰਹਿਣ ਦੀ ਹਕੀਕਤ ਉੱਤੇ ਮਾਣ ਕਰਨਾ ਛੱਡ ਦੇਵੇਗਾ। ਹਿੰਦੂ ਦਾ ਜੀਵਨ ਇਕ ਲਗਾਤਾਰ ਹਾਰ ਦਾ ਜੀਵਨ ਹੈ, ਅਤੇ ਜੋ ਕੁਝ ਉਸ ਨੂੰ ਸਦੀਵੀ ਜੀਵਨ ਨਜ਼ਰ ਆਉਂਦਾ ਹੈ, ਉਹ ਸਦੀਵੀ ਜੀਊਣਾ ਨਹੀਂ ਸਗੋਂ ਅਸਲ ਵਿਚ ਇਕ ਅਜਿਹਾ ਜੀਵਨ ਹੈ ਜੋ ਕਿ ਸਦੀਵੀਂ ਤੌਰ ਤੇ ਖਤਮ ਹੋ ਰਿਹਾ ਹੈ। ਇਹ ਇਕ ਜੀਊਂਦੇ ਬਚ ਰਹਿਣ ਦਾ ਇਕ ਅਜਿਹਾ ਤਰੀਕਾ ਹੈ, ਜਿਸ ਉਤੇ ਹਰ ਇਕ ਉਹ ਠੀਕ ਵਿਚਾਰ ਵਾਲਾ ਹਿੰਦੂ ਸ਼ਰਮ ਅਨੁਭਵ ਕਰੇਗਾ ਜੋ ਸੱਚਾਈ ਨੂੰ ਅਪਨਾਉਣ ਤੋਂ ਨਹੀਂ ਡਰਦਾ।" "ਇਹ ਕਿਹਾ ਜਾਂਦਾ ਹੈ ਕਿ ਧਰਮ ਜਦੋਂ ਟਕਸਾਲ ਤੋਂ ਨਿਕਲਦਾ ਹੈ ਤਾਂ ਉਹ ਬੇ-ਐਬ ਅਤੇ ਬੇ-ਦਾਗ ਹੁੰਦਾ ਹੈ, ਪਰ ਹਿੰਦੂ ਮਜ਼ਹਬ ਤਾਂ ਸ਼ੁਰੂ ਤੋਂ ਹੀ ਖੋਟਾ ਸਿੱਕਾ ਰਿਹਾ ਹੈ। ਹਿੰਦੂ ਮਜ਼ਹਬ ਦੇ ਅਸੂਲਾਂ ਤੇ ਅਧਾਰਿਤ ਹਿੰਦੂ ਸਮਾਜ਼ਿਕ ਪ੍ਰਣਾਲੀ ਦਾ ਜੋ ਆਦਰਸ਼ ਪੇਸ਼ ਕੀਤਾ ਗਿਆ ਹੈ, ਇਸ ਦਾ ਹਿੰਦੂ ਸਮਾਜ ਤੇ ਬਹੁਤ ਹਾਨੀਕਾਰਕ ਅਤੇ ਅਸ਼ਲੀਲ ਪ੍ਰਭਾਵ ਪਿਆ ਹੈ।"

ਇਹ ਮਜ਼ਹਬ ਜੋ ਚੇਤੰਨਤਾ ਹੈ ਤਾਂ ਉਹ ਇਸ ਪ੍ਰਕਾਰ ਹੈ "ਬ੍ਰਾਹਮਣ ਦਾ ਸਭ ਤੋਂ ਪਹਿਲਾ ਫਿਕਰ ਗੈਰ-ਬ੍ਰਾਹਮਣਾਂ ਦੇ ਹਿੱਤਾਂ ਵਿਰੁਧ 'ਆਪਣੇ ਹਿੱਤਾਂ' ਦੀ ਰੱਖਿਆ ਕਰਨਾ ਹੈ, ਅਤੇ ਗੈਰ-ਬ੍ਰਾਹਮਣ ਦਾ ਸਭ ਤੋਂ ਪਹਿਲਾ ਫਿਕਰ ਬ੍ਰਾਹਮਣਾਂ ਦੇ ਹਿੱਤਾਂ ਵਿਰੁੱਧ ਆਪਣੇ ਹਿੱਤਾਂ ਦੀ ਰੱਖਿਆ ਕਰਨਾ ਹੈ। ਇਸ ਲਈ ਹਿੰਦੂ ਲੋਕ ਕੇਵਲ ਜਾਤਾਂ ਦੀ ਕਿਸਮ-ਬੰਦੀ ਨਹੀਂ ਸਗੋਂ ਕੇਵਲ ਆਪਣੇ ਲਈ ਅਤੇ ਸੁਆਰਥ ਭਰੇ ਆਦਰਸ਼ ਲਈ ਜੀਊਣ ਵਾਲੇ ਆਪਸ ਵਿਚ ਜੰਗ ਕਰਦੇ ਹੋਏ ਭਿੰਨ-ਭਿੰਨ ਟੋਲੇ ਹਨ।" "ਜਾਤਪਾਤ ਸਿਸਟਮ ਸਾਂਝੀ ਸਰਗਰਮੀ ਨੂੰ ਰੋਕਦਾ ਹੈ ਅਤੇ ਸਾਂਝੀ ਸਰਗਰਮੀ ਨੂੰ ਰੋਕ ਕੇ ਇਸ ਨੇ ਹਿੰਦੂਆਂ ਨੂੰ ਇਕ ਅਜਿਹਾ ਸਮਾਜ ਬਣਨ ਤੋਂ ਰੋਕ ਦਿੱਤਾ ਹੈ, ਜਿਸ ਦਾ ਏਕਤਾ ਭਰਿਆ ਜੀਵਨ ਹੋਵੇ ਅਤੇ ਜਿਸ ਨੂੰ ਆਪਣੀ ਹਸਤੀ ਦੀ ਅਨੁਭਵਤਾ ਹੋਵੇ।"

ਹੁਣ ਸਮਾਂ ਆ ਗਿਆ ਹੈ ਜਦ ਕਿ ਸਾਨੂੰ ਭਾਰਤ ਦੇ ਲਾਭਦਾਇਕ ਹਿੱਤਾਂ ਨੂੰ ਮੁੱਖ ਰੱਖ ਕੇ ਜਾਤੀਵਾਦ ਨੂੰ ਅਲਵਿਦਾ ਕਹਿਣਾ ਚਾਹੀਦਾ ਹੈ। ਡਾ: ਹਰਦਿਆਲ ਦੇ ਸ਼ਬਦਾਂ ਵਿਚ "ਸਾਨੂੰ ਇਹ ਕਹਿਣਾ ਚਾਹੀਦਾ ਹੈ ਕਿ ਸਾਨੂੰ ਚਾਰ, ਤਿੰਨ ਜਾਂ ਦੋ ਜਾਤਾਂ ਦੀ ਲੋੜ ਨਹੀਂ। ਸਾਨੂੰ ਇਸ ਤਰ੍ਹਾਂ ਦੀਆਂ ਮੂਰਖਤਾ ਭਰਪੂਰ ਸਿਖਿਆਵਾਂ ਨਹੀਂ ਚਾਹੀਦੀਆਂ ਜੋ ਜਾਤਾਂ ਅਤੇ ਉਹਨਾਂ ਦੀਆਂ ਜ਼ਿੰਮੇਂਵਾਰੀਆਂ ਦਰਸਾਉਂਦੀਆਂ ਹਨ। ਸਾਨੂੰ ਇਹ ਚਾਰੇ ਨਾਮ ਹੀ ਨਹੀਂ ਚਾਹੀਦੇ ਅਰਥਾਤ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ। ਅਸੀਂ ਭਾਰਤ ਦੇਸ਼ ਦੇ ਵਾਸੀ ਹਾਂ ਅਤੇ ਦੂਸਰੇ ਸਭ ਦੇਸ਼ਾਂ ਦੀਆ ਸਭਿਆਤਾਵਾਂ ਦੇ ਮੈਂਬਰ ਹਾਂ ਇਹ ਹੀ ਸਾਡੇ ਨਵੇਂ ਨਾਮ ਅਤੇ ਜਮਾਤਾਂ ਹਨ। ਇਸ ਕਰਕੇ ਪਰੇ ਸੁਟੋ ਉਸ ਮੌਤ ਦੇ ਘਾਟ ਉਤਾਰਨ ਵਾਲੀ ਮੂਰਖਤਾ ਉਤੇ ਅਧਾਰਿਤ ਅਤੇ ਬੇ-ਮਤਲਬ ਸਭਿਅਤਾ ਦੀ ਵੰਡ ਅਰਥਾਤ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸੂਦਰ। ਇਹ ਭਾਰਤੀ ਸੰਸਕ੍ਰਿਤੀ ਦੇ ਸ਼ਬਦ ਨਹੀਂ ਹਨ, ਇਹ ਭਾਰਤੀ ਭਾਸ਼ਾ ਦੀ ਸ਼ਬਦਾਵਲੀ ਵਿਚ ਲਭਿਆਂ ਵੀ ਲਭਣੇ ਨਹੀਂ ਚਾਹੀਦੇ। ਸਾਨੂੰ ਰਾਜਪੂਤਾਨਾ ਦੇ ਬੰਜ਼ਰਾਂ ਦੇ ਖੰਡਰਾਂ ਨਾਲੋਂ ਵੀ ਡੂੰਘੀ ਕਬਰ ਕੱਢ ਕੇ ਇਹਨਾਂ ਅਸੰਭਵ ਅਤੇ ਬੁਰੇ ਭਾਵ ਨਾ-ਬਰਾਬਰਤਾ, ਮਤਭੇਦ, ਕਮਜ਼ੋਰੀ ਅਤੇ ਗੁਲਾਮੀ ਦੀਆਂ ਸਿਖਿਆਵਾਂ ਨੂੰ ਦਫਨਾ ਦੇਣਾ ਚਾਹੀਦਾ ਹੈ।"

ਸਾਨੂੰ ਜੋ ਨਵਾਂ ਸਿਧਾਂਤ ਅਪਨਾਉਣਾ ਚਾਹੀਦਾ ਹੈ ਉਸ ਵਿਚ ਇਹ ਗੁਣ ਜ਼ਰੂਰੀ ਹੋਣੇ ਚਾਹੀਦੇ ਹਨ "ਨਵੇਂ ਸਿਧਾਂਤ ਅੰਦਰ ਪ੍ਰੇਮ ਭਾਵਨਾਵਾਂ ਦਾ ਪ੍ਰਗਟਾਵਾ

ਹੋਣਾ ਚਾਹੀਦਾ ਹੈ ਤਾਂ ਕਿ ਜਿਹੜੇ ਲੋਕਾਂ ਨੂੰ ਆਪਣੇ ਨਹੀਂ ਸਮਝਿਆ ਗਿਆ, ਗਿਰਾਇਆ ਅਤੇ ਪਿਛਾੜਿਆ ਗਿਆ ਹੈ, ਉਹਨਾਂ ਅੰਦਰ ਧਰਮ ਦੀਆਂ ਭਾਵਨਾਵਾਂ ਦੇ ਨਾਲ-ਨਾਲ ਉਤਸ਼ਾਹ ਵੀ ਪੈਦਾ ਕੀਤਾ ਜਾ ਸਕੇ। ਇਸ ਨੂੰ ਸਿਰਫ ਉਹਨਾਂ ਲਈ ਹੀ ਸੀਮਤ ਨਹੀਂ ਕਰ ਦੇਣਾ ਚਾਹੀਦਾ ਜਿਹਨਾਂ ਨੂੰ ਲਿਤਾੜਿਆ ਗਿਆ ਹੈ, ਗਿਰਾਇਆ ਅਤੇ ਪਛਾੜਿਆ ਗਿਆ ਹੈ, ਸਗੋਂ ਇਸ ਵਿਚ ਸਭਨਾਂ ਨੂੰ ਹੀ ਬਰਾਬਰਤਾ, ਇਨਸਾਫ ਅਤੇ ਆਜ਼ਾਦੀ ਮਿਲਣੀ ਚਾਹੀਦੀ ਹੈ। ਉਹ ਸਿਧਾਂਤ ਮਹਾਂਮਾਨਵ ਬੁੱਧ ਦੀਆਂ ਸਿਖਿਆਵਾਂ ਅਨੁਸਾਰ ਉਸਾਰਿਆ ਗਿਆ ਹੋਣਾ ਚਾਹੀਦਾ ਹੈ, ਅਤੇ ਉਸ ਨੂੰ ਸਭ ਲੋਕਾਂ ਦੀ ਭਲਾਈ ਲਈ ਹੋਣਾ ਚਾਹੀਦਾ ਹੈ, ਪਰ ਸਿਰਫ ਆਪਣੇ ਆਪ ਨਿਸ਼ਚਿਤ ਹੋਏ (ਭੂ ਦੇਵ) ਬ੍ਰਾਹਮਣ ਜਾਂ ਪੁਰੋਹਿਤ ਲਈ ਹੀ ਨਹੀਂ।" ਅਜਿਹੇ ਵਾਤਾਵਰਨ ਵਿਚ ਵਿਦਿਆ ਹਰ ਇਕ ਨੂੰ ਲਾਜ਼ਮੀ ਤੌਰ ਤੇ ਮਿਲਣੀ ਚਾਹੀਦੀ ਹੈ। ਆਤਮ-ਰੱਖਿਆ ਦੇ ਸਾਧਨ ਹਰ ਇਕ ਕੋਲ ਹੋਣੇ ਚਾਹੀਦੇ ਹਨ। ਹਰ ਇਕ ਇਨਸਾਨ ਦੇ ਜੀਵਨ-ਬਚਾਓ ਲਈ ਇਹ ਮਹਾਨ ਲੋੜਾਂ ਹਨ। ਇਕ ਇਨਸਾਨ ਅਨਪੜ੍ਹ ਅਤੇ ਬੇ-ਹਥਿਆਰ ਹੈ, ਉਸ ਨੂੰ ਇਸ ਗਲ ਤੋਂ ਕੀ ਲਾਭ ਹੋ ਸਕਦਾ ਹੈ ਕਿ ਉਸ ਦਾ ਗੁਆਂਢੀ ਪੜ੍ਹਿਆ ਲਿਖਿਆ ਜਾਂ ਹਥਿਆਰਬੰਦ ਹੈ ? ਇਹ ਸਾਰਾ ਸਿਧਾਂਤ ਹੀ ਨਿਰਾ ਬਕਵਾਸ ਹੈ। ਇਸ ਤੋਂ ਕਿਸੇ ਨੂੰ ਵੀ ਲਾਭ ਨਹੀਂ ਹੋ ਸਕਦਾ। ਇਸ ਕਰਕੇ ਹੀ ਡਾ: ਬਾਬਾ ਸਾਹਿਬ ਅੰਬੇਡਕਰ ਜੀ ਨੇ ਕਿਹਾ "ਜੇਕਰ ਤੁਸੀਂ ਜਾਤਪਾਤ ਸਿਸਟਮ ਵਿਚ ਪਾੜ ਲਗਾਉਣਾ ਚਾਹੁੰਦੇ ਹੋ ਤਾਂ ਤੁਹਾਨੂੰ ਉਹਨਾਂ ਵੇਦਾਂ ਅਤੇ ਸ਼ਾਸ਼ਤਰਾਂ ਨੂੰ ਗੋਲੇ ਨਾਲ ਉਡਾ ਦੇਣਾ ਹੋਵੇਗਾ ਜੋ ਦਲੀਲ ਨੂੰ ਕੋਈ ਹਿੱਸਾ ਦੇਣ ਤੋਂ ਇਨਕਾਰੀ ਹਨ। ਉਹਨਾਂ ਵੇਦਾਂ ਅਤੇ ਸ਼ਾਸ਼ਤਰਾਂ ਨੂੰ ਗੋਲੇ ਨਾਲ ਉੜਾ ਦੇਣਾ ਹੋਵੇਗਾ। ਜੋ ਸਦਾਚਾਰ ਨੂੰ ਕੋਈ ਹਿੱਸਾ ਦੇਣ ਤੋਂ ਇਨਕਾਰੀ ਹਨ। ਤੁਸੀਂ ਸੁਰਤੀਆਂ ਅਤੇ ਸਿਮਰਿਤੀਆਂ ਦਾ ਧਰਮ ਤਬਾਹ ਕਰਨਾ ਹੋਵੇਗਾ। ਕੋਈ ਵੀ ਹੋਰ ਗੱਲ ਬੇ-ਫਾਇਦਾ ਹੋਵੇਗੀ। ਇਸ ਮਾਮਲੇ ਬਾਰੇ ਮੇਰਾ ਇਹ ਚੰਗੀ ਤਰ੍ਹਾਂ ਸੋਚਿਆ ਹੋਇਆ ਦ੍ਰਿਸ਼ਟੀਕੋਣ ਹੈ।"

ਸਮਾਜ ਨੂੰ ਕਿਨ੍ਹਾਂ ਪਹਿਲੂਆਂ ਉਪਰ ਪਰਖਣਾ ਚਾਹੀਦਾ ਹੈ ਉਸ ਬਾਰੇ ਪ੍ਰਸਿੱਧ ਇਤਿਹਾਸਕਾਰ ਲੇਕੀ ਲਿਖਦੇ ਹਨ "ਕਿਸੇ ਕੌਮ ਦੀ ਤਾਕਤ ਅਤੇ ਖੁਸ਼ਹਾਲੀ ਦੀ ਬੁਨਿਆਦ, ਇਸ ਦੇ ਨਿਰਮਲ ਅਤੇ ਸੁੱਚੇ ਘਰੋਗੀ ਜੀਵਨ, ਇਸ ਦੀ ਵਿਉਪਾਰ ਵਿਚ ਸਥਿਰਤਾ, ਇਖਲਾਕੀ ਪੱਧਰ, ਸੇਵਾ ਭਾਵਨਾ, ਸਾਦੀਆਂ ਆਦਤਾਂ, ਹਿੰਮਤ ਅਤੇ

ਹੌਸਲੇ, ਇਮਾਨਦਾਰੀ, ਚਰਿੱਤਰ ਦੀ ਪਕਿਆਈ ਅਤੇ ਸਥਿਰਤਾ, ਆਪਣੇ ਫੈਸਲੇ ਕਰਨ ਵਿਚ ਸਿਆਣਪ, ਉਦਾਰਤਾ ਅਤੇ ਦ੍ਰਿੜ੍ਹਤਾ, ਜੋ ਬੁੱਧੀ ਅਤੇ ਚਰਿੱਤਰ ਦੋਹਾਂ ਵਿਚੋਂ ਉਪਜਦੀਆਂ ਹਨ, ਤੇ ਹੁੰਦੀ ਹੈ। ਜੇਕਰ ਕਿਸੇ ਕੌਮ ਦੇ ਭਵਿੱਖ ਬਾਰੇ ਸਿਆਣਪ ਨਾਲ ਫੈਸਲਾ ਕਰਨਾ ਹੈ, ਤਾਂ ਇਹ ਦੇਖਣਾ ਪਵੇਗਾ ਕਿ ਕੀ ਉਸ ਕੌਮ ਵਿਚ ਉਹਨਾਂ ਗੁਣਾਂ ਦਾ ਵਾਧਾ ਹੋ ਰਿਹਾ ਹੈ ਜਾਂ ਇਹਨਾਂ ਦੀ ਘਾਟ ਆ ਰਹੀ ਹੈ। ਡੂੰਘਾਈ ਨਾਲ ਇਹ ਗੱਲ ਵੀ ਪਰਖੋ ਕਿ ਇਸ ਦੇ ਸਰਬ-ਜਨਕ ਜੀਵਨ ਵਿਚ ਕਿਹੜੀਆਂ ਚੀਜ਼ਾਂ ਦੀ ਕਦਰ ਜ਼ਿਆਦਾ ਹੈ। ਕੀ ਚਰਿੱਤਰ ਨੂੰ ਜ਼ਿਆਦਾ ਮਹੱਤਤਾ ਦਿੱਤੀ ਜਾਂਦੀ ਹੈ ਕਿ ਨਹੀਂ ? ਕੀ ਉਹ ਲੋਕ ਜੋ ਉੱਚ-ਅਧਿਕਾਰੀ ਹਨ, ਆਪਣੇ ਨਿੱਜੀ ਜੀਵਨ ਵਿਚ ਯੋਗ ਸਮਝੇ ਜਾਂਦੇ ਹਨ ਕਿ ਕਿਸੇ ਪੱਖਪਾਤ ਤੋਂ ਬਿਨਾਂ ਜੱਜ (ਮੁਨਸਿਫ) ਉਹਨਾਂ ਦੇ ਨਾਂ ਸਤਿਕਾਰ ਨਾਲ ਲੈ ਸਕਣ। ਕੀ ਉਹ ਅਸੂਲ ਦੇ ਪੱਕੇ ਹਨ ? ਕੀ ਉਹ ਜੀਵਨ ਵਿਚ ਸਥਿਰ ਅਤੇ ਦਰਿੜ੍ਹ ਰਹੇ ਹਨ ? ਕੀ ਉਹਨਾਂ ਦੀ ਇਮਾਨਦਾਰੀ ਤੋਂ ਕਿਸੇ ਪ੍ਰਕਾਰ ਦਾ ਸੰਦੇਹ ਤਾਂ ਨਹੀਂ ਕੀਤਾ ਜਾ ਸਕਦਾ ? ਇਹਨਾਂ ਗੱਲਾਂ ਨੂੰ ਧਿਆਨ ਵਿਚ ਰਖਦੇ ਹੋਏ ਕਿਸੇ ਕੌਮ ਦੇ ਭਵਿੱਖ ਦਾ ਸਹੀ ਨਕਸ਼ਾ ਖਿਚਿਆ ਜਾ ਸਕਦਾ ਹੈ।"

ਜੇਕਰ ਲੇਕੀ ਦੀ ਇਸ ਦਲੀਲ ਨੂੰ ਕਸਵੱਟੀ ਉਪਰ ਪਰਖਿਆ ਜਾਵੇ ਤਾਂ ਇਸ ਦਾ ਅੰਦਾਜ਼ਾ ਲਾਉਣਾ ਮੁਸ਼ਕਿਲ ਨਹੀਂ ਕਿ ਭਾਰਤੀ ਸਮਾਜ ਦੀ ਤਸਵੀਰ ਕਿਸ ਪ੍ਰਕਾਰ ਦੀ ਹੋਵੇਗੀ ਕਿਉਂਕਿ ਇਥੇ ਇਖਲਾਕ ਨੂੰ ਕੋਈ ਮਹੱਤਤਾ ਨਹੀਂ ਦਿੱਤੀ ਗਈ। ਇਸ ਕਰਕੇ ਡਾ: ਅੰਬੇਡਕਰ ਨੇ ਸਭ ਉਹਨਾਂ ਲੋਕਾਂ ਜੋ ਬੁੱਧ ਧਰਮ ਦੀ ਸ਼ਰਣ ਆ ਰਹੇ ਸਨ, ਨੂੰ 22 ਪ੍ਰਤਿੱਗਿਆਵਾਂ ਕਰਨ ਲਈ ਕਿਹਾ ਤਾਂ ਕਿ ਅੱਗੇ ਤੋਂ ਇਹ ਗੈਰ-ਮਨੁੱਖੀ ਸਿਧਾਂਤ ਸਿਰ ਨਾ ਚੁੱਕ ਸਕੇ। ਇਹ 22 ਪ੍ਰਤਿੱਗਿਆਵਾਂ ਇਸ ਪ੍ਰਕਾਰ ਹਨ :

(1) ਮੈਂ ਬ੍ਰਹੱਮਾ, ਵਿਸ਼ਨੂੰ ਤੇ ਮਹੇਸ਼ ਨੂੰ ਕਦੇ ਵੀ ਈਸ਼ਵਰ ਨਹੀਂ ਮੰਨਾਂਗਾ ਅਤੇ ਨਾ ਮੈਂ ਉਹਨਾਂ ਦੀ ਪੂਜਾ ਹੀ ਕਰਾਂਗਾ।

(2) ਮੈਂ ਰਾਮ ਅਤੇ ਕ੍ਰਿਸ਼ਨ ਨੂੰ ਕਦੇ ਵੀ ਈਸ਼ਵਰ ਨਹੀਂ ਮੰਨਾਂਗਾ ਅਤੇ ਨਾ ਮੈਂ ਉਹਨਾਂ ਦੀ ਪੂਜਾ ਹੀ ਕਰਾਂਗਾ।

(3) ਮੈਂ ਗੌਰੀ, ਗਣਪਤੀ ਆਦਿ ਹਿੰਦੂ ਮਹਜ਼ਬ ਦੇ ਕਿਸੇ ਵੀ ਦੇਵੀ, ਦੇਵਤਿਆਂ ਨੂੰ ਨਹੀਂ ਮੰਨਾਂਗਾ ਅਤੇ ਨਾ ਹੀ ਉਹਨਾਂ ਦੀ ਪੂਜਾ ਹੀ ਕਰਾਂਗਾ।

(4) ਮੈਂ ਅਜਿਹਾ ਕਦੇ ਨਹੀਂ ਮੰਨਾਂਗਾ ਕਿ ਮਹਾਂਮਾਨਵ ਬੁੱਧ, ਵਿਸ਼ਨੂੰ ਦੇ ਅਵਤਾਰ ਸਨ। ਅਜਿਹੇ ਪ੍ਰਚਾਰ ਨੂੰ ਮੈਂ ਪਾਗਲਪਨ ਅਤੇ ਝੂਠਾ ਸਮਝਦਾ ਹਾਂ।

(5) ਮੈਂ ਸ਼ਰਾਧ ਨਹੀਂ ਕਰਾਂਗਾ ਅਤੇ ਨਾ ਹੀ ਪਿੰਡ ਦਾਨ ਕਰਾਂਗਾ।

(6) ਮੈਂ ਬੁੱਧ ਧਰਮ ਦੇ ਵਿਰੁੱਧ ਕਦੇ ਵੀ ਕੋਈ ਗੱਲ ਨਹੀਂ ਕਰਾਂਗਾ।

(7) ਮੈਂ ਕੋਈ ਵੀ ਕਿਰਿਆ ਕਰਮ ਬ੍ਰਾਹਮਣਾਂ ਦੇ ਹੱਥੋਂ ਨਹੀਂ ਕਰਾਵਾਂਗਾ।

(8) ਮੈਂ ਇਸ ਸਿਧਾਂਤ ਨੂੰ ਸਵੀਕਾਰ ਕਰਦਾ ਹਾਂ ਕਿ ਸਭ ਮਨੁੱਖ ਇਕ ਸਮਾਨ ਹਨ।

(9) ਮੈਂ ਇਸ ਤੇ ਵਿਸ਼ਵਾਸ ਨਹੀਂ ਕਰਾਂਗਾ ਕਿ ਈਸ਼ਵਰ ਨੇ ਕਦੇ ਅਵਤਾਰ ਧਾਰਿਆ ਹੈ।

(10) ਮੈਂ ਸਮਾਨਤਾ ਦੀ ਸਥਾਪਨਾ ਲਈ ਤਨੋਂ, ਮਨੋਂ ਅਤੇ ਧਨੋਂ ਯਤਨ ਕਰਾਂਗਾ।

(11) ਮੈਂ ਮਹਾਂਮਾਨਵ ਬੁੱਧ ਦੇ ਅਸ਼ਟਾਂਗ ਮਾਰਗ ਦਾ ਪੂਰਨ ਪਾਲਣ ਕਰਾਂਗਾ।

(12) ਮੈਂ ਮਹਾਂਮਾਨਵ ਬੁੱਧ ਦੀਆਂ ਦੱਸੀਆਂ ਦਸ ਪਾਰਮਿਤਾਵਾਂ ਦਾ ਪੂਰਾ ਪਾਲਨ ਕਰਾਂਗਾ।

(13) ਮੈਂ ਹਰ ਪ੍ਰਾਣੀ ਮਾਤਰ ਤੇ ਦਇਆ ਰੱਖਾਂਗਾ ਅਤੇ ਉਹਨਾਂ ਦਾ ਪਾਲਨ ਕਰਾਂਗਾ।

(14) ਮੈਂ ਚੋਰੀ ਨਹੀਂ ਕਰਾਂਗਾ।

(15) ਮੈਂ ਝੂਠ ਨਹੀਂ ਬੋਲਾਂਗਾ।

(16) ਮੈਂ ਵਿਭਚਾਰ ਨਹੀਂ ਕਰਾਂਗਾ।

(17) ਮੈਂ ਨਸ਼ਿਆਂ ਦੀ ਵਰਤੋਂ ਨਹੀਂ ਕਰਾਂਗਾ।

(18) ਮੈਂ ਆਪਣੇ ਜੀਵਨ ਨੂੰ ਬੁੱਧ ਧਰਮ ਦੇ ਤਿੰਨ ਤਰ੍ਹਾਂ ਅਰਥਾਤ ਗਿਆਨ ਸ਼ੀਲ ਅਤੇ ਕਰੁਣਾ ਤੇ ਢਾਲਣ ਦਾ ਯਤਨ ਕਰਾਂਗਾ।

(19) ਮੈਂ ਮਨੁੱਖ ਮਾਤਰ ਦੀ ਤਰੱਕੀ ਲਈ ਹਾਨੀਕਾਰਕ ਅਤੇ ਮਨੁੱਖ ਮਾਤਰ ਨੂੰ ਉਚ-ਨੀਚ ਮੰਨਣ ਵਾਲੇ ਹਿੰਦੂ ਮਜ਼ਹਬ ਨੂੰ ਪੂਰੀ ਤਰ੍ਹਾਂ ਤਿਆਗਦਾ ਹਾਂ ਅਤੇ ਬੁੱਧ ਧਰਮ ਨੂੰ ਸਵੀਕਾਰ ਕਰਦਾ ਹਾਂ।

(20) ਮੇਰਾ ਇਹ ਪੂਰਨ ਵਿਸ਼ਵਾਸ ਹੈ ਕਿ ਮਹਾਂਮਾਨਵ ਬੁੱਧ ਦਾ ਧਰਮ ਹੀ ਸੱਚਾ ਧਰਮ ਹੈ।

(21) ਮੈਂ ਇਹ ਮੰਨਦਾ ਹਾਂ ਕਿ ਮੇਰਾ ਹੁਣ ਪੁਨਰ ਜਨਮ ਹੋ ਰਿਹਾ ਹੈ।

(22) ਮੈਂ ਇਹ ਪ੍ਰਤਿੱਗਿਆ ਕਰਦਾ ਹਾਂ ਕਿ ਅਜ ਤੋਂ ਮੈਂ ਬੁੱਧ ਧਰਮ ਦੇ ਅਨੁਸਾਰ ਆਚਰਣ ਕਰਾਂਗਾ।

ਭਾਰਤੀਆਂ ਨੇ ਜੇਕਰ ਭਾਰਤ ਨੂੰ ਇਨਸਾਫ ਪਸੰਦ, ਬ੍ਰਾਬਰਤਾ, ਆਜ਼ਾਦੀ ਅਤੇ ਭਰਾਤਰੀਭਾਵ ਦਾ ਸੋਮਾ ਬਨਾਉਣਾ ਹੈ ਤਾਂ ਇਹਨਾਂ ਨੂੰ ਰਾਨਾਡੇ ਦੀ ਗੱਲ ਮੰਨਣੀ ਹੀ ਪਵੇਗੀ ਕਿ ''ਤੁਸੀਂ ਅੱਧੇ ਆਜ਼ਾਦ ਖਿਆਲ ਅਤੇ ਅੱਧੇ ਰੂੜ੍ਹਵਾਦੀ ਨਹੀਂ ਬਣ ਸਕਦੇ। ਇਹ ਵੀ ਨਹੀਂ ਹੋ ਸਕਦਾ ਕਿ ਤੁਸੀਂ ਰਾਜਸੀ ਤੌਰ ਤੇ ਉਦਾਰਚਿੱਤ ਅਤੇ ਧਾਰਮਿਕ ਤੌਰ ਤੇ ਰੂੜ੍ਹਵਾਦੀ ਬਣੇ ਰਹੋ। ਦਿਲ ਅਤੇ ਦਿਮਾਗ ਦਾ ਇਕ ਸਾਥ ਚਲਣਾ ਹੀ ਅੱਛਾ ਹੈ। ਇਹ ਸੰਭਵ ਨਹੀਂ ਹੈ ਕਿ ਤੁਸੀਂ ਦਿਮਾਗੀ ਬੁੱਧੀਮਤਾ ਤਾਂ ਉੱਚੀ ਕਰ ਲਵੋਂ, ਆਪਣੇ ਦਿਲ ਅਤੇ ਦਿਮਾਗ ਨੂੰ ਪ੍ਰਫੁੱਲਤ ਕਰਨਾ ਚਾਹਵੋਂ, ਆਪਣੇ ਰਾਜਸੀ ਅਧਿਕਾਰਾਂ ਅਤੇ ਅਖਤਿਆਰਾਂ ਵਿਚ ਵਾਧਾ ਕਰ ਲਵੋਂ, ਪਰ ਨਾਲ ਹੀ ਆਪਣੇ ਦਿਲਾਂ ਨੂੰ ਜਿੰਦੇ ਲਗਾ ਕੇ ਅਪਾਹਜ਼ ਬਣਾ ਲਵੋਂ। ਜਨ-ਸਾਧਾਰਨ ਤੋਂ ਇਹ ਆਸ ਕਰਨਾ ਕਿ ਉਹ ਆਪਣੇ ਅੰਧ-ਵਿਸ਼ਵਾਸਾਂ ਅਤੇ ਸਮਾਜੀ ਕੁਰੀਤੀਆਂ ਵਿਚ ਗ੍ਰਿਫਤਾਰ ਰਹਿਣਗੇ ਜਦੋਂ ਤੀਕ ਕਿ ਉਹ ਆਪਣੇ ਹਾਕਮਾਂ ਤੋਂ ਆਪਣੇ ਅਧਿਕਾਰਾਂ ਦੀ ਪ੍ਰਾਪਤੀ ਲਈ ਸੰਘਰਸ਼ ਕਰਦੇ ਰਹੇ ਹਨ, ਕੇਵਲ ਇਕ ਬੇਅਰਥ ਸੁਪਨਾ ਹੈ। ਉਹ ਦਿਨ ਦੂਰ ਨਹੀਂ ਜਦੋਂ ਅਜਿਹੇ ਸੁਪਨੇ ਦੇਖਣ ਵਾਲਿਆਂ ਦੇ ਇਹ ਸੁਪਨੇ ਤਿੱਤਰ-ਬਿੱਤਰ ਹੋ ਜਾਣਗੇ ਅਤੇ ਆਸਾਂ ਤੇ ਪਾਣੀ ਫਿਰ ਜਾਵੇਗਾ।''

****



ਚਾਨਣ ਚਾਹਲ

ਇਸੇ ਲੇਖਕ ਦੀ ਜਲਦ ਛਪ ਰਹੀ
ਇਕ ਹੋਰ ਖੋਜ-ਪੂਰਣ ਪੁਸਤਕ:

